# ਜੋਗੀ ਭਰਥਰੀ ਹਰੀ
## ਦੇ
# ਤਿੰਨ ਸ਼ਤਕ

- ਨੀਤੀ ਸ਼ਤਕ
- ਸ਼ਿੰਗਾਰ ਸ਼ਤਕ
- ਵੈਰਾਗ ਸ਼ਤਕ

ਅਨੁਵਾਦ ਅਤੇ ਵਿਆਖਿਆ
ਜਸਪ੍ਰੀਤ ਸਿੰਘ ਜਗਰਾਓਂ



## ਸੰਗਮ ਵੱਲੋਂ ਛਪੀਆਂ ਹੋਰ ਅਧਿਆਤਮਕ ਪੁਸਤਕਾਂ

1. ਸਵਾਮੀ ਵਿਵੇਕਾਨੰਦ ਦੇ ਚਾਰ ਯੋਗ
2. ਅਸ਼ਟਾਵਕਰ ਮਹਾਗੀਤਾ
3. ਸ੍ਰੀਮਦ ਭਗਵਦ ਗੀਤਾ
4. ਚਾਣਕਯ ਨੀਤੀ
5. ਚਾਣਕਯ ਸੂਤਰ
6. ਪੈਗੰਬਰ ਤੋਂ ਪੈਗੰਬਰ ਦੀ ਮੌਤ ਤੱਕ
7. ਸਵਾਮੀ ਵਿਵੇਕਾਨੰਦ ਦੀ ਜੀਵਨੀ

# ਜੋਗੀ ਭਰਥਰੀ ਹਰੀ ਦੇ ਤਿੰਨ-ਸ਼ਤਕ

(ਨੀਤੀ ਸ਼ਤਕ, ਸ਼ਿੰਗਾਰ ਸ਼ਤਕ, ਵੈਰਾਗ ਸ਼ਤਕ)

ਅਨੁਵਾਦ ਤੇ ਵਿਆਖਿਆ
ਜਸਪ੍ਰੀਤ ਸਿੰਘ ਜਗਰਾਓਂ



ਸੰਗਮ ਪਬਲੀਕੇਸ਼ਨਜ਼, ਪਟਿਆਲਾ

# ਸਮਰਪਣ

ਇਸ ਪੁਸਤਕ ਦੇ ਪ੍ਰੇਰਨਾ ਸਰੋਤ
'ਪੰਥ ਰਤਨ' ਗਿਆਨੀ ਸੰਤ ਸਿੰਘ ਮਸਕੀਨ ਜੀ
ਦੇ ਪ੍ਰੇਰਨਾਮਈ ਸੁਪ਼ਨਾਂ ਅਤੇ ਪਵਿੱਤਰ ਸਮ-ਦ੍ਰਿਸ਼ਟੀ ਦੇ ਨਾਂਅ!

# ਤਰਤੀਬ

## ਕੁਝ ਸ਼ਬਦ

ਧਰਮ ਕੋਈ ਲਿਬਾਸ ਜਾਂ ਗਹਿਣਾ ਨਹੀਂ ਹੈ ਤੇ ਨਾ ਹੀ ਇਹ ਕੋਈ ਨਿਰੋਲ ਧਾਰਮਿਕ ਚਿਨ੍ਹ ਜਾਂ ਗ੍ਰੰਥ ਹੈ, ਜੋ ਆਪਣੇ ਧਾਰਕ ਨੂੰ ਹੀ ਸੱਚਾ ਧਾਰਮਿਕ ਹੋਣ ਦਾ ਹੱਕ ਦੇਵੇ। ਧਰਮ ਇਕ ਮਾਰਗ ਹੈ, ਸੱਚ ਦਾ, ਨੈਤਿਕਤਾ ਦਾ, ਸਬਰ-ਸੰਤੋਖ ਦਾ, ਸਹਿਜਤਾ ਦਾ, ਹਲੀਮੀ ਦਾ, ਪਿਆਰ, ਭਾਈਚਾਰੇ ਤੇ ਸਾਂਝੀਵਾਲਤਾ ਦਾ, ਜਿਸ 'ਤੇ ਨਿਰੰਤਰ ਚਲਦੇ ਰਹਿਣਾ ਹੀ ਇਕ ਸਾਧਕ ਦਾ ਧਰਮ ਹੈ। ਕਿਸੇ ਵੀ ਤਰ੍ਹਾਂ ਦੀ ਧਾਰਮਿਕ ਕੱਟੜਤਾ ਤੇ ਉਲਾਰਤਾ ਤੋਂ ਦੂਰ ਰਹਿਣ ਵਾਲਾ ਸਾਧਕ ਹੀ ਸੱਚ ਦੇ ਇਸ ਮਾਰਗ ਦਾ ਸੱਚਾ ਪਾਂਧੀ ਬਣ ਸਕਦਾ ਹੈ, ਫਿਰ ਚਾਹੇ ਉਹ ਰਾਮਾਇਣ ਦੀ ਉਂਗਲੀ ਫੜ ਕੇ ਚੱਲੇ ਜਾਂ ਕੁਰਾਨ ਸ਼ਰੀਫ਼ ਦੀ, ਚਾਹੇ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਮਾਰਗ ਦਰਸ਼ਕ ਮੰਨੇ, ਚਾਹੇ ਬਾਈਬਲ ਨੂੰ।

ਧਰਮ ਅਸਲ ਵਿਚ ਨੈਤਿਕਤਾ ਦਾ ਦੀ ਦੂਸਰਾ ਨਾਂਅ ਹੈ। ਇਹ ਨੈਤਿਕਤਾ ਚਾਹੇ ਆਚਰਣਕ ਹੋਵੇ, ਸਮਾਜਕ ਹੋਵੇ, ਰਾਜਨੀਤਕ ਹੋਵੇ ਜਾਂ ਅਧਿਆਤਮਕ ਹੋਵੇ, ਜਦੋਂ ਅਸੀਂ ਮਨ, ਵਚਨ ਤੇ ਕਰਮ ਰੂਪੋਂ ਨੈਤਿਕਤਾ ਦੀ ਪਾਲਣਾ ਕਰਦੇ ਹਾਂ ਤਾਂ ਅਸੀਂ ਆਪਣੇ ਆਪ ਦੀ ਹੀ ਮੈਲ ਨਹੀਂ ਧੋਂਦੇ, ਸਗੋਂ ਆਪਣੇ ਆਲੇ-ਦੁਆਲੇ ਨੂੰ ਵੀ ਨਿਰਮਲ ਕਰਦੇ ਹਾਂ, ਜਦੋਂ ਅਸੀਂ ਖ਼ੁਦ ਇਕ 'ਸਚਿਆਰਾ' ਮਨੁੱਖ ਬਣਦੇ ਹਾਂ, ਤਦੋਂ ਸਾਰੀ ਮਨੁੱਖਤਾ ਹੀ 'ਸਚਿਆਰੀ' ਬਣ ਜਾਂਦੀ ਹੈ। 'ਸਚਿਆਰਾ ਹੋਣ' ਤੇ 'ਕੂੜ ਦੀ ਪਾਲਿ' (ਝੂਠ ਦੀ ਕੰਧ) ਤੋੜਨ ਦੀ ਜਾਚ ਗੁਰੂ ਨਾਨਕ ਪਾਤਸ਼ਾਹ 'ਹੁਕਮਿ ਰਜਾਈ ਚਲਣਾ' ਦੇ ਰੂਪ ਵਿਚ ਸਿਖਾਉਂਦੇ ਹਨ। ਭਾਵ ਕਿ ਪਰਮਾਤਮਾ ਦੇ ਹੁਕਮ ਦੀ ਰਜ਼ਾ ਵਿਚ ਚੱਲਣਾ, ਨੈਤਿਕਤਾ ਦੇ ਮਾਰਗ 'ਤੇ ਚੱਲਣਾ ਹੀ ਇਕੋ-ਇਕ ਰਾਹ ਹੈ। ਯਾਦ ਰੱਖੋ, ਜਿਥੇ ਨੈਤਿਕਤਾ ਹੈ, ਉਥੇ ਹੀ ਧਰਮ ਹੈ, ਜਿਥੇ ਅਨੈਤਿਕਤਾ ਹੈ, ਉਥੇ ਅਧਰਮ ਹੈ।

ਹਥਲੀ ਪੁਸਤਕ ਵਿਚ ਜੋਗੀ ਭਰਥਰੀ ਹਰੀ ਸਾਨੂੰ ਆਪਣੇ ਸੂਤਰਾਂ ਰਾਹੀਂ ਇਸੇ ਨੈਤਿਕਤਾ ਦਾ ਹੀ ਪਾਠ ਪੜ੍ਹਾ ਰਹੇ ਹਨ। ਉਨ੍ਹਾਂ ਦੇ ਇਹ ਤਿੰਨੋ ਗ੍ਰੰਥ (ਨੀਤੀ ਸ਼ਤਕ, ਸ਼ਿੰਗਾਰ ਸ਼ਤਕ, ਵੈਰਾਗ ਸ਼ਤਕ) ਅਸਲ ਵਿਚ ਮਨੁੱਖੀ ਜੀਵਨ ਦੀਆਂ ਤਿੰਨ ਅਵਸਥਾਵਾਂ ਦੇ ਮਾਰਗ-ਦਰਸ਼ਕ ਬਣੇ ਹਨ। ਇਹ ਤਿੰਨ ਅਵਸਥਾਵਾਂ ਹਨ- ਬਚਪਨ, ਜੁਆਨੀ ਤੇ ਬੁਢੇਪਾ। ਜੇਕਰ ਅਸੀਂ ਇਹ ਕਹਿ ਲਈਏ ਕਿ 'ਨੀਤੀ' (ਨੈਤਿਕਤਾ) ਸਮਾਜਿਕ ਜੀਵਨ ਦੀ ਰੀੜ੍ਹ ਹੈ, 'ਸ਼ਿੰਗਾਰ' ਭੌਤਿਕ ਜੀਵਨ ਦੀ ਤੇ 'ਵੈਰਾਗ' ਪਰਮਾਰਥਕ ਜੀਵਨ ਦੀ, ਤਾਂ ਵੀ ਕੋਈ ਅਤਿਕਥਨੀ ਨਹੀਂ ਹੋਵੇਗੀ।

ਨੀਤੀ ਸ਼ਤਕ, ਜੋ ਕਿ ਆਚਰਣਕ, ਸਮਾਜਕ ਤੇ ਰਾਜਨੀਤਕ ਨੈਤਿਕਤਾ ਦੀ ਸਿੱਖਿਆ ਦਿੰਦਾ ਹੈ, ਇਹ ਮਨੁੱਖੀ ਜੀਵਨ ਦੇ ਮੁੱਢਲੇ ਪੜਾਅ (ਬਚਪਨ) ਲਈ ਇਕ ਅਹਿਮ ਸਿੱਖਿਆ-ਦਾਇਕ ਗ੍ਰੰਥ ਹੈ। ਇਸ ਵਿਚ ਸਮਾਜ ਅਤੇ ਰਾਜ ਨੂੰ ਉੱਤਮ ਰੀਤੀ ਨਾਲ ਚਲਾਉਣ ਦੇ ਇਕ ਸੌ ਅੱਠ ਨੈਤਿਕ ਨਿਯਮ ਦੱਸੇ ਗਏ ਹਨ। ਇਥੇ ਇਹ ਵੀ ਦੱਸ ਦੇਣਾ ਜ਼ਰੂਰੀ ਹੈ ਕਿ ਸ਼ਤਕ ਦਾ

ਅਰਥ ਹੁੰਦਾ ਹੈ- ਸੈਂਕੜਾ, ਇਸ ਤਰ੍ਹਾਂ ਇਨ੍ਹਾਂ ਗ੍ਰੰਥਾਂ ਦੇ ਇਹ ਨਾਂਅ (ਨੀਤੀ ਸ਼ਤਕ, ਸ਼ਿੰਗਾਰ ਸ਼ਤਕ, ਵੈਰਾਗ ਸ਼ਤਕ) ਇਸ ਲਈ ਦਿੱਤੇ ਗਏ ਹਨ, ਕਿਉਂ ਕਿ ਇਨ੍ਹਾਂ ਵਿਚ ਜੋਗੀ ਭਰਥਰੀ ਹਰੀ ਨੇ ਸੌ-ਸੌ ਸੂਤਰ ਦਿੱਤੇ ਹਨ ('ਨੀਤੀ ਸ਼ਤਕ' ਵਿਚ 108 ਸੂਤਰ ਹਨ)। 'ਨੀਤੀ ਸ਼ਤਕ' ਤੋਂ ਇਲਾਵਾ ਹੋਰ ਵੀ ਨੀਤੀ-ਸ਼ਾਸਤਰ ਪ੍ਰਸਿੱਧ ਹੋਏ ਹਨ, ਜਿਵੇਂ ਕਿ- ਸ਼ੁਕਰ ਨੀਤੀ, ਚਾਣਕਯ ਨੀਤੀ, ਯੁਧਿਸ਼ਟਰ ਨੀਤੀ, ਵਿਦੁਰ ਨੀਤੀ, ਪੰਚਤੰਤਰ ਆਦਿ। ਨੀਤੀ ਦੇ ਚਾਰ ਪ੍ਰਮੁੱਖ ਅੰਗ ਦੱਸੇ ਗਏ ਹਨ- ਸਾਮ, ਦਾਮ, ਦੰਡ ਤੇ ਭੇਦ। ਸਾਮ ਦਾ ਅਰਥ ਹੈ- ਪਿਆਰੇ ਬੋਲਾਂ ਨਾਲ ਦੂਸਰੇ ਦਾ ਕ੍ਰੋਧ ਸ਼ਾਂਤ ਕਰਨਾ, ਉਸ ਨੂੰ ਜਿੱਤਣਾ, ਦਾਮ ਦਾ ਅਰਥ ਹੈ - ਦਾਨ ਜਾਂ ਕੀਮਤ ਦੇ ਕੇ ਪ੍ਰਸੰਨ ਕਰਨਾ, ਦੰਡ ਦਾ ਅਰਥ ਹੈ - ਸ਼ਸਤਰ ਤੇ ਸ਼ਕਤੀ ਨਾਲ ਸਾਹਮਣੇ ਵਾਲੇ ਨੂੰ ਸਜ਼ਾ ਦੇਣੀ ਤੇ ਆਖ਼ਰੀ ਭੇਦ ਦਾ ਮਤਲਬ ਹੈ - ਫੁੱਟ ਪਾ ਕੇ ਆਪਣਾ ਕੰਮ ਸਿੱਧ ਕਰਨਾ। ਪਰ ਭਰਥਰੀ ਹਰੀ ਦਾ 'ਨੀਤੀ ਸ਼ਤਕ' ਆਚਰਣਕ ਨੈਤਿਕਤਾ 'ਤੇ ਵਧੇਰੇ ਜ਼ੋਰ ਦਿੰਦਾ ਹੈ, ਇਸੇ ਲਈ ਸਮੁੱਚੇ ਭਾਰਤੀ 'ਨੀਤੀ ਸ਼ਾਸਤਰਾਂ' ਵਿਚੋਂ ਇਸ ਨੂੰ ਸਰਬੋਤਮ ਮੰਨਿਆ ਗਿਆ ਹੈ।

'ਨੀਤੀ ਸ਼ਤਕ' ਤੋਂ ਬਾਅਦ ਆਉਂਦਾ ਹੈ 'ਸ਼ਿਗਾਰ ਸ਼ਤਕ', ਇਹ ਮਨੁੱਖੀ ਜੀਵਨ ਦੇ ਦੂਜੇ ਪੜਾਅ (ਜੁਆਨੀ) ਨੂੰ ਸੁਹਜਮਈ ਸੇਧ ਦੇਣ ਲਈ ਰਚਿਆ ਗਿਆ ਹੈ। ਭਾਰਤੀ ਕਾਵਯ ਸ਼ਾਸਤਰ ਵਿਚ ਜਿਹੜੇ ਨੌਂ ਰਸ ਦੱਸੇ ਗਏ ਹਨ, ਸ਼ਿਗਾਰ ਰਸ ਦਾ ਸਥਾਨ ਉਨ੍ਹਾਂ ਸਭਨਾਂ ਵਿਚੋਂ ਪ੍ਰਥਮ ਹੈ। ਸ਼ਿਗਾਰ ਰਸ ਅਸਲ ਵਿਚ ਕਾਮ ਦੀ ਸ਼੍ਰਿਗ (ਉਮੰਗ) ਨੂੰ ਪੈਦਾ ਕਰਨ ਵਾਲਾ ਤੇ ਵਧਾਉਣ ਵਾਲਾ ਹੁੰਦਾ ਹੈ। ਇਸ ਗ੍ਰੰਥ ਵਿਚ ਭਰਥਰੀ ਹਰੀ ਨੇ ਸ਼ਿਗਾਰ ਰਸ ਨੂੰ ਮਾਣਦਿਆਂ ਹੋਇਆਂ ਆਚਰਣਕ ਨੈਤਿਕਤਾ ਦੀ ਪਾਲਣਾ ਕਿਵੇਂ ਕੀਤੀ ਜਾਵੇ, ਇਸ ਦੀ ਸਿੱਖਿਆ ਦਿੱਤੀ ਹੈ। ਸੌਖੇ ਸ਼ਬਦਾਂ ਵਿਚ, ਸ਼ਿਗਾਰ ਸ਼ਤਕ ਭੋਗ ਤੋਂ ਜੋਗ ਤੱਕ ਦੀ ਯਾਤਰਾ ਦਾ ਮਾਰਗ ਹੈ। 'ਸ਼ਿਗਾਰ ਸ਼ਤਕ' ਦੇ ਸੂਤਰਾਂ ਵਿਚ ਰਚਨਾਕਾਰ ਨੇ ਬਹੁਤ ਖੁੱਲ੍ਹ ਵਰਤਦੇ ਹੋਏ ਇਸਤਰੀ ਅੰਗਾਂ ਦਾ ਪ੍ਰਤੱਖ ਵਰਣਨ ਤੇ ਪ੍ਰਦਰਸ਼ਣ ਕੀਤਾ ਹੈ, ਜਿਸ ਨੂੰ ਮੈਂ ਹੂਬਹੂ ਬਿਆਨ ਕਰਨਾ ਠੀਕ ਨਾ ਸਮਝਦਿਆਂ ਹੋਇਆਂ, ਉਨ੍ਹਾਂ ਸੂਤਰਾਂ ਦੇ ਭਾਵ-ਅਰਥਾਂ ਨੂੰ ਜਿਉਂ ਦਾ ਤਿਉਂ ਰਹਿਣ ਦਿੰਦਿਆਂ ਹੋਇਆਂ, ਖੁੱਲ੍ਹੇ ਵਰਣਨ ਤੇ ਪ੍ਰਦਰਸ਼ਣ ਨੂੰ ਜ਼ਰੂਰ ਸੁਹਜਮਈ ਸ਼ਬਦਾਵਲੀ ਤੇ ਸ਼ੈਲੀ ਦੇ ਕੱਪੜੇ ਪਵਾਉਣ ਦੀ ਕੋਸ਼ਿਸ਼ ਕੀਤੀ ਹੈ, ਤਾਂ ਜੋ ਇਹ ਅਮੋਲਕ ਪੁਸਤਕ ਇਕ ਖ਼ਾਸ ਪਾਠਕ-ਵਰਗ ਤੱਕ ਸੀਮਿਤ ਨਾ ਰਹਿ ਕੇ, ਘਰ-ਪਰਿਵਾਰ ਵਾਲੇ ਪਾਠਕਾਂ ਦੇ ਵੀ ਘਰ ਦਾ ਸ਼ਿਗਾਰ ਬਣੇ।

ਤੀਸਰਾ ਗ੍ਰੰਥ ਹੈ- ਵੈਰਾਗ ਸ਼ਤਕ। ਇਸ ਗ੍ਰੰਥ ਨੂੰ ਬਾਕੀ ਦੋਨਾਂ ਗ੍ਰੰਥਾਂ ਨਾਲੋਂ ਵਿਕਟ, ਪਰ ਵਿਸ਼ਾਲ ਅਰਥਾਂ ਦਾ ਧਾਰਨੀ ਆਖਿਆ ਗਿਆ ਹੈ। ਦਰਅਸਲ, ਇਸ ਗ੍ਰੰਥ ਵਿਚ ਆਚਰਣਕਤਾ ਤੇ ਅਧਿਆਤਮਕਤਾ ਦੀਆਂ ਅਜਿਹੀਆਂ ਬਾਰੀਕ ਤੇ ਗੁੱਝੀਆਂ ਰਮਜ਼ਾਂ ਨੂੰ ਖੋਲ੍ਹਿਆ ਗਿਆ ਹੈ ਕਿ ਉਨ੍ਹਾਂ ਤੋਂ ਪ੍ਰਾਪਤ ਹੋਣ ਵਾਲੇ 'ਆਤਮ ਗਿਆਨ' ਨਾਲ ਮਨੁੱਖ ਸਿੱਧਾ 'ਪਰਮਾਤਮ' ਵਿਚ ਸਮ-ਚਿੱਤ ਹੋ ਕੇ ਜੁੜ ਜਾਂਦਾ ਹੈ, ਅਭੇਦ ਹੋ ਜਾਂਦਾ ਹੈ। ਵੈਰਾਗ ਦਾ ਅਰਥ ਹੀ ਇਹ ਹੈ ਕਿ ਦੁਨਿਆਵੀ ਤੇ ਇੰਦਰਿਆਵੀ ਪਦਾਰਥਾਂ ਤੇ ਰਾਗਾਂ (ਰਸਾਂ) ਤੋਂ ਮਨ ਨੂੰ ਹਟਾ ਕੇ ' ਉਦਾਸ' ਅਵਸਥਾ (ਉਦ + ਆਸ, ਭਾਵ ਕਿ ਖ਼ੁਦ ਦੇ ਕੋਲ ਆਸਣ ਨੂੰ ਲਗਾਉਣਾ) ਵਿਚ ਸਥਿਰ ਹੋ ਜਾਣਾ। ਭਾਵੇਂ ਇਸ ਅਵਸਥਾ ਨੂੰ ਮਨੁੱਖੀ ਜੀਵਨ ਦੇ ਅੰਤਲੇ ਪੜਾਅ (ਬੁਢੇਪੇ) ਨਾਲ ਜੋੜਿਆ ਗਿਆ ਹੈ, ਪਰ ਵੈਰਾਗੀ (ਰਾਗਾਂ-ਰਸਾਂ ਤੋਂ ਨਿਰਲੇਪ ਹੋਣਾ) ਹੋਣ ਲਈ ਉਮਰ ਦੀ ਕੋਈ ਸ਼ਰਤ ਲਾਗੂ ਨਹੀਂ ਹੁੰਦੀ। ਇਕ ਬੱਚਾ ਵੀ ਆਪਣੀ ਸਮ-ਚਿੱਤਤਾ, ਸ਼ਾਂਤ-ਚਿਤਤਾ

ਕਰਕੇ ਵੈਰਾਗੀ ਹੋ ਸਕਦਾ ਹੈ, ਜਦ ਕਿ ਇਕ ਬੁੱਢਾ ਮੌਤ ਦੇ ਸਾਹਮਣੇ ਖੜ੍ਹਾ ਵੀ ਤ੍ਰਿਸ਼ਨਾਵਾਂ ਵਿਚ ਗ੍ਰਸਿਆ ਹੋ ਸਕਦਾ ਹੈ।

ਯਾਦ ਰੱਖੋ, ਇਹ ਸਾਰੀਆਂ ਅਵਸਥਾਵਾਂ ਮਨ ਦੀਆਂ ਅਵਸਥਾਵਾਂ ਹਨ, ਸਰੀਰ ਦੀਆਂ ਨਹੀਂ। ਜੇਕਰ ਸਰੀਰ ਦੀਆਂ ਹੁੰਦੀਆਂ ਤਾਂ ਮਨੁੱਖ ਬੁੱਢਾ ਹੁੰਦੇ ਸਾਰ ਆਪਣੇ-ਆਪ 'ਵੈਰਾਗੀ' ਅਵਸਥਾ ਨੂੰ ਅੱਪੜ ਜਾਂਦਾ, ਪਰ ਏਦਾਂ ਨਹੀਂ ਹੁੰਦਾ। ਚਾਹੀਦਾ ਤਾਂ ਇਹ ਹੈ ਕਿ ਇਸ ਤੋਂ ਪਹਿਲਾਂ ਕਿ ਸਰੀਰ ਮਿੱਟੀ ਵਿਚ ਮਿੱਟੀ ਹੋ ਕੇ ਨਸ਼ਟ ਹੋ ਜਾਵੇ, ਆਤਮਾ ਉਸ ਪਰਮਾਤਮਾ ਵਿਚ ਜੁੜ ਜਾਣੀ ਚਾਹੀਦੀ ਹੈ, ਪਰ ਇਹ ਤਦ ਹੀ ਸੰਭਵ ਹੈ, ਜਦ ਸਾਡਾ ਮਨ ਦੁਨਿਆਵੀ ਤੇ ਇੰਦਰਿਆਵੀ ਸੁੱਖਾਂ-ਦੁੱਖਾਂ ਨੂੰ ਭੋਗਦਾ ਹੋਇਆ ਵੀ ਸਮ-ਚਿੱਤ (ਇਕ-ਸਮਾਨ ਮਨੋਬਿਰਤੀ ਵਿਚ ਸਥਿਰ), ਸ਼ਾਂਤ-ਚਿੱਤ ਬਣਿਆ ਰਹੇ। ਸੁੱਖ ਤੇ ਦੁੱਖ, ਦੋਹਾਂ ਨੂੰ ਭੋਗਦਿਆਂ ਹੋਇਆਂ ਵੀ ਦੋਨਾਂ ਪ੍ਰਤੀ ਸਮ-ਦ੍ਰਿਸ਼ਟੀ ਤੇ ਸਮ-ਚਿਤਤਾ ਦੀ ਅਵਸਥਾ ਨੂੰ ਕਿਵੇਂ ਪ੍ਰਾਪਤ ਕੀਤਾ ਜਾਵੇ, ਇਸ ਸਮੁੱਚੀ ਪੁਸਤਕ ਵਿਚ ਇਹੀ ਸਿੱਖਿਆ ਦਿੱਤੀ ਗਈ ਹੈ।

ਹੁਣ ਗੱਲ ਆ ਜਾਂਦੀ ਹੈ ਕਿ ਆਖ਼ਿਰ ਅਜਿਹੇ ਮਹਾਨ ਜੋਗੀ* ਭਰਥਰੀ ਹਰੀ ਦਾ ਜੀਵਨ-ਪਰਿਚੈ ਕੀ ਹੈ? ਇਸ ਸਬੰਧੀ 'ਗੁਰਸ਼ਬਦ ਰਤਨਾਕਰ ਮਹਾਨ ਕੋਸ਼' ਦੇ ਪੰਨਾ ਨੰਬਰ 906 (ਪੰਜਵਾਂ ਐਡੀਸ਼ਨ, 1990) 'ਤੇ ਜੋ ਇੰਦਰਾਜ ਦਰਜ ਹੈ, ਉਹ ਇਸ ਪ੍ਰਕਾਰ ਹੈ-

"ਧਾਰਾ ਨਗਰੀ ਦਾ ਰਾਜਾ, ਮਹਾਰਾਜਾ ਵਿਕ੍ਰਮਾਦਿਤਯ ਉੱਜਯਨਪਤਿ (ਉਜੈਨ ਦਾ ਰਾਜਾ) ਦਾ ਭਾਈ, ਜੋ ਸੰਸਕ੍ਰਿਤ ਦਾ ਮਹਾਨ ਪੰਡਿਤ ਸੀ।** ਇਹ ਆਪਣੀ ਇਸਤ੍ਰੀ ਦਾ ਵਯਭਿਚਾਰ (ਵਿਭਚਾਰ) ਦੇਖ ਕੇ ਅਜਿਹਾ ਉਪਰਾਮ ਹੋਇਆ ਕਿ ਰਾਜ ਤਿਆਗ ਕੇ ਯੋਗੀ ਬਣ ਗਿਆ। ਇਸ ਦੇ ਰਚੇ ਸ਼੍ਰਿੰਗਾਰਸ਼ਤਕ, ਨੀਤਿਸ਼ਤਕ ਅਤੇ ਵੈਰਾਗਯਸ਼ਤਕ ਮਨੋਹਰ ਗ੍ਰੰਥ ਹਨ। "ਧਾਰਾ ਨਗਰੀ ਕੋ ਰਹੈ ਭਰਥਰਿ ਰਾਵ ਸੁਜਾਨ।" (ਚਰਿਤ੍ਰ ੨੦੯) ਇਕ ਯੋਗੀ, ਜਿਸ ਦੀ ਗੁਰੂ ਨਾਨਕ ਦੇਵ ਨਾਲ ਚਰਚਾ ਹੋਈ। "ਕਹੁ ਨਾਨਕ ਸੁਣਿ ਭਰਥਰਿ ਜੋਗੀ।" (ਆਸਾ ਮ: ੧)

ਜੋਗੀ ਭਰਥਰੀ ਹਰੀ ਜਾਂ ਮਹਾਰਾਜ ਭਰਥਰੀ ਹਰੀ ਸਬੰਧੀ ਜੋ ਹੋਰ ਜਾਣਕਾਰੀ ਮਿਲ ਸਕੀ, ਉਸ ਮੁਤਾਬਿਕ ਉਨ੍ਹਾਂ ਦਾ ਜੀਵਨ-ਪਰਿਚੈ ਕੁਝ ਇਸ ਤਰ੍ਹਾਂ ਹੈ-

ਅੱਜ ਤੋਂ ਲਗਪਗ ਦੋ ਹਜ਼ਾਰ ਸਾਲ ਪਹਿਲਾਂ ਜਦੋਂ ਭਾਰਤ-ਵਰਸ਼ ਦੀ ਰਾਜਧਾਨੀ ਉਜੈਨੀ (ਅਜੋਕਾ ਉਜੈਨ) ਸੀ, ਉਦੋਂ ਮਾਲਵਾ ਪ੍ਰਾਂਤ ਉੱਤੇ ਪਰਮਾਰ ਬੰਸ ਦੇ ਮਹਾਰਾਜਾ ਭਰਥਰੀ ਹਰੀ ਦਾ ਰਾਜ ਸੀ। ਉਨ੍ਹਾਂ ਦੀ ਮਹਾਨ ਵਿਦਵਤਾ, ਅਦੁੱਤੇ ਕਾਵਿ-ਕੌਸ਼ਲ ਅਤੇ ਵਿਆਕਰਣ, ਦਰਸ਼ਨ, ਤੱਤ-ਗਿਆਨ ਤੇ ਭੂਗੋਲਿਕ-ਗਿਆਨ ਵਿਚ ਨਿਪੁੰਨਤਾ ਦੇ ਨਾਲ-ਨਾਲ ਉਨ੍ਹਾਂ

---

* 'ਜੋਗੀ' ਸ਼ਬਦ ਬਹੁਤ ਹੀ ਵਿਸ਼ਾਲ ਤੇ ਵਿਸ਼ੇਸ਼ ਅਰਥ ਰੱਖਦਾ ਹੈ, ਇਸ ਦਾ ਅਰਥ ਭਗਵੇਂ ਕੱਪੜਿਆਂ ਵਾਲਾ ਜੋਗੀ ਨਹੀਂ, ਸਗੋਂ ਅਜਿਹਾ ਤਪੱਸਵੀ ਹੈ, ਜਿਸ ਦੀ ਸੁਰਤਿ ਸਮਾਧੀ 'ਪਰਮਾਤਮਾ' ਵਿਚ ਜੁੜ ਗਈ ਹੈ, ਉਸ ਦਾ 'ਆਤਮ' 'ਪਰਮਾਤਮ' ਵਿਚ ਸਥਿਰ ਹੋ ਗਿਆ ਹੈ, 'ਇਕ' ਹੋ ਗਿਆ ਹੈ। ਬਿਲਕੁਲ ਕਬੀਰ ਜੀ ਵਾਂਗ- "ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥"

** ਰਾਜਾਵਲੀ ਵਿਚ ਲਿਖਿਆ ਹੈ ਕਿ ਇਹ ਦਾਸੀ ਦੇ ਪੇਟੋਂ ਗੰਧਰਵਸੇਨ ਦਾ ਪੁਤ੍ਰ ਸੀ। (ਇਹ ਫੁਟਨੋਟ 'ਮਹਾਨ ਕੋਸ਼' ਦਾ ਹੀ ਹੈ -ਅਨੁਵਾਦਕ)

ਦੀ ਨਿਆਂਕਾਰੀ ਤੇ ਲੋਕਹਿਤਕਾਰੀ ਦੂਰ-ਦ੍ਰਿਸ਼ਟੀ ਦੀ ਚਰਚਾ ਸਾਰੇ ਭਾਰਤ ਵਿਚ ਸੀ। ਉਨ੍ਹਾਂ ਦੇ ਛੋਟੇ ਭਰਾ ਬਿਕ੍ਰਮਾਦਿਤ (ਜੋ ਕਿ ਉਨ੍ਹਾਂ ਤੋਂ ਬਾਦ ਭਾਰਤ ਦੇ ਸਮਰਾਟ ਬਣੇ ਤੇ ਉਨ੍ਹਾਂ ਦੇ ਨਾਂਅ ਤੋਂ ਹੀ 'ਬਿਕ੍ਰਮੀ ਸੰਮਤ' ਦੇ ਦੇਸੀ ਸਾਲ ਦੀ ਪਰੰਪਰਾ ਸਥਾਪਤ ਹੋਈ, ਜੋ ਅੱਜ ਤੱਕ ਕਾਇਮ ਹੈ) ਵੀ ਵਿਦਵਾਨ, ਨਿਆਂਪ੍ਰੇਮੀ, ਧਰਮਾਤਮਾ ਤੇ ਉਚੇ-ਸੁੱਚੇ ਰਾਜਨੀਤੀਵਾਨ ਸਨ।

ਜਦੋਂ ਭਰਥਰੀ ਹਰੀ ਰਾਜ ਕਰ ਰਹੇ ਸਨ ਤਾਂ ਬਿਕ੍ਰਮਾਦਿਤ ਉਨ੍ਹਾਂ ਦੇ ਪ੍ਰਧਾਨ ਮੰਤਰੀ ਸਨ। ਦੋਨਾਂ ਭਰਾਵਾਂ ਵਿਚ ਬੜਾ ਹੀ ਸਨੇਹ ਤੇ ਸਦਭਾਵ ਸੀ। ਮਹਾਰਾਜਾ ਭਰਥਰੀ ਹਰੀ ਦੇ ਪਹਿਲਾਂ ਹੀ ਦੋ ਵਿਆਹ ਹੋ ਚੁੱਕੇ ਸਨ, ਪਰ ਫੇਰ ਵੀ ਉਹ ਅਤਿ ਸੁੰਦਰ ਕੰਨਿਆ ਪਿੰਗਲਾ 'ਤੇ ਇਸ ਤਰ੍ਹਾਂ ਮੋਹਿਤ ਹੋਏ ਕਿ ਉਨ੍ਹਾਂ ਨੇ ਨਾ-ਸਿਰਫ਼ ਪਿੰਗਲਾ ਨੂੰ ਆਪਣੀ ਨਵੀਂ ਮਹਾਰਾਣੀ ਬਣਾਇਆ, ਸਗੋਂ ਉਸ ਦੇ ਹੱਥਾਂ ਦੀ ਕਠਪੁਤਲੀ ਵੀ ਬਣ ਗਏ। ਨਤੀਜਾ ਇਹ ਨਿਕਲਿਆ ਕਿ ਮਹਾਰਾਣੀ ਪਿੰਗਲਾ ਵਿਭਚਾਰਣ ਬਣ ਗਈ। ਇਸ ਗੱਲ ਦਾ ਪਤਾ ਸਭ ਤੋਂ ਪਹਿਲਾਂ ਰਾਜਕੁਮਾਰ ਬਿਕ੍ਰਮਾਦਿਤ ਨੂੰ ਲੱਗਿਆ। ਉਨ੍ਹਾਂ ਨੇ ਜਦੋਂ ਬੜੇ ਦੁਖੀ ਹਿਰਦੇ ਨਾਲ ਇਸ ਬਾਰੇ ਆਪਣੇ ਵੱਡੇ ਭਰਾ ਨਾਲ ਗੱਲ ਕੀਤੀ, ਤਾਂ ਮਹਾਰਾਜਾ ਭਰਥਰੀ ਨੇ ਇਸ ਤਰ੍ਹਾਂ ਦੀ ਕਿਸੇ ਵੀ ਸੰਭਾਵਨਾ ਨੂੰ ਸਿਰਿਓਂ ਹੀ ਨਕਾਰ ਦਿੱਤਾ। ਦੂਜੇ ਪਾਸੇ ਜਦੋਂ ਪਿੰਗਲਾ ਨੂੰ ਦਿਉਰ ਬਿਕ੍ਰਮਾਦਿਤ ਹੱਥੋਂ ਆਪਣੀ ਚੋਰੀ ਫੜੇ ਜਾਣ ਦਾ ਪਤਾ ਚੱਲਿਆ ਤਾਂ ਉਸ ਨੇ ਆਪਣੇ ਪਤੀ ਅੱਗੇ ਉਲਟਾ ਬਿਕ੍ਰਮਾਦਿਤ ਦੇ ਹੀ ਚਰਿਤਰਹੀਣ ਹੋਣ ਦੀ ਸ਼ਿਕਾਇਤ ਕਰ ਦਿੱਤੀ, ਨਾਲ ਹੀ ਇਕ-ਦੋ ਝੂਠੇ ਗਵਾਹ ਵੀ ਪੇਸ਼ ਕਰ ਦਿੱਤੇ। ਨਤੀਜਾ ਇਹ ਨਿਕਲਿਆ ਕਿ ਲਾਈਲੱਗ ਬਣੇ ਮਹਾਰਾਜਾ ਭਰਥਰੀ ਨੇ ਆਪਣੇ ਛੋਟੇ ਭਰਾ ਨੂੰ ਨਗਰ-ਨਿਕਾਲਾ ਦੇ ਦਿੱਤਾ।

ਕਈ ਸਾਲ ਬੀਤ ਗਏ। ਇਸੇ ਦੌਰਾਨ ਉਸ ਰਾਜ ਦੇ ਇਕ ਸਾਧੂ ਨੇ ਇਕ ਲੰਮੀ ਤਪ-ਸਾਧਨਾ ਕੀਤੀ, ਜਿਸ ਤੋਂ ਪ੍ਰਸੰਨ ਹੋ ਕੇ ਦੇਵਤੇ ਨੇ ਉਸ ਨੂੰ 'ਅਮਰ ਫਲ' ਦਿੱਤਾ। ਉਹ ਸਾਧੂ 'ਅਮਰ ਫਲ' ਨੂੰ ਲੈ ਕੇ ਘਰ ਆਇਆ ਤਾਂ ਉਸ ਦੀ ਪਤਨੀ ਨੇ ਕਿਹਾ ਕਿ- ਆਪਾਂ ਤਾਂ ਪਹਿਲਾਂ ਹੀ ਗ਼ਰੀਬ ਹਾਂ, ਅਮਰ ਹੋ ਕੇ ਕੀ ਕਰਾਂਗੇ, ਤੂੰ ਇਹ ਫਲ ਮਹਾਰਾਜਾ ਭਰਥਰੀ ਨੂੰ ਦੇ ਆ, ਤੇ ਇਸ ਦੇ ਬਦਲੇ ਜੋ ਵੀ ਧਨ ਮਿਲਦਾ ਹੈ ਲੈ ਆ, ਤਾਂ ਕਿ ਬਾਕੀ ਜ਼ਿੰਦਗੀ ਆਰਾਮ ਨਾਲ ਬਤੀਤ ਹੋ ਜਾਵੇ।

ਸਾਧੂ ਨੇ ਇਸੇ ਤਰ੍ਹਾਂ ਕਰਨਾ ਠੀਕ ਸਮਝਿਆ ਤੇ 'ਅਮਰ ਫਲ' ਮਹਾਰਾਜਾ ਭਰਥਰੀ ਨੂੰ ਅਰਪਣ ਕਰ ਦਿੱਤਾ। ਪਰ ਹੁਣ ਮਹਾਰਾਜਾ ਭਰਥਰੀ ਦੁਬਿਧਾ ਵਿਚ ਪੈ ਗਏ। ਅਖ਼ੀਰ ਉਨ੍ਹਾਂ ਨੇ ਫ਼ੈਸਲਾ ਕੀਤਾ ਕਿ ਮੈਂ ਇਹ 'ਅਮਰ ਫਲ' ਆਪ ਨਾ ਖਾ ਕੇ ਮਹਾਰਾਣੀ ਪਿੰਗਲਾ ਨੂੰ ਦੇ ਦਿੰਦਾ ਹਾਂ, ਤਾਂ ਕਿ ਉਹ ਸਦਾ ਇਸੇ ਤਰ੍ਹਾਂ ਸੁਹਣੀ ਤੇ ਜੁਆਨ ਰਹੇ। ਜਦ ਇਹ 'ਅਮਰ ਫਲ' ਪਿੰਗਲਾ ਕੋਲ ਗਿਆ ਤਾਂ ਉਸ ਨੇ ਸੋਚਿਆ ਕਿ ਮੈਂ ਇਹ ਫਲ ਆਪਣੇ ਪ੍ਰੇਮੀ 'ਦਰੋਗੇ' ਨੂੰ ਦੇ ਦਿੰਦੀ ਹਾਂ, ਤਾਂ ਕਿ ਇਸ ਨੂੰ ਖਾ ਕੇ ਉਹ ਸਦਾ ਜੁਆਨ ਰਹੇ। ਹੁਣ ਜਦ ਇਹ 'ਅਮਰ ਫਲ' ਦਰੋਗੇ ਪਾਸ ਆ ਗਿਆ ਤਾਂ ਉਸ ਨੇ ਅੱਗੋਂ ਇਹ ਫਲ ਆਪਣੀ ਪ੍ਰੇਮਿਕਾ, ਇਕ ਵੇਸਵਾ ਨੂੰ ਦੇ ਦਿੱਤਾ। ਹੁਣ ਇਹ ਵੇਸਵਾ ਸੋਚਣ ਲੱਗੀ ਕਿ ਮੇਰੀ ਤਾਂ ਸਾਰੀ ਉਮਰ ਪਾਪ ਕਮਾਉਂਦਿਆਂ ਹੀ ਲੰਘ ਗਈ ਹੈ, ਜੇ ਮੈਂ ਅਮਰ ਵੀ ਹੋ ਗਈ ਤਾਂ ਵੀ ਸਾਰੀ ਜ਼ਿੰਦਗੀ ਪਾਪ ਹੀ ਕਮਾਵਾਂਗੀ, ਇਸ ਲਈ ਕਿਉਂ ਨਾ ਇਹ 'ਅਮਰ ਫਲ' ਮੈਂ ਆਪਣੇ ਮਹਾਰਾਜ ਭਰਥਰੀ ਨੂੰ ਦੇ ਦੇਵਾਂ ਤਾਂ ਕਿ ਉਹ ਅਮਰ ਹੋ ਕੇ ਇਸੇ ਤਰ੍ਹਾਂ ਨਿਆਂਕਾਰੀ ਤੇ ਲੋਕ-ਕਲਿਆਣਕਾਰੀ ਕਾਰਜ ਕਰ ਕੇ ਦੇਸ-ਕੌਮ ਦੀ ਸੇਵਾ ਕਰਦੇ

ਰਹਿਣ। ਨਤੀਜੇ ਵਜੋਂ, ਭਰਥਰੀ ਹਰੀ ਦਾ 'ਅਮਰ ਫਲ' ਉਨ੍ਹਾਂ ਕੋਲ ਵਾਪਸ ਆ ਗਿਆ। ਇਸ ਤਰ੍ਹਾਂ ਉਨ੍ਹਾਂ ਅੱਗੇ ਜਦੋਂ ਮਹਾਰਾਣੀ ਪਿੰਗਲਾ ਦੇ ਵਿਸਾਹਘਾਤ ਦਾ ਭੇਦ ਪ੍ਰਗਟ ਹੋਇਆ ਤਾਂ ਉਹ ਪੂਰੀ ਤਰ੍ਹਾਂ ਸਰੀਰਕ ਤੇ ਸੰਸਾਰਕ ਸੁੱਖਾਂ-ਭੋਗਾਂ ਤੋਂ 'ਨਿਰਾਸ' ਹੋ ਗਏ। ਉਨ੍ਹਾਂ ਨੇ ਛੋਟੇ ਭਰਾ ਬਿਕ੍ਰਮਾਦਿਤ ਨੂੰ ਵਾਪਸ ਬੁਲਾ ਕੇ ਆਪਣਾ ਸਾਰਾ ਰਾਜ-ਭਾਗ ਉਸ ਨੂੰ ਸੌਂਪ ਦਿੱਤਾ ਤੇ ਖ਼ੁਦ ਸੰਨਿਆਸ ਧਾਰਨ ਕਰ ਕੇ ਜੋਗੀ ਬਣ ਗਏ।

ਹਾਲਾਂਕਿ ਭਰਥਰੀ ਹਰੀ ਜੋਗੀ ਦਾ ਸਮਾਂ-ਕਾਲ ਅੱਜ ਤੋਂ ਤਕਰੀਬਨ ਦੋ ਹਜ਼ਾਰ ਸਾਲ ਪਹਿਲਾਂ ਦਾ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਆਸਾ ਮਹਲਾ ਪਹਿਲਾ ਦੇ ਸਲੋਕਾਂ' ਵਿਚ ਤਿੰਨ ਸਲੋਕ ਅਜਿਹੇ ਦਰਜ ਹਨ, ਜਿਨ੍ਹਾਂ ਵਿਚ ਗੁਰੂ ਨਾਨਕ ਪਾਤਸ਼ਾਹ ਭਰਥਰੀ ਜੋਗੀ ਦੇ ਪ੍ਰਸ਼ਨਾਂ ਦੇ ਉਤੇ ਦੇ ਰਹੇ ਹਨ। ਵੇਖੋ-

*"ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ*
*ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ ॥੪॥੩॥੩੭॥"*

ਅਤੇ

*"ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ*
*ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ॥੪॥੪॥੩੮॥"*

*(ਆਸਾ ਮਹਲਾ ੧, ਸਲੋਕ, ਅੰਗ ੩੬੦)*

ਅਤੇ

*"ਜਲ ਮਹਿ ਉਪਜੈ ਜਲ ਤੇ ਦੂਰਿ ॥ ਜਲ ਮਹਿ ਜੋਤਿ ਰਹਿਆ ਭਰਪੂਰ ॥*
*ਕਿਸੁ ਨੇੜੈ ਕਿਸੁ ਆਖਾ ਦੂਰਿ ॥ ਨਿਧਿ ਗੁਣ ਗਾਵਾ ਦੇਖਿ ਹਦੂਰਿ ॥*
*ਅੰਤਰਿ ਬਾਹਰਿ ਅਵਰੁ ਨ ਕੋਇ ॥ ਜੋ ਤਿਸੁ ਭਾਵੈ ਸੋ ਫੁਨਿ ਹੋਇ ॥*
*ਸੁਣਿ ਭਰਥਰਿ ਨਾਨਕੁ ਕਹੈ ਬੀਚਾਰੁ ॥ ਨਿਰਮਲ ਨਾਮੁ ਮੇਰਾ ਆਧਾਰੁ ॥"*

*(ਆਸਾ ਮਹਲਾ ੧, ਅਸਟਪਦੀ ੧, ਅੰਗ ੪੧੨)*

ਇਹ ਵੀ ਜ਼ਿਕਰਯੋਗ ਹੈ ਕਿ 1517-18 ਈਸਵੀ ਵਿਚ ਆਪਣੀ ਦੂਸਰੀ ਉਦਾਸੀ ਦੌਰਾਨ ਗੁਰੂ ਨਾਨਕ ਨੇ ਸੁਮੇਰ ਪਰਬਤ ਉਤੇ ਜਿਨ੍ਹਾਂ ਸਿੱਧ-ਜੋਗੀਆਂ ਨਾਲ ਗੋਸ਼ਟ ਕੀਤੀ ਸੀ, ਤੇ ਜਿਸ ਦੇ ਆਧਾਰ 'ਤੇ ਉਨ੍ਹਾਂ ਆਪਣੀ ਬਾਣੀ 'ਸਿਧਿ ਗੋਸਟਿ' ਰਚੀ, ਉਸ ਸਮੁੱਚੀ ਬਾਣੀ ਵਿਚ ਕਿਧਰੇ ਵੀ ਭਰਥਰੀ ਜੋਗੀ ਦਾ ਨਾਂਅ ਨਹੀਂ ਆਉਂਦਾ, ਕੇਵਲ 'ਆਸਾ ਮਹਲਾ ਪਹਿਲਾ' ਦੇ ਇਨ੍ਹਾਂ ਤਿੰਨ ਸਲੋਕਾਂ ਵਿਚ ਹੀ ਇਸ ਨਾਂਅ ਦਾ ਜ਼ਿਕਰ ਹੈ। ਹੋ ਸਕਦਾ ਹੈ ਕਿ ਗੁਰੂ ਨਾਨਕ ਪਾਤਸ਼ਾਹ ਨੇ ਭਰਥਰੀ ਜੋਗੀ ਨਾਲ 'ਕਾਲਪਨਿਕ ਸੰਵਾਦ' ਰਚਾਇਆ ਹੋਵੇ ਜਾਂ ਇਹ ਵੀ ਮੁਮਕਿਨ ਹੈ ਕਿ ਇਸ ਨਾਂਅ ਦਾ ਕੋਈ ਹੋਰ ਜੋਗੀ ਗੁਰੂ ਸਾਹਿਬ ਦਾ ਸਮਕਾਲੀ ਰਿਹਾ ਹੋਵੇ! ਗਿਆਨੀ ਸੰਤ ਸਿੰਘ ਜੀ ਮਸਕੀਨ ਆਪਣੀ ਇਕ ਕਥਾ ਵਿਚ ਇਸ ਸਬੰਧੀ ਇਕ ਨਵਾਂ ਮੁਕਤਾ ਪੇਸ਼ ਕਰਦੇ ਹਨ। ਉਹ ਕਹਿੰਦੇ ਹਨ ਕਿ- 'ਕਿਉਂ ਕਿ ਸਿੱਧਾਂ-ਜੋਗੀਆਂ ਨੂੰ ਕਾਫ਼ੀ ਰਿਧੀਆਂ-ਸਿਧੀਆਂ ਦੀ ਪ੍ਰਾਪਤੀ ਹੁੰਦੀ ਸੀ, ਇਸ ਲਈ ਉਹ ਅਕਸਰ 'ਪ੍ਰਾਣਾਯਾਮ' ਰਾਹੀਂ ਆਪਣੇ ਪ੍ਰਾਣਾਂ (ਸਾਹਾਂ) ਨੂੰ ਰੋਕ ਕੇ ਸਾਲਾਂ ਬੱਧੀ ਤਪ ਕਰਦੇ ਰਹਿੰਦੇ ਸਨ। ਇਸੇ ਤਰ੍ਹਾਂ ਭਰਥਰੀ ਹਰੀ ਜੋਗੀ ਨੇ ਵੀ ਪ੍ਰਾਣਾਯਾਮ ਜ਼ਰੀਏ ਆਪਣੇ ਪ੍ਰਾਣਾਂ ਨੂੰ ਰੋਕ ਕੇ ਸਾਲਾਂ ਨਹੀਂ, ਸਦੀਆਂ-ਬੱਧੀ

ਤਪੱਸਿਆ ਕੀਤੀ, ਤੇ ਗੁਰੂ ਨਾਨਕ ਪਾਤਸ਼ਾਹ ਵੇਲੇ ਵਾਪਸ ਪ੍ਰਾਣਾਂ ਨੂੰ ਚਲਾ ਕੇ ਉਸ ਨੇ ਗੁਰੂ ਸਾਹਿਬ ਨਾਲ ਇਹ ਸੰਵਾਦ ਰਚਾਇਆ। ਉਸ ਨੇ ਗੁਰੂ ਸਾਹਿਬ ਤੋਂ ਦੋ ਪ੍ਰਸ਼ਨ ਪੁੱਛੇ- ਪਹਿਲਾ ਇਹ ਕਿ ਤੁਹਾਡਾ ਪੰਥ ਕਿਹੜਾ ਹੈ ਅਤੇ ਦੂਜਾ ਇਹ ਕਿ ਗ੍ਰਹਿਸਥ ਵਿਚ ਰਹਿ ਕੇ ਸੰਸਾਰ ਤੋਂ ਕਿਸ ਤਰ੍ਹਾਂ ਨਿਰਲੇਪ ਰਿਹਾ ਜਾਵੇ ਤੇ ਪਰਮਾਤਮਾ ਦੇ ਦਰ ਤੱਕ ਪੁੱਜਿਆ ਜਾਵੇ? ਇਹ ਸਲੋਕ ਇਸ ਸੰਵਾਦ ਦਾ ਹੀ ਵਖਿਆਨ ਹਨ।'

ਉਪਰ ਲਿਖੇ ਸ਼ਲੋਕਾਂ ਵਿਚੋਂ ਪਹਿਲਾ (ਸਗਲੀ ਜੋਤਿ ਹਮਾਰੀ ਸੰਮਿਆ.....) ਪਹਿਲੇ ਪ੍ਰਸ਼ਨ ਦਾ ਅਤੇ ਤੀਜਾ (ਜਲ ਮਹਿ ਉਪਜੈ ਜਲ ਤੇ ਦੂਰਿ.....) ਦੂਜੇ ਪ੍ਰਸ਼ਨ ਦਾ ਉੱਤਰ ਹੈ।

ਇਸ ਪੁਸਤਕ ਨੂੰ ਲਿਖਣ ਪਿੱਛੇ ਮੇਰੇ ਮੁੱਖ ਪ੍ਰੇਰਨਾ ਸਰੋਤ ਗਿਆਨੀ ਸੰਤ ਸਿਘ ਮਸਕੀਨ ਜੀ ਹੀ ਹਨ। ਉਨ੍ਹਾਂ ਦੀ ਇਕ ਕਥਾ ਵਿਚ ਭਰਥਰੀ ਹਰੀ ਦੇ ਇਨ੍ਹਾਂ ਗ੍ਰੰਥਾਂ ਦੀ ਪ੍ਰਸੰਸਾ ਸੁਣ ਕੇ ਹੀ ਮੈਂ ਇਨ੍ਹਾਂ ਦਾ ਅਨੁਵਾਦ ਤੇ ਵਿਆਖਿਆ ਕਰਨ ਲਈ ਪ੍ਰੇਰਿਤ ਹੋਇਆ ਹਾਂ। ਮਸਕੀਨ ਜੀ ਦੇ ਆਖੇ ਬੋਲਾਂ ਦਾ ਸਾਰ ਕੁਝ ਇਸ ਤਰ੍ਹਾਂ ਹੈ-

'ਭਾਰਤੀ ਧਰਮ ਸ਼ਾਸਤਰਾਂ ਵਿਚ ਤਿੰਨ ਨੀਤੀ-ਸ਼ਾਸਤਰ ਬੜੇ ਪ੍ਰਸਿੱਧ ਹੋਏ ਹਨ- ਚਾਣਕਯ ਨੀਤੀ, ਵਿਦੁਰ ਨੀਤੀ ਤੇ ਭਰਥਰੀ ਹਰੀ ਦਾ 'ਨੀਤੀ ਸ਼ਤਕ'। ਦਾਸ ਨੇ ਇਨ੍ਹਾਂ ਤਿੰਨਾਂ ਦਾ ਪਾਠ ਕੀਤਾ ਹੈ, ਤੇ ਨੈਤਿਕਤਾ ਤੇ ਅਧਿਆਤਮਕਤਾ ਦੀ ਜਿਸ ਉਚਾਈ ਨੂੰ ਭਰਥਰੀ ਹਰੀ ਨੇ ਛੋਹਿਆ ਹੈ, ਦੂਸਰੇ ਨਹੀਂ ਛੋਹ ਸਕੇ ਹਨ। ਇਸੇ ਤਰ੍ਹਾਂ ਉਨ੍ਹਾਂ ਦੇ ਦੂਸਰੇ ਗ੍ਰੰਥ ਵੈਰਾਗ ਸ਼ਤਕ ਤੇ ਸ਼ਿੰਗਾਰ ਸ਼ਤਕ ਵੀ ਬਹੁਤ ਹੀ ਡੂੰਘੀਆਂ ਰਮਜ਼ਾਂ ਨੂੰ ਖੋਲ੍ਹਦੇ ਹਨ। ਉਨ੍ਹਾਂ ਦੇ ਇਹ ਤਿੰਨੇ ਗ੍ਰੰਥ ਬੜੇ ਹੀ ਦੁਰਲੱਭ ਹਨ, ਦਾਸ ਨੇ ਵੀ ਬੜੀ ਮੁਸ਼ੱਕਤ ਤੋਂ ਬਾਅਦ ਇਨ੍ਹਾਂ ਨੂੰ ਪ੍ਰਾਪਤ ਕਰ ਕੇ ਪੜ੍ਹਿਆ ਸੀ।'

*(ਈ. ਟੀ. ਸੀ. ਪੰਜਾਬੀ ਦੇ ਪ੍ਰੋਗਰਾਮ 'ਗਿਆਨ ਦਾ ਸਾਗਰ' ਵਿਚੋਂ ਧੰਨਵਾਦ ਸਹਿਤ)।*

ਅਖ਼ੀਰ ਵਿਚ ਮੈਂ ਇਹੀ ਕਹਾਂਗਾ ਕਿ ਮੈਂ ਆਪਣੀ ਤੁੱਛ ਜਿਹੀ ਸਮਝ ਮੁਤਾਬਿਕ ਇਸ ਵਡਮੁੱਲੀ ਰਚਨਾ ਦੀ 'ਅਰਥ-ਸਹਿਤ ਵਿਆਖਿਆ' ਕਰਨ ਦਾ ਜਤਨ ਕੀਤਾ ਹੈ, ਪਰ ਸਹੀ ਤੇ ਸੱਚੀ ਕਥਨੀ ਨੂੰ ਮੇਰੇ ਉਤੇ ਪਰਮਾਤਮਾ ਦੀ ਬਖ਼ਸ਼ਿਸ਼ ਸਮਝਿਆ ਜਾਵੇ, ਜਦ ਕਿ ਹਰ ਗ਼ਲਤ ਬਿਆਨੀ ਜਾਂ ਅਤਿਕਥਨੀ ਨੂੰ ਮੇਰੇ ਨਾਸਮਝੀ ਤੇ ਨਾਦਾਨੀ ਸਮਝਿਆ ਜਾਵੇ। ਆਓ, ਇਸ ਵਡਮੁੱਲੀ ਰਚਨਾ ਦਾ ਪਾਠ ਕਰ ਕੇ ਆਚਰਣ ਤੇ ਅਧਿਆਤਮ ਪੱਖੋਂ ਹੋਰ ਉੱਚੇ ਉਠੀਏ, ਤਥਾਸਤੁ! (ਇੰਦਾਂ ਹੀ ਹੋਵੇ!)

ਆਜ਼ਾਦੀ ਦਿਵਸ, 2014 ਜਸਪ੍ਰੀਤ ਸਿਘ ਜਗਰਾਓਂ

'ਨੀਤੀ' (ਨੈਤਿਕਤਾ) ਜੀਵਨ ਦਾ ਆਧਾਰ ਹੈ,

'ਸ਼ਿੰਗਾਰ' ਜੀਵਨ ਦਾ ਸੁਹੱਪਣ ਹੈ,

'ਵੈਰਾਗ' ਜੀਵਨ ਦਾ ਟੀਚਾ ਹੈ।

ਇਹ ਪੁਸਤਕ ਸਾਨੂੰ ਇਸੇ ਟੀਚੇ ਤੱਕ ਲਿਜਾਂਦੀ ਹੈ।

# ਨੀਤੀ ਸ਼ਤਕ ਆਰੰਭ

## ਸੂਤਰ-1

दिक्कालाद्यनवच्छिन्नानन्तचिन्मात्र मूर्तये।
स्वानुभूत्येकमानाय नमः शान्ताय तेजसे।।१।।

### ਪੰਜਾਬੀ ਉਚਾਰਣ

*ਦਿੱਕਾਲਾਦਯਨਵੱਛਿਨਾਨੰਤਚਿਨਮਾਤਰ ਮੂਰਤਯੇ।*
*ਸਵਾਨੁਭੂਤਯੇਕਮਾਨਾਯ ਨਮਹ ਸ਼ਾਂਤਾਯ ਤੇਜਸੇ॥*

### ਅਰਥ ਤੇ ਵਿਆਖਿਆ

ਸਾਰੀਆਂ ਦਿਸ਼ਾਵਾਂ ਤੇ ਤਿੰਨਾਂ ਕਾਲਾਂ ਵਿਚ ਵਿਆਪਕ, ਅਬਿਨਾਸੀ, ਗਿਆਨ-ਸਰੂਪ ਮੂਰਤ, ਜੋ ਆਪਣੇ ਅਹਿਸਾਸ ਵਿਚ ਖ਼ੁਦ ਹੀ ਆਪਣੀ ਸੱਤਾ ਦੇ ਸਾਖੀ (ਗਵਾਹ) ਹਨ, ਅਜਿਹੇ ਸ਼ਾਂਤ ਤੇ ਨੂਰਾਨੀ ਪਾਰਬ੍ਰਹਮ ਪਰਮਾਤਮਾ ਨੂੰ ਨਮਸਕਾਰ! ਇਸ ਸੂਤਰ ਵਿਚ ਜੋਗੀ ਭਰਥਰੀ ਹਰੀ ਸਭ ਤੋਂ ਪਹਿਲਾਂ ਪਰਮ-ਪਿਤਾ ਪਰਮਾਤਮਾ ਦੀ ਵੰਦਨਾ ਕਰ ਰਹੇ ਹਨ, ਉਸ ਨੂੰ ਨਮਸਕਾਰ ਕਰ ਰਹੇ ਹਨ।

## ਸੂਤਰ-2

यां चिन्तयामि सततं मयि सा विरक्ता
साप्यन्यमिच्छति जनं स जनाऽन्यसक्तः।
अस्मत्कृते च परितुष्यति काचिदन्या
धिक् तां च तं च मदनं च इमां च मां च।। २।।

### ਪੰਜਾਬੀ ਉਚਾਰਣ

*ਯਾਂ ਚਿੰਤਯਾਮਿ ਸਤਤਮ ਮਯਿ ਸਾ ਵਿਰਕਤਾ*
*ਸਾਪਯਨਯਮਿੱਛਤਿ ਜਨਮ ਸ ਜਨਾਅਨਯਸਕਤਹ।*
*ਅਸਮਤਕ੍ਰਿਤੇ ਚ ਪਰਿਤੁਸ਼ਯਤਿ ਕਾਚਿਦਨਯਾ*
*ਧਿਕ ਤਾਮ ਚ ਤ ਚ ਮਦਨਮ ਚ ਇਮਾਮ ਚ ਮਾਮ ਚ॥*

### ਅਰਥ ਤੇ ਵਿਆਖਿਆ

ਮੈਂ ਨਿਰੰਤਰ ਜਿਸ ਦੀ ਚਿੰਤਾ ਕਰਦਾ ਰਹਿੰਦਾ ਹਾਂ, ਉਹ ਮੈਥੋਂ ਉਖੜੀ ਰਹਿ ਕੇ ਕਿਸੇ ਹੋਰ ਪੁਰਖ ਦੀ ਕਾਮਨਾ ਕਰਦੀ ਹੈ, ਉਹ ਦੂਜਾ ਪੁਰਖ ਵੀ ਕਿਸੇ ਹੋਰ ਇਸਤਰੀ 'ਤੇ ਮੋਹਿਤ ਰਹਿੰਦਾ ਹੈ ਤੇ ਮੇਰੇ ਲਈ ਕੋਈ ਹੋਰ ਹੀ ਇਸਤਰੀ ਮਰ ਰਹੀ ਹੈ। ਇਸੇ ਲਈ ਪਰਾਏ ਪੁਰਖ ਨਾਲ ਪ੍ਰੀਤ

ਰੱਖਣ ਵਾਲੀ ਮੇਰੀ ਇਸਤਰੀ ਨੂੰ ਲਾਹਨਤ ਹੈ, ਉਸ ਪੁਰਖ ਨੂੰ ਵੀ ਲਾਹਨਤ ਹੈ, ਜਿਸ ਨੂੰ ਉਹ ਚਾਹੁੰਦੀ ਹੈ ਤੇ ਉਹ ਅੱਗੇ ਜਿਸ ਹੋਰ ਇਸਤਰੀ ਨੂੰ ਚਾਹੁੰਦਾ ਹੈ, ਉਸ ਤੀਜੀ ਇਸਤਰੀ ਨੂੰ ਵੀ ਲਾਹਨਤ ਹੈ, ਜੋ ਮੈਨੂੰ ਚਾਹੁੰਦੀ ਹੈ, ਮੈਨੂੰ ਵੀ ਲਾਹਨਤ ਹੈ, ਤੇ ਅਖ਼ੀਰ ਵਿਚ ਉਸ ਕਾਮਦੇਵ ਨੂੰ ਵੀ ਲਾਹਨਤ ਹੈ, ਜੋ ਇਹ ਸਾਰੇ ਕੁਕਰਮ ਕਰਵਾਉਂਦਾ ਹੈ!

## ਸੂਤਰ-3

अज्ञः सुखमाराध्यः सुखतरमाराध्यते विशेषज्ञः।
ज्ञानलवदुर्विदग्धं ब्रह्माऽपि तं नरं न रञ्जयति।।३।।

### ਪੰਜਾਬੀ ਉਚਾਰਣ

*ਅਗਯਹ ਸੁਖਮਾਰਾਧਯਹ ਸੁਖਤਰਮਾਰਾਧਯਤੇ ਵਿਸ਼ੇਸ਼ਗਯਹ।*
*ਗਿਆਨਲਵਦੁਰਵਿਦਗਧਮ ਬ੍ਰਹਮਾਅਪਿ ਤਮ ਨਰਮ ਨ ਰੰਜਯਤਿ॥*

### ਅਰਥ ਤੇ ਵਿਆਖਿਆ

ਨਾਸਮਝ ਨੂੰ ਸੌਖਿਆਂ ਹੀ ਖ਼ੁਸ਼ ਕੀਤਾ ਜਾ ਸਕਦਾ ਹੈ। ਸਮਝਦਾਰ ਨੂੰ ਉਸ ਤੋਂ ਵੀ ਸੌਖਿਆਂ ਖ਼ੁਸ਼ ਕੀਤਾ ਜਾ ਸਕਦਾ ਹੈ। ਪਰ ਜੋ ਨਾ ਤਾਂ ਸਮਝਦਾਰ ਹਨ ਤੇ ਨਾ ਨਾਸਮਝ, ਅਜਿਹੇ ਮਨੁੱਖ ਨੂੰ ਬ੍ਰਹਮਾ ਵੀ ਸੰਤੁਸ਼ਟ ਨਹੀਂ ਕਰ ਸਕਦੇ। ਭਾਵ ਕਿ ਅਗਿਆਨੀ ਨੂੰ ਗਿਆਨ ਦੇ ਕੇ ਸੌਖਿਆਂ ਸੰਤੁਸ਼ਟ ਕੀਤਾ ਜਾ ਸਕਦਾ ਹੈ, ਗਿਆਨੀ ਨੂੰ ਇਸ਼ਾਰਾ ਦੇ ਕੇ ਉਸ ਤੋਂ ਵੀ ਸੌਖਿਆਂ ਸੰਤੁਸ਼ਟ ਕੀਤਾ ਜਾ ਸਕਦਾ ਹੈ, ਪਰ ਜੋ ਨਿਰੇ ਮੂਰਖ ਹਨ, ਜਾਂ ਜਿਨ੍ਹਾਂ ਦੀ ਅਕਲ ਦੇ ਨੇਤਰਾਂ 'ਤੇ ਹੰਕਾਰ ਦੀ ਪੱਟੀ ਬੰਨ੍ਹੀ ਹੋਈ ਹੈ, ਉਨ੍ਹਾਂ ਨੂੰ ਖ਼ੁਦ ਬ੍ਰਹਮਾ ਵੀ ਸੰਤੁਸ਼ਟ ਨਹੀਂ ਕਰ ਸਕਦੇ।

## ਸੂਤਰ-4

प्रसह्य मणिमुद्धरेन्मकरवक्त्रदंष्ट्रान्तरात्
समुद्रमपि सन्तरेत्प्रचलदूर्मिमालाऽकुलम्।
भुजंगमपि कोपितं शिरसि पुष्पवद् धारयेत्
न तु प्रतिनिविष्ट मूर्खजनचित्तमाराधयेत्।।४।।

### ਪੰਜਾਬੀ ਉਚਾਰਣ

*ਪ੍ਰਸਹਯ ਮਣਿਮੁਧਰੇਨਮਕਰਵਕਤਰਦੰਸ਼ਟ੍ਰਾਂਤਰਾਤ*
*ਸਮੁਦਰਮਪਿ ਸੰਤਰੇਤਪ੍ਰਚਲਦੂਮਿਮਾਲਾਅਕੁਲਮ।*
*ਭੁਜੰਗਮਪਿ ਕੋਪਿਤਮ ਸ਼ਿਰਸਿ ਪੁਸ਼ਪਧਵਦ ਧਾਰਯੇਤ*
*ਨ ਤੁ ਪ੍ਰਤਿਨਿਵਿਸ਼ਟ ਮੂਰਖਜਨਚਿੱਤਮਾਰਾਧਯੇਤ॥*

### ਅਰਥ ਤੇ ਵਿਆਖਿਆ

ਬੇਸ਼ਕ ਮਨੁੱਖ ਤਾਕਤ ਨਾਲ ਮਗਰਮੱਛ ਦੀਆਂ ਜਾੜ੍ਹਾਂ ਵਿਚਲੀ ਮਣੀ ਨੂੰ ਕੱਢ ਲਵੇ, ਬੇਸ਼ੱਕ ਉਹ ਉੱਚੀਆਂ-ਉੱਚੀਆਂ ਉਛਾਲੇ ਮਾਰ ਰਹੀਆਂ ਲਹਿਰਾਂ ਵਾਲੇ ਸਮੁੰਦਰ ਨੂੰ ਵੀ ਤੈਰ ਕੇ ਪਾਰ ਕਰ ਲਵੇ, ਬੇਸ਼ੱਕ ਉਹ ਜ਼ਹਿਰੀਲੇ ਸੱਪ ਨੂੰ ਵੀ ਸਿਰ ਉੱਤੇ ਫੁੱਲ ਦੀ ਤਰ੍ਹਾਂ ਸਜਾ ਲਵੇ, ਪਰ ਮੂਰਖ ਦਾ ਮਨ ਜਦ ਕਿਸੇ ਚੀਜ਼ 'ਤੇ ਟਿਕ ਜਾਵੇ, ਉਸ ਚੀਜ਼ ਤੋਂ ਉਸ ਨੂੰ ਹਟਾਉਣਾ ਅਸੰਭਵ ਹੈ।

## ਸੂਤਰ-5

लभेत सिकतासु तैलमपि यत्नतः पीडयन्
पिबेच्च मृगतृष्णिकासु सलिलं पिपासार्दितः।
कदाचिदपि पर्यटञ्छशविषाणमासादयेत्
न तु प्रतिनिविष्टमूर्खजनचित्तमाराधयेत्।।५।।

### ਪੰਜਾਬੀ ਉਚਾਰਣ

*ਲਭੇਤ ਸਿਕਤਾਸੁ ਤੈਲਮਪਿ ਯਤਨਤਹ ਪੀੜਯਨ*
*ਪਿਬੇੱਚ ਮ੍ਰਿਗਤ੍ਰਿਸ਼ਣਿਕਾਸੁ ਸਲਿਲਮ ਪਿਪਾਸਾਰਦਿਤਹ।*
*ਕਦਾਚਿਦਪਿ ਪਰਯਟੰਛਸ਼ਵਿਸ਼ਾਣਮਾਸਾਦਯੇਤ*
*ਨ ਤੁ ਪ੍ਰਤਿਨਿਵਿਸ਼ਟਮੂਰਖਜਨਚਿੱਤਮਾਰਾਧਯੇਤ॥*

### ਅਰਥ ਤੇ ਵਿਆਖਿਆ

ਸੰਭਵ ਹੈ ਕਿ ਜੇ ਉੱਦਮ ਕੀਤਾ ਜਾਵੇ ਤਾਂ ਰੇਤ (ਬਾਲੂ) ਨੂੰ ਵੀ ਪੀੜ ਕੇ ਤੇਲ ਕੱਢਿਆ ਜਾ ਸਕਦਾ ਹੈ, ਸੰਭਵ ਹੈ ਕਿ ਕੋਈ ਪਿਆਸਾ ਮ੍ਰਿਗਤ੍ਰਿਸ਼ਣਾ ਨਾਲ ਵੀ ਆਪਣੀ ਪਿਆਸ ਬੁਝਾ ਸਕਦਾ ਹੈ, ਸੰਭਵ ਹੈ ਕਿ ਕਿਸੇ ਖਰਗੋਸ਼ ਦੇ ਸਿਰ 'ਤੇ ਸਿੰਙ ਲੱਭਣ ਨਾਲ ਉਹ ਵੀ ਮਿਲ ਸਕਦਾ ਹੈ, ਪਰ ਕਿਸੇ ਚੀਜ਼ 'ਤੇ ਟਿਕੇ ਮੂਰਖ ਦੇ ਮਨ ਨੂੰ ਉਥੋਂ ਹਟਾ ਸਕਣਾ ਅਸੰਭਵ ਹੈ।

## ਸੂਤਰ-6

व्यालं बालमृणालतन्तुभिरसौ रोद्धुं समुज्जृम्भते
छेत्तुं वज्रमणीञ्छिरीषकुसुमप्रान्तेन सन्नह्यते।
माधुर्यं मधुबिन्दुना रचयितुं क्षाराम्बुधेरीहते
नेतुंवाञ्छतियःखलान्पथि सतां सूक्तैः सुधास्यन्दिभिः।।६।।

### ਪੰਜਾਬੀ ਉਚਾਰਣ

*ਵਿਆਲਮ ਬਾਲਮ੍ਰਿਣਾਲਤੰਤੁਭਿਰਸੌ ਰੋਦਧੁਮ ਸਮੁੱਜ੍ਰਿੰਭਤੇ*
*ਛੇੱਤੁਮ ਵਜਰਮਣੀਂਛਿਰੀਸ਼ਕੁਸੁਮਪ੍ਰਾਂਤੇਨ ਸੰਨਹਯਤੇ।*
*ਮਾਧੁਰਯ ਮਧੁਬਿੰਦੁਨਾ ਰਚਯਿਤੁਮ ਕਸ਼ਾਰਾਂਬੁਧੇਰੀਹਤੇ*
*ਨੇਤੁੰਵਾਂਛਤਿਯਹਖਲਾਨਪਥਿ ਸਤਾਮ ਸੂਕਤੈਹ ਸੁਧਾਸਯੰਦਿਭਿਹ॥*

### ਅਰਥ ਤੇ ਵਿਆਖਿਆ

ਜੋ ਪੁਰਖ ਦੁਸ਼ਟਾਂ ਨੂੰ ਆਪਣੇ ਅੰਮ੍ਰਿਤਮਈ ਸਦ-ਉਪਦੇਸ਼ਾਂ ਨਾਲ ਸਹੀ ਮਾਰਗ 'ਤੇ ਲੈ ਆਉਣ ਦੀ ਕਾਮਨਾ ਕਰਦਾ ਹੈ, ਉਸ ਪੁਰਖ ਦਾ ਇਹ ਉੱਦਮ ਅਸਲ ਵਿਚ ਕਮਲ ਦੀਆਂ ਕੋਮਲ ਟਾਹਣੀਆਂ ਨਾਲ ਹਾਥੀ ਨੂੰ ਬੰਨ੍ਹਣ, ਪੱਥਰ ਨੂੰ ਸਰੋਂ ਦੇ ਫੁੱਲ ਦੀ ਪੰਖੜੀ ਨਾਲ ਵਿੰਨ੍ਹਣ ਅਤੇ ਸ਼ਹਿਦ ਦੀ ਇਕ ਬੂੰਦ ਨਾਲ ਖਾਰੇ ਸਮੁੰਦਰ ਦੇ ਸਮੁੱਚੇ ਪਾਣੀ ਨੂੰ ਮਿੱਠਾ ਕਰਨ ਦੇ ਬਰਾਬਰ ਹੈ। ਭਾਵ ਕਿ ਦੁਸ਼ਟ ਮਨੁੱਖ ਨੂੰ ਨੇਕ ਮਨੁੱਖ ਬਣਾਉਣ ਲਈ ਬਹੁਤ ਘਾਲਣਾ ਘਾਲਣੀ ਪੈਂਦੀ ਹੈ, ਜਾਂ ਇਹ ਕਹਿ ਲਓ ਕਿ ਉਲਟੀ ਗੰਗਾ ਵਹਾਉਣੀ ਪੈਂਦੀ ਹੈ।

## ਸੂਤਰ-7

स्वायत्तमेकांतगुणं विधात्रा विनिर्मितंछादनमज्ञातायाः।
विशेषतः सर्वविदांसमाजे विभूषणं मौनमपण्डितानाम्।।७।।

### ਪੰਜਾਬੀ ਉਚਾਰਣ

*ਸਵਾਯੱਤਮੇਕਾਂਤਗੁਣਮ ਵਿਧਾਤਰਾ ਵਿਨਿਰਮਿਤੰਛਾਦਨਮਗਿਆਤਾਯਾਹ।*
*ਵਿਸ਼ੇਸ਼ਤਹ ਸਰਵਵਿਦਵਾਂਸਮਾਜੇ ਵਿਭੂਸ਼ਣਮ ਮੌਨਮਪੰਡਿਤਾਨਾਮ॥*

### ਅਰਥ ਤੇ ਵਿਆਖਿਆ

ਵਿਧਾਤਾ ਨੇ ਜੋ 'ਮੋਨਤਾ' ਬਣਾਈ ਹੈ, ਇਹ ਬੜੀ ਗੁਣਕਾਰੀ ਹੈ, ਇਸ ਨੂੰ ਕਿਸੇ ਤੋਂ ਕੁਛ ਮੰਗਣਾ ਨਹੀਂ ਪੈਂਦਾ। ਇਹ ਮਨੁੱਖ ਦੇ ਸੁਤੰਤਰ ਰਹਿਣ ਵਾਲੀ ਚੀਜ਼ ਹੈ, ਮਨੁੱਖ ਚਾਹੇ ਤਾਂ ਇਸ ਨੂੰ ਅਪਨਾ ਸਕਦਾ ਹੈ। ਇਹ ਮੂਰਖਤਾ ਨੂੰ ਢਕਣ ਵਾਲੀ ਵੀ ਹੈ, ਖ਼ਾਸ ਕਰਕੇ ਵਿਦਵਾਨਾਂ ਦੀ ਸਭਾ ਵਿਚ ਇਹ ਮੂਰਖਾਂ ਦਾ ਸੁਹੱਪਣ ਹੈ। ਭਾਵ ਕਿ ਮੂਰਖਾਂ ਦੀ ਇਕ 'ਚੁੱਪ' ਉਨ੍ਹਾਂ ਦੀ ਮੂਰਖਤਾ 'ਤੇ ਪਰਦਾ ਪਾ ਦਿੰਦੀ ਹੈ ਤੇ ਸੌ ਸੁੱਖ ਦੇ ਪਰਦੇ ਖੋਲ੍ਹ ਦਿੰਦੀ ਹੈ। ਇਸੇ ਲਈ ਤਾਂ ਸਿਆਣਿਆਂ ਨੇ ਇਹ ਅਖੌਤ ਬਣਾਈ ਕਿ – 'ਇਕ ਚੁੱਪ ਤੇ ਸੌ ਸੁੱਖ।'

## ਸੂਤਰ-8

यदा किञ्चिज्ज्ञोऽहं द्विप इव मन्दान्धः समभवम्
तदा सर्वज्ञोऽस्मीत्य भवदवलिप्तं मम मनः।
यदा किञ्चित्किञ्चिद् बुधजनसकाशादवगतम्
तदा मूर्खोऽस्मीति ज्वर इव मदो मे व्यपगतः।।८।।

### ਪੰਜਾਬੀ ਉਚਾਰਣ

*ਯਦਾ ਕਿੰਚਿੱਗਿਓਅਹਮ ਦਵਿਪ ਇਵ ਮੰਦਾਂਧਹ ਸਮਭਵਮ*
*ਤਦਾ ਸਰਵਗਿਓਅਸਮੀਤਯ ਭਵਦਵਲਿਪਤਮ ਮਮ ਮਨਹ।*
*ਯਦਾ ਕਿੰਚਿਤਕਿੰਚਿਦ ਬੁਧਜਨਸਕਾਸ਼ਾਦਵਗਤਮ*
*ਤਦਾ ਮੂਰਖੋਅਸਮੀਤਿ ਜਵਰ ਇਵ ਮਦੋ ਮੇ ਵਿਅਪਗਤਹ॥*

### ਅਰਥ ਤੇ ਵਿਆਖਿਆ

ਜਦੋਂ ਮੈਨੂੰ ਥੋੜ੍ਹੀ ਜਿਹੀ ਸੋਝੀ ਆਈ ਤਾਂ ਮੈਂ ਹਾਥੀ ਦੀ ਤਰ੍ਹਾਂ ਮਦ-ਮਸਤ ਹੋ ਗਿਆ ਤੇ ਮੇਰੇ ਮਨ ਨੂੰ ਇਹ ਮਾਣ ਹੋ ਗਿਆ ਕਿ ਮੈਂ ਸਰਬ-ਗਿਆਤਾ ਹਾਂ। ਪਰ ਜਦੋਂ ਮੈਂ ਵਿਦਵਾਨਾਂ ਦੀ ਸੰਗਤ ਕਰ ਕੇ ਸਚਮੁੱਚ ਕੁਝ ਗਿਆਨ ਹਾਸਿਲ ਕੀਤਾ ਤਾਂ ਮੇਰਾ ਨਸ਼ਾ ਬੁਖ਼ਾਰ ਦੀ ਤਰ੍ਹਾਂ ਉਤਰ ਗਿਆ ਤੇ ਮੈਨੂੰ ਸਮਝ ਆਈ ਕਿ, ਮੈਂ ਤਾਂ ਮੂਰਖ ਹਾਂ। 'ਨਾਮ ਖ਼ੁਮਾਰੀ' ਦੀ ਇਸ ਅਲੌਕਿਕ ਅਵਸਥਾ ਵਿਚ ਪਹੁੰਚ ਕੇ ਮਨੁੱਖ ਨੂੰ ਸਮਝ-ਸਮਝ ਕੇ ਇਹ ਸਮਝ ਆ ਜਾਂਦੀ ਹੈ ਕਿ ਮੈਂ ਤਾਂ ਕੁਝ ਵੀ ਨਹੀਂ ਸਮਝਿਆ, ਗਿਆਨ ਅਥਾਹ ਹੈ ਤੇ ਮੇਰੀ ਬੁੱਧੀ ਤੁੱਛ, ਗਿਆਨ ਅਸੀਮ ਹੈ ਤੇ ਮੇਰੀ ਸਮਝ ਸੀਮਤ।

### ਸੂਤਰ-9

कृमिकुलचितं लालाक्लिन्नं विगन्धि जुगुप्सितं
निरुपमरसं प्रीत्या खादन्नरास्थि निरामिषम्।
सुरपतिमपिश्वा पार्श्वस्थं विलोक्य न शंकते
न हि गणयति क्षुद्रो जन्तुः परिग्रहफल्गुताम्।।६।।

### ਪੰਜਾਬੀ ਉਚਾਰਣ

*ਕ੍ਰਿਮਿਕੁਲਚਿਤਮ ਲਾਲਾਕਲਿੰਨਮ ਵਿਗੰਧਿ ਜੁਗੁਪਸਿਤਮ*
*ਨਿਰੁਪਮਰਸਮ ਪ੍ਰੀਤਯਾ ਖਾਦੰਨਰਾਸਥਿ ਨਿਰਾਮਿਸ਼ਮ।*
*ਸੁਰਪਤਿਮਪਿਸ਼ਵਾ ਪਾਰਸ਼ਵਸਥਮ ਵਿਲੋਕਯ ਨ ਸ਼ੰਕਤੇ*
*ਨ ਹਿ ਗਣਯਤਿ ਕਸ਼ੁਦਰੋ ਜੰਤੁਹ ਪਰਿਗ੍ਰਹਫਲਗੁਤਾਮ॥*

### ਅਰਥ ਤੇ ਵਿਆਖਿਆ

ਜਦੋਂ ਕੀੜਿਆਂ ਲੱਗੇ, ਲਾਰਾਂ ਨਾਲ ਭਿੱਜੇ, ਬਦਬੂਦਾਰ, ਘਿਰਣਾਯੋਗ, ਨੀਰਸ ਤੇ ਮਾਸ-ਰਹਿਤ ਮਨੁੱਖ ਦੀ ਹੱਡੀ ਨੂੰ ਕੁੱਤਾ ਚਬਾਉਂਦਾ ਹੈ ਤੇ ਆਪਣੇ ਲਾਗੇ ਖੜੇ ਇੰਦਰ (ਦੇਵਤਾ) ਦੀ ਵੀ ਪਰਵਾਹ ਨਹੀਂ ਕਰਦਾ ਹੈ ਤਾਂ ਇਸ ਤੋਂ ਪਤਾ ਚੱਲਦਾ ਹੈ ਕਿ ਨੀਚ ਮਨੁੱਖ ਜਿਸ ਚੀਜ਼ ਨੂੰ ਅਪਨਾ ਲੈਂਦਾ ਹੈ, ਉਹ ਉਸ ਦੀ ਬੇਅਰਥਤਾ 'ਤੇ ਧਿਆਨ ਨਹੀਂ ਦਿੰਦਾ। ਭਾਵ ਕਿ ਨੀਚ ਮਨੁੱਖ ਦੀ ਬੁੱਧੀ ਏਨੀ ਭ੍ਰਸ਼ਟ ਹੋ ਜਾਂਦੀ ਹੈ ਕਿ ਉਸ ਨੂੰ ਚੰਗੇ-ਮੰਦੇ ਦੀ ਕੋਈ ਸੋਝੀ ਹੀ ਨਹੀਂ ਰਹਿੰਦੀ। ਉਹ ਆਪਣੇ ਕੁਕਰਮਾਂ ਦੀ ਗੰਦਗੀ ਵਿਚ ਏਨਾ ਲੀਨ ਹੋ ਜਾਂਦਾ ਹੈ ਕਿ ਸਦਕਰਮਾਂ ਦੇ ਬਗ਼ੀਚੇ ਦੀ ਖ਼ੁਸ਼ਬੂ ਵੀ ਉਸ ਨੂੰ ਖਿੱਚ ਨਹੀਂ ਪਾਉਂਦੀ।

### ਸੂਤਰ-10

शिरः शार्वं स्वर्गात्पशुपतिशिरस्तः क्षितिधरं
महीध्राादुत्तुंगादवनिमवनेश्चापि जलधिम्।
अधोऽधो गंगेयं पदमुपगता स्तोकमथवा
विवेकभ्रष्टानां भवति विनिपातः शतमुखः।।१०।।

### ਪੰਜਾਬੀ ਉਚਾਰਣ

*ਸ਼ਿਰਹ ਸ਼ਾਰਵ ਸਵਰਗਾਤਵਸ਼ੁਪਤਿਸ਼ਿਰਸਤਹ ਕਸ਼ਿਤਿਧਰਮ*
*ਮਹੀਧਰਾਦੁੱਤੁੰਗਾਦਵਨਿਮਵਨੇਸ਼ਚਾਪਿ ਜਲਧਿਮ।*
*ਅਧੋਅਧੋ ਗੰਗੇਯਮ ਪਦਮੁਪਗਤਾ ਸਤੋਕਮਥਵਾ*
*ਵਿਵੇਕਭ੍ਰਸ਼ਟਾਨਾਮ ਭਵਤਿ ਵਿਨਿਪਾਤਹ ਸ਼ਤਮੁਖਹ॥*

### ਅਰਥ ਤੇ ਵਿਆਖਿਆ

ਭਗਵਤੀ ਭਾਗੀਰਥੀ (ਗੰਗਾ) ਸਭ ਤੋਂ ਪਹਿਲਾਂ ਸਵਰਗ ਵਿਚੋਂ ਸ਼ਿਵ ਜੀ ਦੇ ਸਿਰ ਉੱਤੇ, ਫਿਰ ਉਥੋਂ ਹਿਮਾਲਿਆ ਪਰਬਤ 'ਤੇ, ਉਥੋਂ ਧਰਤੀ 'ਤੇ, ਧਰਤੀ ਤੋਂ ਸਮੁੰਦਰ ਵਿਚ, ਇਸ ਤਰ੍ਹਾਂ ਹੇਠਾਂ ਹੀ ਹੇਠਾਂ ਡਿੱਗਦੀ ਜਾਂਦੀ ਹੈ। ਇਸੇ ਤਰ੍ਹਾਂ ਬੁੱਧੀ-ਭ੍ਰਸ਼ਟ ਹੋਏ ਮਨੁੱਖ ਵੀ ਸੌ-ਸੌ ਤਰ੍ਹਾਂ ਨਾਲ ਦੁਰਗਤੀ ਨੂੰ ਪ੍ਰਾਪਤ ਹੁੰਦੇ ਹਨ। ਭਾਵ ਕਿ ਬੁੱਧੀ-ਭ੍ਰਸ਼ਟ ਹੋਏ ਮਨੁੱਖ ਉਚਾਈ ਤੋਂ ਨਿਵਾਣ

ਵੱਲ ਵਗਦੇ ਪਾਣੀ ਵਰਗੇ ਹੁੰਦੇ ਹਨ, ਜਿਨ੍ਹਾਂ ਲਈ ਹੇਠਾਂ ਤੋਂ ਹੇਠਾਂ ਡਿੱਗਦੇ ਜਾਣਾ ਤਾਂ ਸਹਿਜ ਹੋ ਜਾਂਦਾ ਹੈ, ਪਰ ਵਾਪਸ ਉਪਰ ਉਠ ਸਕਣਾ ਓਨਾ ਹੀ ਔਖਾ ਤੇ ਅਸੰਭਵ ਹੋ ਜਾਂਦਾ ਹੈ, ਜਿਨਾ ਕਿ ਝਰਨੇ ਦੇ ਪਾਣੀ ਨੂੰ ਵਾਪਸ ਖਿਚ ਕੇ ਉੱਪਰ ਵੱਲ ਨੂੰ ਲਿਜਾਣਾ।

## ਸੂਤਰ-11

शक्यो वारयितुं जलेन हुतभुक् छत्रेण सूर्यातपो।
नागेन्द्रो निशितांकुशेन समदा दण्डेन गोगर्दभौ
व्याधिर्भेषजसंग्रैहश्च विविधैर्मन्त्रप्रयोगैर्विषं
सर्वस्यौषधमस्तिशास्त्र विहितं मूर्खस्य नास्त्यौषधम्।।११।।

### ਪੰਜਾਬੀ ਉਚਾਰਣ

*ਸ਼ਕਯੋ ਵਾਰਯਿਤੁਮ ਜਲੇਨ ਹੁਤਭੁਕ ਛਤ੍ਰੇਣ ਸੂਰਯਾਤਪੋ।*
*ਨਾਗੇਂਦਰੋ ਨਿਸ਼ਿਤਾਂਕੁਸ਼ੇਨ ਸਮਦਾ ਦੰਡੇਨ ਗੋਗਰਦਭੌ।*
*ਵਿਆਧਿਰਭੇਸ਼ਜਸੰਗ੍ਰੈਹਸ਼ਚ ਵਿਵਿਧੈਰਮੰਤਰਪ੍ਰਯੋਗੈਰਵਿਸ਼ਮ*
*ਸਰਵਸਯੌਸ਼ਧਮਸਤਿਸ਼ਾਸਤ੍ਰ ਵਿਹਿਤਮ ਮੂਰਖਸਯ ਨਾਸਤਯੌਸ਼ਧਮ॥*

### ਅਰਥ ਤੇ ਵਿਆਖਿਆ

ਅੱਗ ਦਾ ਪਾਣੀ ਨਾਲ, ਧੁੱਪ ਦਾ ਛਤਰੀ ਨਾਲ, ਭੜਕੇ ਹਾਥੀ ਦਾ ਤੇਜ਼ਧਾਰ ਨੇਜ਼ੇ ਨਾਲ, ਬੈਲ ਤੇ ਗਧੇ ਦਾ ਡੰਡੇ ਨਾਲ, ਬੀਮਾਰੀ ਦਾ ਕਈ ਤਰ੍ਹਾਂ ਦੀਆਂ ਦਵਾਈਆਂ-ਬੂਟੀਆਂ ਨਾਲ ਤੇ ਜ਼ਹਿਰ ਦਾ ਵਿਭਿੰਨ ਪ੍ਰਕਾਰ ਦੇ ਮੰਤਰਾਂ-ਟੋਟਕਿਆਂ ਨਾਲ ਇਲਾਜ ਕੀਤਾ ਜਾ ਸਕਦਾ ਹੈ। ਇਨ੍ਹਾਂ ਸਭਨਾਂ ਇਲਾਜਾਂ ਦਾ ਵੇਰਵਾ ਸਾਡੇ ਸ਼ਾਸਤਰਾਂ ਵਿਚ ਵੀ ਦਰਜ ਹੈ, ਪਰ ਮੂਰਖਤਾ ਦਾ ਕੋਈ ਇਲਾਜ ਨਹੀਂ ਹੈ।

## ਸੂਤਰ-12

साहित्यसंगीतकलाविहीनः साक्षात्पशुः पुच्छविषाण हीनः।
तृणन्नखादन्नपि जीवमानस्तद्भागधेयं परमं पशूनाम्।।१२।।

### ਪੰਜਾਬੀ ਉਚਾਰਣ

*ਸਾਹਿਤਯਸੰਗੀਤਕਲਾਵਿਹੀਨਹ ਸਾਕਸ਼ਾਤਪਸ਼ੁਹ ਪੁੱਛਵਿਸ਼ਾਣ ਹੀਨਹ।*
*ਤ੍ਰਿਣੰਨਖਾਦੰਨਪਿ ਜੀਵਮਾਨਸਤਦਭਾਗਧੇਯਮ ਪਰਮਮ ਪਸ਼ੂਨਾਮ॥*

### ਅਰਥ ਤੇ ਵਿਆਖਿਆ

ਜਿਹੜੇ ਮਨੁੱਖ ਸਾਹਿਤ ਤੇ ਸੰਗੀਤ-ਕਲਾ ਤੋਂ ਕੋਰੇ ਹੁੰਦੇ ਹਨ, ਉਹ ਬਿਨ੍ਹਾਂ ਸਿੰਙਾਂ ਤੇ ਬਿਨਾਂ ਪੂਛ ਵਾਲੇ ਪਸ਼ੂ ਹੁੰਦੇ ਹਨ। ਇਹ ਪਸ਼ੂ ਘਾਹ ਨਾ ਖਾ ਕੇ ਹਮੇਸ਼ਾ ਸੜਦੇ ਰਹਿੰਦੇ ਹਨ, ਇਹੀ ਇਨ੍ਹਾਂ ਪਸ਼ੂਆਂ ਦਾ ਪਰਮ ਸੁਭਾਗ ਹੈ। ਭਾਵ ਕਿ ਸਾਹਿਤ ਤੇ ਸੰਗੀਤ ਦੋ ਅਜਿਹੀਆਂ ਕੋਮਲ-ਕਲਾਵਾਂ ਹਨ, ਜੋ ਮਨੁੱਖ ਨੂੰ ਪਸ਼ੂਆਂ ਤੋਂ ਅੱਡਰਾ ਤੇ ਉਚੇਰਾ ਬਣਾਉਂਦੀਆਂ ਹਨ, ਉਸ ਦੇ ਜੀਵਨ ਨੂੰ ਸੁਚੱਜਾ ਤੇ ਸਰਵਹਿਤਕਾਰੀ ਬਣਾਉਂਦੀਆਂ ਹਨ।

## ਸੂਤਰ-13

येषा न विद्या न तपो न दानं ज्ञानं न शीलन गुणोनधर्माः।

ते मर्त्यलोकेभुवि भारभूता मनुष्यरूपेण मृगाश्चरन्ति।।१३।।

### ਪੰਜਾਬੀ ਉਚਾਰਣ

*ਯੇਸ਼ਾ ਨ ਵਿਦਿਆ ਨ ਤਪੋ ਨ ਦਾਨਮ ਗਿਆਨਮ ਨ ਸ਼ੀਲਨ ਗੁਣੋਨਧਰਮਾਹ।*

*ਤੇ ਮਰਤਯਲੋਕੇਭੁਵਿ ਭਾਰਭੂਤਾ ਮਨੁਸ਼ਯਰੂਪੇਣ ਮ੍ਰਿਗਾਸ਼ਚਰੰਤਿ॥*

### ਅਰਥ ਤੇ ਵਿਆਖਿਆ

ਜਿਨ੍ਹਾਂ ਮਨੁੱਖਾਂ ਵਿਚ ਵਿੱਦਿਆ, ਤਪ, ਦਾਨ, ਸਦ-ਗੁਣ, ਗਿਆਨ ਆਦਿ ਕੁਝ ਵੀ ਨਹੀਂ ਹੈ, ਉਹ ਮ੍ਰਿਤੂਲੋਕ ਵਿਚ ਧਰਤੀ ਉੱਤੇ ਸਿਰਫ਼ ਇਕ ਭਾਰ ਬਣ ਕੇ, ਮਨੁੱਖ ਦੇ ਰੂਪ ਵਿਚ ਹਿਰਨ ਦੀ ਤਰ੍ਹਾਂ ਵਿਚਰਦੇ ਹਨ। ਭਾਵ ਕਿ ਉਪਰੋਕਤ ਨੈਤਿਕ ਗੁਣਾਂ ਤੋਂ ਵਿਹੂਣੇ ਮਨੁੱਖ ਦਾ ਜੀਵਨ ਇਕ ਪਸ਼ੂ ਦਾ ਜੀਵਨ ਬਣ ਕੇ ਰਹਿ ਜਾਂਦਾ ਹੈ, ਜੋ ਧਰਤੀ 'ਤੇ ਕੇਵਲ ਇਕ ਬੋਝ ਹੁੰਦਾ ਹੈ।

## ਸੂਤਰ-14

वरं पर्वतदुर्गेषु भ्रान्तं वनचरैः सह।

न मूर्खजनसम्पर्कः सुरेन्द्रभवनेष्वपि।।१४।।

### ਪੰਜਾਬੀ ਉਚਾਰਣ

*ਵਰਮ ਪਰਵਤਦੁਰਗੇਸ਼ੁ ਭ੍ਰਾਂਤਮ ਵਨਚਰੈਹ ਸਹ।*

*ਨ ਮੂਰਖਜਨਸੰਪਰਕਹ ਸੁਰੇਂਦਰਭਵਨੇਸ਼ਵਪਿ॥*

### ਅਰਥ ਤੇ ਵਿਆਖਿਆ

ਸੁੰਨੇ ਪਹਾੜਾਂ ਉਤੇ ਜੰਗਲੀ ਲੋਕਾਂ ਨਾਲ ਵਿਚਰਨਾ ਚੰਗਾ ਹੈ, ਪਰ ਮੂਰਖਾਂ ਨਾਲ ਇੰਦਰ-ਭਵਨ ਵਿਚ ਰਹਿਣਾ ਵੀ ਚੰਗਾ ਨਹੀਂ ਹੈ। ਭਾਵ ਕਿ ਜੰਗਲੀ ਲੋਕ, ਅਗਿਆਨੀ ਲੋਕ, ਅਨਪੜ੍ਹ ਲੋਕ ਮੂਰਖਾਂ ਨਾਲੋਂ ਕਈ ਦਰਜੇ ਚੰਗੇ ਹੁੰਦੇ ਹਨ। ਘੱਟੋ-ਘੱਟ ਉਨ੍ਹਾਂ ਨੂੰ ਕੁਝ ਸਿਖਾਇਆ-ਸਮਝਾਇਆ ਤਾਂ ਜਾ ਸਕਦਾ ਹੈ। ਪਰ ਮੂਰਖ ਨੂੰ ਕੁਝ ਸਿਖਾਉਣਾ-ਸਮਝਾਉਣਾ ਪੂਰੀ ਤਰ੍ਹਾਂ ਅਸੰਭਵ ਹੈ।

## ਵਿਦਵਤ-ਪ੍ਰਸੰਸਾ
## (ਵਿਦਵਤਾ ਜਾਂ ਸਿਆਣਪ ਦੀ ਵਡਿਆਈ ਦੇ ਸੂਤਰ)

### ਸੂਤਰ-15

शास्त्रोपस्कृतशब्दसुन्दरगिरः शिष्यप्रदेयागमा
विख्याता-कवयो वसन्ति विषये यस्य प्रभोर्निर्धनाः।
तज्जाड्यं वसुधाधिपस्य सुधियस्त्वर्थं विनापीश्वराः
कुत्स्याः स्युः कुपरीक्षका हिर्मणयोर्यैरर्घतः पतिता।।१५।।

### ਪੰਜਾਬੀ ਉਚਾਰਣ

*ਸ਼ਾਸਤਰੋਪਸਕ੍ਰਿਤਸ਼ਬਦਸੁੰਦਰਗਿਰਹ ਸ਼ਿਸ਼ਯਪ੍ਰਦੇਯਾਗਮਾ*
*ਵਿਖਿਆਤਾ-ਕਵਯੋ ਵਸੰਤਿ ਵਿਸ਼ਯੇ ਯਸਯ ਪ੍ਰਭੋਰਨਿਰਧਨਾਹ।*
*ਤੱਜਾਡਯਮ ਵਸੁਧਾਧਿਪਸਯ ਸੁਧਿਯਸਤਵਰਥ ਵਿਨਾਪੀਸ਼ਵਰਾਹ*
*ਕੁਦਸਯਾਹ ਸਯੁਹ ਕੁਪਰੀਕਸ਼ਕਾ ਹਿਰਮਣਯੋਯੈਰਰਘਤਹ ਪਤਿਤਾ॥*

### ਅਰਥ ਤੇ ਵਿਆਖਿਆ

ਸ਼ਾਸਤਰਾਂ ਦੀ ਅਲੰਕ੍ਰਿਤ ਬਾਣੀ ਵਰਗੀ ਮਿਠੀ ਬੋਲੀ ਵਾਲੇ ਤੇ ਆਪਣੇ ਚੇਲਿਆਂ ਨੂੰ ਉਪਦੇਸ਼ ਦੇਣ ਦੇ ਸਮਰੱਥ ਵੇਦਾਚਾਰੀਆ ਸੁਪ੍ਰਸਿੱਧ ਕਵੀ ਜਿਸ ਰਾਜੇ ਦੇ ਰਾਜ ਵਿਚ ਗ਼ਰੀਬੀ ਵਿਚ ਦਿਨ ਕੱਟੀ ਕਰ ਰਹੇ ਹੋਣ, ਇਹ ਉਸ ਰਾਜੇ ਦੀ ਅਯੋਗਤਾ ਹੈ। ਵਿਦਵਾਨ ਕਵੀ ਤਾਂ ਗ਼ਰੀਬੀ ਵਿਚ ਵੀ ਸਦਾ ਪੂਜਨੀਕ ਹਨ, ਜਦ ਕਿ ਰਤਨਾਂ ਨੂੰ ਨਾ ਪਛਾਣ ਸਕਣ ਵਾਲਾ ਜਾਂ ਉਨ੍ਹਾਂ ਦਾ ਘੱਟ ਮੁੱਲ ਪਾਉਣ ਵਾਲਾ ਜੌਹਰੀ ਹੀ ਹਮੇਸ਼ਾ ਨਿੰਦਿਆ ਦਾ ਪਾਤਰ ਸਮਝਿਆ ਜਾਂਦਾ ਹੈ, ਰਤਨ ਨਹੀਂ। ਇਸ ਸੂਤਰ ਵਿਚ ਕਵੀਆਂ ਨੂੰ ਵਡਿਆਇਆ ਗਿਆ ਹੈ ਤੇ ਉਨ੍ਹਾਂ ਦੀ ਅਣਦੇਖੀ ਜਾਂ ਅਨਾਦਰ ਕਰਨ ਵਾਲੇ ਹਾਕਮਾਂ ਨੂੰ ਭੰਡਿਆ ਗਿਆ ਹੈ।

### ਸੂਤਰ-16

हर्तुर्याति न गोचरं किमपि शं पुष्णाति यत्सर्वदा
ऽप्यर्थिभ्यः प्रतिपाद्यमानमनिशं प्राप्नोति वृद्धिपराम्।
कल्पान्तेष्वपि न प्रयाति निधनं विद्याख्यमन्तर्धनम्
येषां तान्प्रति मानुमुज्झत नृपाः कस्तैः सहस्पर्धते।।१६।।

### ਪੰਜਾਬੀ ਉਚਾਰਣ

*ਹਰਤੁਰਯਾਤਿ ਨ ਗੋਚਰਮ ਕਿਮਪਿ ਸ਼ਮ ਪੁਸ਼ਣਾਤਿ ਯਾਤਸਰਵਦਾ*
*ਅਪਯਰਥਿਭਯਹ ਪ੍ਰਤਿਪਾਦਯਮਾਨਮਨਿਸ਼ਮ ਪ੍ਰਾਪਨੋਤਿ ਵ੍ਰਿਧਿਪਰਾਮ।*
*ਕਲਪਾਂਤੇਸ਼ਵਪਿ ਨ ਪ੍ਰਯਾਤਿ ਨਿਧਨਮ ਵਿਦਿਆਖਯਮੰਤਰਧਨਮ*
*ਯੇਸ਼ਾਂ ਤਾਨਪ੍ਰਤਿ ਮਾਨੁਮੁੰਝਤ ਨ੍ਰਿਪਾਹ ਕਸਤੈਹ ਸਹਸਪਰਧਤੇ॥*

### ਅਰਥ ਤੇ ਵਿਆਖਿਆ

ਜਿਨ੍ਹਾਂ ਕੋਲ ਵਿੱਦਿਆ-ਰੂਪੀ ਗੁਪਤ ਧਨ ਹੈ, ਜਿਸ ਨੂੰ ਚੋਰ ਦੇਖ ਨਹੀਂ ਸਕਦਾ, ਜੋ ਹਮੇਸ਼ਾ ਕਲਿਆਣਕਾਰੀ ਬਣਿਆ ਰਹਿੰਦਾ ਹੈ, ਜੋ ਸ਼ਿਸ਼ਾਂ ਆਦਿ ਨੂੰ ਵੰਡਿਆਂ ਵੀ ਹਮੇਸ਼ਾ ਵਧਦਾ ਹੀ ਰਹਿੰਦਾ ਹੈ, ਜੋ ਮਹਾਂ-ਪਰਲੋ ਵਿਚ ਵੀ ਕਦੇ ਨਾਸ ਨਹੀਂ ਹੁੰਦਾ, ਹੇ ਰਾਜਿਓ! ਏਦਾਂ ਦੇ ਮਹਾਂਕਵੀਆਂ ਪ੍ਰਤੀ ਮੰਦ-ਭਾਵਨਾ ਨੂੰ ਤਿਆਗ ਦਿਓ, ਉਨ੍ਹਾਂ ਨਾਲ ਭਲਾ ਤੁਹਾਡਾ ਕਿਥੇ ਮੁਕਾਬਲਾ! ਇਥੇ ਵੀ ਕਵੀਆਂ ਦੇ ਅੰਤਰ-ਗਿਆਨ ਦੀ ਮਹਿਮਾ ਕਹੀ ਹੋਈ ਹੈ।

### ਸੁਤਰ-17

अधिगतपरमार्थान्पण्डितान्माऽवमंस्थास्तृणमिव
लघुलक्ष्मीर्नैव तान्संरुणाद्धि।
अभिनवमदलेखाश्यामगण्डस्थलानां
न भवति बिसतन्तुर्वारणं वारणानाम्।।१७।।

### ਪੰਜਾਬੀ ਉਚਾਰਣ

*ਅਧਿਗਤਪਰਮਾਰਥਾਂਪੰਡਿਤਾਨਮਾਅਵਮੰਸਥਾਸਤ੍ਰਿਣਮਿਵ*
*ਲਘੁਲਕਸ਼ਮੀਰਨੈਵ ਤਾਂਸੰਰੁਣਾਧਿ।*
*ਅਭਿਨਵਮਦਲੇਖਾਸ਼ਯਾਮਗੰਡਸਥਲਾਨਾਮ*
*ਨ ਭਵਿਤ ਬਿਸਤੰਤੁਰਵਾਰਣਮ ਵਾਰਣਾਨਾਮ॥(*

### ਅਰਥ ਤੇ ਵਿਆਖਿਆ

ਹੇ ਰਾਜਾ। ਉੱਤ-ਗਿਆਨੀ ਪੰਡਿਤਾਂ ਦਾ ਨਿਰਾਦਰ ਨਾ ਕਰੋ। ਸੁੱਕੇ ਤਿਣਕੇ ਦੇ ਸਮਾਨ ਤੁੱਛ ਲੱਛਮੀ ਉਨ੍ਹਾਂ ਨੂੰ ਆਪਣੇ ਵਸ ਵਿਚ ਨਹੀਂ ਕਰ ਸਕਦੀ। ਜਿਨ੍ਹਾਂ ਨੂੰ ਨਾਮ ਦੀ ਖ਼ੁਮਾਰੀ ਚੜ੍ਹੀ ਹੁੰਦੀ ਹੈ, ਉਨ੍ਹਾਂ ਨੂੰ ਹੋਰ ਕਿਸੇ ਵੀ ਮਦ ਜਾਂ ਨਸ਼ੇ ਦੀ ਲੋੜ ਨੂੰ ਹੁੰਦੀ। ਕਮਲ ਫੁੱਲ ਦੀਆਂ ਨਲੀਆਂ, ਤਾਜ਼ੇ ਪਾਣੀ ਵਿਚ ਵਹਿੰਦੇ ਤਾਜ਼ੇ-ਨਰਮ ਪੱਤਿਆਂ-ਟਾਹਣੀਆਂ ਨਾਲ ਮਦ-ਮਸਤ ਹੋਏ ਹਾਥੀਆਂ ਨੂੰ ਨਹੀਂ ਲੁਭਾ ਸਕਦੀਆਂ। ਭਾਵ ਕਿ ਜਿਸ ਨੇ ਪਰਮ-ਗਿਆਨ ਦਾ ਸੁਆਦ ਚਖ ਲਿਆ ਹੈ, ਉਸ ਨੂੰ ਕੋਈ ਵੀ ਦੁਨਿਆਵੀ ਜਾਂ ਇੰਦਰਿਆਵੀ ਸੁੱਖ ਭਟਕਾ ਨਹੀਂ ਸਕਦਾ।

### ਸੂਤਰ-18

अम्भोजिनी वनविहार विलासमेव
हंसस्य हन्ति नितरां कुपितो विधाता।
न त्वस्य दुग्ध-जलभेदविधौ प्रसिद्धां
वैदग्ध्यकीर्तिमपहर्तुमसौ समर्थः।।१८।।

### ਪੰਜਾਬੀ ਉਚਾਰਣ

*ਅਮਭੋਜਿਨੀ ਵਨਵਿਹਾਰ ਵਿਲਾਸਮੇਵ*
*ਹੰਸਸਯ ਹੰਤਿ ਨਿਤਰਾਮ ਕੁਪਿਤੋ ਵਿਧਾਤਾ।*
*ਨ ਤਵਸਯ ਦੁਗਧ-ਜਲਭੇਦਵਿਧੌ ਪ੍ਰਸਿੱਧਾਮ*
*ਵੈਦਗਧਯਕੀਰਤੀਮਪਹਰਤੁਮਸੌਂ ਸਮਰਥਹ॥*

### ਅਰਥ ਤੇ ਵਿਆਖਿਆ

ਕਰੋਧ ਵਿਚ ਆਇਆ ਵਿਧਾਤਾ, ਕਮਲਿਨੀ (ਛੋਟੇ ਕਮਲ ਫੁੱਲ, ਮਾਦਾ ਕਮਲ ਫੁੱਲ) ਦੇ ਜੰਗਲਾਂ ਵਿਚ ਆਪਣੇ ਕੌਤਕ ਨਾਲ ਹੰਸ ਦਾ ਰੂਪ-ਵਿਲਾਸ ਭਾਵੇਂ ਹੀ ਰੋਕ ਦੇਵੇ, ਪਰ ਦੁੱਧ ਤੇ ਪਾਣੀ ਨੂੰ ਅੱਡ ਕਰਨ ਵਾਲੀ ਉਸ ਦੀ ਚਤੁਰ ਲੀਲਾ ਨੂੰ ਕੌਣ ਫੜ ਸਕਦਾ ਹੈ! ਇਸ ਸੂਤਰ

ਵਿਚ ਵਿਧਾਤਾ ਦੀ ਕਰਨੀ ਤੇ ਕਿਰਪਾ ਦਾ ਗੁਣਗਾਨ ਕੀਤਾ ਗਿਆ ਹੈ, ਜਿਸ ਦੀ ਸਾਰ ਨਹੀਂ ਜਾਣੀ ਜਾ ਸਕਦੀ। ਉਹ ਜੋ ਵੀ ਕਰਦਾ ਹੈ, ਸਰਵਕਲਿਆਣਕਾਰੀ ਹੀ ਕਰਦਾ ਹੈ, ਭਾਵੇਂ ਕਿ ਅਸੀਂ ਉਸਦੀ ਕਰਨੀ ਤੇ ਕਿਰਪਾ ਨੂੰ ਸਮਝ ਨਹੀਂ ਸਕਦੇ।

## ਸੂਤਰ-19

केयूराणि न भूषयन्ति पुरुषं हारा न चन्द्रोज्जवला
न स्नानं न विलेपनं न कुसुमं नालङ्कृता मूर्द्धजाः।
वाण्येका समलंककरोति पुरुषं या संस्कृता धार्यते
क्षीयन्ते खलु भूषणानि सततं वाग्भूषणं भूषणम्।।१९।।

## ਪੰਜਾਬੀ ਉਚਾਰਣ

*ਕੇਯੁਰਾਣਿ ਨ ਭੂਸ਼ਯੰਤਿ ਪੁਰਸ਼ਮ ਹਾਰਾ ਨ ਚੰਦਰੋਜਵਲਾ*
*ਨ ਸਨਾਨਮ ਨ ਵਿਲੇਪਨਮ ਨ ਕੁਸੁਮਮ ਨਾਲੰਕ੍ਰਿਤਾ ਮੂਰਧੱਜਾਹ।*
*ਵਾਣਯੇਕਾ ਸਮਲੰਕਕਰੋਤੀ ਪੁਰਸ਼ਮ ਯਾ ਸੰਸਕ੍ਰਿਤਾ ਧਾਰਯਤੇ*
*ਕਸ਼ੀਯੰਤੇ ਖਲੁ ਭੂਸ਼ਣਾਨਿ ਸਤਤਮ ਵਾਗਭੂਸ਼ਣਮ ਭੂਸ਼ਣਮ॥*

## ਅਰਥ ਤੇ ਵਿਆਖਿਆ

ਮਨੁੱਖ ਨੂੰ ਨਾ ਤਾਂ ਮੁਕਟ, ਨਾ ਚੰਨ੍ਹ ਵਰਗੇ ਰੌਸ਼ਨ ਮੋਤੀਆਂ ਦੀ ਮਾਲਾ, ਨਾ ਇਸ਼ਨਾਨ, ਨਾ ਚੰਦਨ ਦਾ ਲੇਪ, ਨਾ ਸੁਗੰਧਿਤ ਫੁੱਲ ਤੇ ਨਾ ਹੀ ਸਜਾਏ-ਸੰਵਾਰੇ ਵਾਲ ਸੁੰਦਰ ਬਣਾਉਂਦੇ ਹਨ, ਸਗੋਂ ਸ਼ੁੱਧ ਤੇ ਮਿੱਠੀ ਬੋਲੀ ਹੀ ਇਕ ਅਜਿਹੀ ਚੀਜ਼ ਹੈ, ਜੋ ਉਸ ਨੂੰ ਸੁੰਦਰ ਬਣਾਉਂਦੀ ਹੈ। ਦੂਸਰੇ ਗਹਿਣੇ ਤਾਂ ਸਮਾਂ ਪਾ ਕੇ ਨਸ਼ਟ ਵੀ ਹੋ ਜਾਂਦੇ ਹਨ, ਪਰ ਬੋਲੀ ਰੂਪੀ ਗਹਿਣਾ ਕਦੇ ਨਾ ਤਾਂ ਮੈਲਾ ਹੁੰਦਾ ਹੈ ਤੇ ਨਾ ਹੀ ਨਸ਼ਟ।

## ਸੂਤਰ-20

विद्या नाम नरस्य रूपमधिकं प्रच्छन्नगुप्तं धनं
विद्या भोगकरी यशः सुखकरी विद्या गुरूणां गुरुः।
विद्या बन्धुजनो विदेशगमने विद्या परा देवता
विद्या राजसु पूज्यते न हि धनं विद्याविहीनः पशुः।।२०।।

## ਪੰਜਾਬੀ ਉਚਾਰਣ

*ਵਿਦਿਆ ਨਾਮ ਨਰਸਯ ਰੂਪਮਧਿਕਮ ਪ੍ਰਛੱਨਗੁਪਤਮ ਧਨਮ*
*ਵਿਦਿਆ ਭੋਗਕਰੀ ਯਸ਼ਹ ਸੁਖਕਰੀ ਵਿਦਿਆ ਗੁਰੂਣਾਮ ਗੁਰੂਹ।*
*ਵਿਦਿਆ ਬੰਧੁਜਨੋ ਵਿਦੇਸ਼ਗਮਨੇ ਵਿਦਿਆ ਪਰਾ ਦੇਵਤਾ*
*ਵਿਦਿਆ ਰਾਜਸੁ ਪੁਜਯਤੇ ਨ ਹਿ ਧਨਮ ਵਿਦਿਆਵਿਹੀਨਹ ਪਸ਼ੂਹ॥*

## ਅਰਥ ਤੇ ਵਿਆਖਿਆ

ਵਿੱਦਿਆ ਹੀ ਮਨੁੱਖ ਦਾ ਸੱਚਾ ਸੁਹੱਪਣ ਤੇ ਖ਼ਜ਼ਾਨਾ ਹੈ। ਵਿੱਦਿਆ ਹੀ ਹਿਤਕਾਰੀ, ਜਸਕਾਰੀ ਤੇ ਸੁਖਕਾਰੀ ਹੈ। ਵਿੱਦਿਆ ਗੁਰੂਆਂ ਦੀ ਵੀ ਗੁਰੂ ਹੈ। ਪਰਦੇਸ ਵਿਚ ਵਿੱਦਿਆ ਹੀ

ਸਾਥੀ ਹੈ। ਵਿੱਦਿਆ ਹੀ ਦੇਵਤਾ ਹੈ। ਇਹੀ ਕਾਰਨ ਹੈ ਕਿ ਰਾਜੇ-ਮਹਾਰਾਜੇ ਵੀ ਵਿੱਦਿਆ ਨੂੰ ਹੀ ਪੂਜਦੇ ਹਨ, ਧਨ ਨੂੰ ਨਹੀਂ। ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਵਿੱਦਿਆ ਤੋਂ ਕੋਰਾ ਮਨੁੱਖ ਨਿਰਾ ਪਸ਼ੂ ਹੈ।

## ਸੂਤਰ-21

क्षान्तिश्चेत्कवचेन किं किमरिभिः क्रोधोऽस्ति चेद्देहिनां
ज्ञातिश्चेदनलेन किं यदि सुहृद्दिव्यौषधैः किं फलम्।
किं सर्पैर्यदि दुर्जना किमु धनैर्विद्याऽनवद्या यदि
व्रीडा चेत्किमु भूषणैः सुकविता यद्यस्ति राज्येन किम्।।२१।।

### ਪੰਜਾਬੀ ਉਚਾਰਣ

*ਕਸ਼ਾਂਤੀਸ਼ਚੇਤਕਵਚੇਨ ਕਿਮ ਕਿਮਰਿਭਿਹ ਕ੍ਰੋਧੋਅਸਤਿ ਚੇਦੇਹਿਨਾਮ*
*ਗਿਆਤਿਸ਼ਚੇਦਨਲੇਵ ਕਿਮ ਯਦਿ ਮੁਹਰਿੱਦਿਵਯੌਸ਼ਧੈਹ ਕਿਮ ਫਲਮ।*
*ਕਿਮ ਸਰਪੈਰਯਦਿ ਦੁਰਜਨਾ ਕਿਮੁ ਧਨੈਰਵਿਦਿਆਅਨਵਦਿਆ ਯਦਿ*
*ਕ੍ਰੀੜਾ ਚੇਤਕਿਮੁ ਭੁਸ਼ਣੈਹ ਸੁਕਵਿਤਾ ਯਦਿਅਸਤਿ ਰਾਜਯੇਨ ਕਿਮ॥*

### ਅਰਥ ਤੇ ਵਿਆਖਿਆ

ਜਿਸ ਮਨੁੱਖ ਕੋਲ ਖਿਮਾ ਹੈ, ਉਸ ਨੂੰ ਕਿਸੇ ਰੱਖਿਆ ਕਵਚ ਦੀ ਲੋੜ ਨਹੀਂ ਹੈ। ਜਿਸ ਕੋਲ ਕਰੋਧ ਹੈ, ਉਸ ਨੂੰ ਕਿਸੇ ਦੁਸ਼ਮਣ ਦੀ ਲੋੜ ਨਹੀਂ ਹੈ। ਜਿਸ ਮਨੁੱਖ ਕੋਲ ਜ਼ਾਤ ਦਾ ਘਮੰਡ ਹੈ, ਉਸ ਨੂੰ ਸਾੜਨ ਲਈ ਅੱਗ ਦੀ ਲੋੜ ਨਹੀਂ ਹੈ। ਜਿਸ ਮਨੁੱਖ ਕੋਲ ਸੱਚੇ ਮਿੱਤਰ ਹਨ, ਉਸ ਨੂੰ ਉੱਤਮ ਦਵਾਈਆਂ ਦੀ ਲੋੜ ਨਹੀਂ ਹੈ। ਜਿਸ ਮਨੁੱਖ ਦੇ ਸਾਥੀ ਸਵਾਰਥੀ ਤੇ ਕਮੀਨੇ ਹਨ, ਉਸ ਨੂੰ ਸੱਪਾਂ ਨੂੰ ਪਾਲਣ ਦੀ ਲੋੜ ਨਹੀਂ ਹੈ। ਜਿਸ ਮਨੁੱਖ ਕੋਲ ਉੱਚੀ-ਸੁੱਚੀ ਵਿੱਦਿਆ ਜਾਂ ਗਿਆਨ ਹੈ, ਉਸ ਨੂੰ ਧਨ ਦੀ ਲੋੜ ਨਹੀਂ ਹੈ।

## ਸੂਤਰ-22

दाक्षिण्य स्वजने दया परिजने शाठ्यं सदा दुर्जने
प्रीतिः साधुजने दयो नृपजने विद्वज्जने चार्जवम्।
शौर्य शत्रुजने क्षमा गुरुजने नारीजने धृष्टता
ये चैवं पुरुषाःकलासु कुशलास्तेष्वेव लोके स्थितिः।।२२।।

### ਪੰਜਾਬੀ ਉਚਾਰਣ

*ਦਾਕਸ਼ਿਣਯ ਸਵਜਨੇ ਦਯਾ ਪਰਿਜਨੇ ਸ਼ਾਠਯਮ ਸਦਾ ਦੁਰਜਨੇ*
*ਪ੍ਰੀਤਿਹ ਸਾਧੁਜਨੇ ਦਯੋ ਨ੍ਰਿਪਜਨੇ ਵਿਦਵੱਜਨੇ ਚਾਰਜਵਮ।*
*ਸ਼ੌਰਯ ਸ਼ਤ੍ਰੁਜਨੇ ਕਸ਼ਮਾ ਗੁਰੁਜਨੇ ਨਾਰੀਜਨੇ ਧ੍ਰਿਸ਼ਟਤਾ*
*ਯੇ ਚੈਵਮ ਪੁਰੁਸ਼ਾਹਕਲਾਸੁ ਕੁਸ਼ਲਾਸਤੇਸ਼ਵੇਵ ਲੋਕੇ ਸਥਿਤੀਹ॥*

### ਅਰਥ ਤੇ ਵਿਆਖਿਆ

ਆਪਣੇ ਧੀਆਂ-ਪੁੱਤਰਾਂ ਆਦਿ ਸਕੇ-ਸੰਬੰਧੀਆਂ 'ਤੇ ਉਦਾਰਤਾ, ਆਪਣੇ 'ਤੇ ਨਿਰਭਰ ਲੋਕਾਂ 'ਤੇ ਤਰਸ, ਬੁਰੇ ਲੋਕਾਂ ਨਾਲ ਬੁਰਾ ਵਿਹਾਰ, ਸਾਧੂਆਂ ਨਾਲ ਨੀਤੀ-ਭਰਿਆ ਵਿਹਾਰ,

ਵਿਦਵਾਨਾਂ ਨਾਲ ਸਰਲਤਾ, ਦੁਸ਼ਮਣਾਂ ਨਾਲ ਸੂਰਬੀਰਤਾ, ਗੁਰੂਆਂ ਨਾਲ ਸਹਿਣਸ਼ੀਲਤਾ ਤੇ ਔਰਤਾਂ ਨਾਲ ਚਾਲਾਕੀ ਆਦਿ ਵਾਲੇ ਵਿਹਾਰ ਦੀਆਂ ਲੌਕਿਕ ਕਲਾਵਾਂ ਵਿਚ ਜਿਹੜੇ ਲੋਕ ਨਿਪੁੰਨ ਹਨ, ਉਨ੍ਹਾਂ ਉੱਤੇ ਹੀ ਸਾਰੇ ਸੰਸਾਰ ਦਾ ਦਾਰੋਮਦਾਰ ਹੈ, ਉਹ ਹੀ ਸੰਸਾਰ ਨੂੰ ਚਲਾਉਣ ਵਾਲੇ ਬਣਦੇ ਹਨ।

### ਸੂਤਰ-23

जाड्यं धियो हरति सिञ्चति वाचि सत्यं
मानोन्नतिं दिशति पापमपाकरोति।
चेतः प्रसादयति दिक्षु तनोति कीर्तिम्
सत्संगतिः कथय किन्न करोति पुंसाम्।।२३।।

### ਪੰਜਾਬੀ ਉਚਾਰਣ

*ਜਾੜਯਮ ਧਿਓ ਹਰਤਿ ਸਿੰਚਤਿ ਵਾਚਿ ਸਤਯਮ*
*ਮਾਨੋਨਤੀਮ ਦਿਸ਼ਤਿ ਪਾਪਮਪਾਕਰੋਤਿ।*
*ਚੇਤਹ ਪ੍ਰਸਾਦਯਤਿ ਦਿਕਸ਼ੁ ਤਨੋਤਿ ਕੀਰਤੀਮ*
*ਸਤਸੰਗਤਿਹ ਕਥਯ ਕਿੰਨ ਕਰੋਤਿ ਪੁੰਸਾਮ॥*

### ਅਰਥ ਤੇ ਵਿਆਖਿਆ

ਬੁੱਧੀ ਬੇਸਮਝੀ ਨੂੰ ਜਿੱਤਦੀ ਹੈ, ਬੋਲਚਾਲ ਵਿਚ ਸੱਚਾਈ ਲਿਆਉਂਦੀ ਹੈ, ਮਾਣ-ਸਨਮਾਨ ਤੇ ਨਿਡਰਤਾ ਵਿਚ ਵਾਧਾ ਕਰਦੀ ਹੈ, ਨੀਚ ਕੰਮਾਂ ਤੋਂ ਦੂਰ ਕਰਦੀ ਹੈ, ਮਨ ਨੂੰ ਪ੍ਰਸੰਨ ਕਰਦੀ ਹੈ, ਤੇ ਦਸਾਂ ਦਿਸ਼ਾਵਾਂ ਵਿਚ ਜਸ-ਕੀਰਤੀ ਫੈਲਾਉਂਦੀ ਹੈ। ਹੁਣ ਤਾਂ ਕਹਿ ਦਿਓ ਕਿ ਸੱਜਣ ਪੁਰਸ਼ਾਂ ਦੀ ਸੰਗਤ ਮਨੁੱਖ ਦਾ ਕੀ-ਕੁਝ ਸੰਵਾਰ ਦਿੰਦੀ ਹੈ!

### ਸੂਤਰ-24

जयन्ति ते सुकृतिनो रससिद्धाः कवीश्वराः।
नास्ति तेषां यशःकाये जरामरणजं भयम्।।२४।।

### ਪੰਜਾਬੀ ਉਚਾਰਣ

*ਜਯੰਤਿ ਤੇ ਸੁਕ੍ਰਿਤਿਨੋ ਰਸਸਿੱਧਾਹ ਕਵੀਸ਼ਵਰਾਹ।*
*ਨਾਸਤਿ ਤੇਸ਼ਾਮ ਯਸ਼ਹਕਾਯੇ ਜਰਾਮਰਣਜਮ ਭਯਮ॥*

### ਅਰਥ ਤੇ ਵਿਆਖਿਆ

ਨੌਂ ਰਸਾਂ ਵਿਚ ਸਿੱਧੀ ਪ੍ਰਾਪਤ ਤੇ ਪੁੰਨ ਕਰਮ ਕਰਨ ਵਾਲੇ ਉਹ ਮਹਾਂਕਵੀ ਸਰਵ-ਸ੍ਰੇਸ਼ਠ ਹਨ, ਜਿਨ੍ਹਾਂ ਨੂੰ ਆਪਣੀ ਜਸਕਾਰੀ ਦੇਹ ਉੱਤੇ ਨਾ ਬੁਢੇਪੇ ਦੇ ਆਉਣ ਦਾ ਡਰ ਹੈ ਤੇ ਨਾ ਹੀ ਮੌਤ ਦੇ ਆਉਣ ਦਾ।

## ਸੂਤਰ-25

सूनुः सच्चरितः सती प्रियतमा स्वामी प्रसादोन्मुखः
स्निग्धं मित्रमवञ्चकः परिजनो निःक्लेशलेशं मनः।
आकारो रुचिर स्थिरश्च विभवो विद्यावदातं मुखं
तुष्ट विष्टपहारिणीष्टदहरौ सम्प्राप्यते देहिनाम्।।२५।।

### ਪੰਜਾਬੀ ਉਚਾਰਣ

*ਸੂਨੁਹ ਸੱਚਰਿਤਹ ਸਤੀ ਪ੍ਰਿਯਤਮਾ ਸਵਾਮੀ ਪ੍ਰਸਾਦੋਨਮੁਖਹ*
*ਸਨਿਗਧਮ ਮਿਤਰਮਵੰਚਕਹ ਪਰਿਜਨੋ ਨਿਹਕਲੇਸ਼ਲੇਸ਼ਮ ਮਨਹ।*
*ਆਕਾਰੋ ਰੁਚਿਰ ਸਥਿਰਸ਼ਚ ਵਿਭਵੋ ਵਿਦਿਆਵਦਾਤਮ ਮੁਖਮ*
*ਤੁਸ਼ਟ ਵਿਸ਼ਟਪਹਾਰਿਣੀਸ਼ਟਦਹਰੌ ਸਮਪ੍ਰਾਪਯਤੇ ਦੇਹਿਨਾਮ॥*

### ਅਰਥ ਤੇ ਵਿਆਖਿਆ

ਸੰਸਾਰ ਦੇ ਦੁੱਖਾਂ-ਤਕਲੀਫ਼ਾਂ ਦਾ ਨਿਵਾਰਣ ਕਰਨ ਵਾਲੇ ਭਗਵਾਨ ਦੇ ਪ੍ਰਸੰਨ ਹੋਣ ਉੱਤੇ ਹੀ ਸਚਿਆਰਾਂ ਪੁੱਤਰ, ਪਤੀਵਰਤਾ ਪਤਨੀ, ਸਦਾ ਖ਼ੁਸ਼ਚਿੱਤ ਰਹਿਣ ਵਾਲਾ ਮਾਲਕ, ਸੁਹਿਰਦ ਮਿੱਤਰ, ਵਿਸ਼ਵਾਸਪਾਤਰ ਸੇਵਕ, ਸਦਾ ਨਿਸ਼ਚਿੰਤ ਮਨ, ਸੁੰਦਰ ਸਰੂਪ, ਚਿਰਸਥਾਈ ਜਾਇਦਾਦ ਤੇ ਵਿੱਦਿਆ ਨਾਲ ਨੂਰੋ-ਨੂਰ ਚਿਹਰਾ ਆਦਿ ਪ੍ਰਾਪਤ ਹੁੰਦਾ ਹੈ। ਭਾਵ ਕਿ ਭਗਵਾਨ ਦੀ ਕਿਰਪਾ ਜੇਕਰ ਨਾ ਹੋਵੇ ਤਾਂ ਕੁਝ ਵੀ ਪ੍ਰਾਪਤ ਨਹੀਂ ਹੋ ਸਕਦਾ। ਮਿਹਨਤ ਦੇ ਫਲ ਲਈ ਭਗਵਾਨ ਦੀ ਰਹਿਮਤ ਦੀ ਨਜ਼ਰ ਜ਼ਰੂਰੀ ਚਾਹੀਦੀ ਹੈ।

## ਸੂਤਰ-26

प्राणघातान्निवृत्तिः परधनहरणे संयमः सत्यवाक्यं
काले शक्त्या प्रदानं युवतिजनकथामूकभावः परेषाम्।
तृष्णास्रोतोविभंगो गुरुषु च विनयः सर्व भूतानुकम्पा
सामान्यः सर्वशास्त्रेष्वनुपहतविधिः श्रेयसामेषपन्थाः।।२६।।

### ਪੰਜਾਬੀ ਉਚਾਰਣ

*ਪ੍ਰਾਣਾਘਾਤਾਂਨਿਵਿਰਤੀਹ ਪਰਧਨਹਰਣੇ ਸੰਯਮਹ ਸਤਯਵਾਕਯਮ*
*ਕਾਲੇ ਸ਼ਕਤਯਾ ਪ੍ਰਦਾਨਮ ਯੁਵਤਿਜਨਕਥਾਮੂਕਭਾਵ ਪਰੇਸ਼ਾਮ।*
*ਤ੍ਰਿਸ਼ਣਾਸਰੋਤੋਵਿਭੰਗੋ ਗੁਰੁਸ਼ੁ ਚ ਵਿਨਯਹ ਸਰਵ ਭੂਤਾਨੁਕੰਪਾ*
*ਸਾਮਾਨਯਹ ਸਰਵਸ਼ਾਸਤਰੇਸ਼ਵਨੁਪਹਤਵਿਧੀਹ ਸ਼ਰੇਯਸਾਮੇਸ਼ਪੰਥਾਹ॥*

### ਅਰਥ ਤੇ ਵਿਆਖਿਆ

ਜੀਵ-ਹੱਤਿਆ ਤੋਂ ਦੂਰ ਰਹਿਣਾ, ਦੂਸਰਿਆਂ ਦੇ ਹੱਕ 'ਤੇ ਹੱਥ ਮਾਰਨ ਤੋਂ ਖ਼ੁਦ ਨੂੰ ਰੋਕਣਾ, ਸੱਚ ਬੋਲਣਾ, ਮੌਕਾ ਆਉਣ 'ਤੇ ਸਮਰੱਥਾ ਮੁਤਾਬਿਕ ਦਾਨ-ਪੁੰਨ ਕਰਨਾ, ਪਰਾਈ ਔਰਤ ਬਾਰੇ ਨਾ ਮੰਦਾ ਬੋਲਣਾ ਤੇ ਨਾ ਮੰਦਾ ਸੁਣਨਾ, ਤ੍ਰਿਸ਼ਨਾ 'ਤੇ ਕਾਬੂ ਪਾਉਣਾ, ਗੁਰੂ-ਜਨਾਂ ਪ੍ਰਤੀ ਨਿਮਰ ਰਹਿਣਾ, ਸਾਰੀ ਮਨੁੱਖਤਾ ਲਈ ਤਰਸਭਾਵ ਰੱਖਣਾ ਆਦਿ ਨੂੰ ਹੀ ਸਾਰੇ ਸ਼ਾਸਤਰਾਂ ਨੇ ਕਲਿਆਣ ਦਾ ਇਕਮਾਤਰ ਸੱਚਾ ਮਾਰਗ ਦੱਸਿਆ ਹੈ।

## ਸੂਤਰ-27

प्रारंभ्यते न खलु विघ्नभयेन नीचः
प्रारंभ्य विघ्नविहता विरमन्ति मध्याः।
विघ्नैः पुनःपुनरपि प्रतिहन्यमानाः
प्रारंभ्यत मुत्तमजना न परित्यजन्ति।।२७।।

### ਪੰਜਾਬੀ ਉਚਾਰਣ

*ਪ੍ਰਾਰੰਭਯਤੇ ਨ ਖਲੁ ਵਿਘਨਭਯੇਨ ਨੀਚਹ*
*ਪ੍ਰਾਰੰਭਯ ਵਿਘਨਵਿਹਤਾ ਵਿਰਮੰਤਿ ਮਧਯਾਹ।*
*ਵਿਘਨੈਹ ਪੁਨਹਪੁਨਰਪਿ ਪ੍ਰਤਿਹਨਯਮਾਨਾਹ*
*ਪ੍ਰਾਰੰਭਯਤ ਮੁੱਤਮਜਨਾ ਨ ਪਰਿਤਯਜੰਤਿ॥*

### ਅਰਥ ਤੇ ਵਿਆਖਿਆ

ਨਿਮਨ ਦਰਜੇ ਦੇ ਲੋਕ ਵਿਘਨ ਪੈ ਜਾਣ ਦੇ ਡਰੋਂ ਕੋਈ ਵੀ ਕੰਮ ਸ਼ੁਰੂ ਨਹੀਂ ਕਰਦੇ, ਮੱਧ ਦਰਜੇ ਦੇ ਲੋਕ ਕੰਮ ਸ਼ੁਰੂ ਤਾਂ ਕਰ ਦਿੰਦੇ ਹਨ, ਪਰ ਵਿਘਨ ਪੈਂਦਿਆਂ ਹੀ ਉਸ ਨੂੰ ਛੱਡ ਦਿੰਦੇ ਹਨ, ਪਰ ਉੱਤਮ ਦਰਜੇ ਦੇ ਲੋਕ ਕੰਮ ਸ਼ੁਰੂ ਕਰਨ ਤੋਂ ਬਾਦ ਵਿਘਨਾਂ ਦੀ ਲਗਾਤਾਰ ਮਾਰ ਪੈਂਦੇ ਰਹਿਣ 'ਤੇ ਵੀ ਕੰਮ ਨੂੰ ਅੱਧ-ਵਿਚਕਾਰ ਨਹੀਂ ਛੱਡਦੇ, ਸਗੋਂ ਨੇਪਰੇ ਚੜ੍ਹਾ ਕੇ ਹੀ ਦਮ ਲੈਂਦੇ ਹਨ।

## ਸੂਤਰ-28

प्रिया न्याय्या वृत्तिर्मलिनमसुभगेऽप्यसुकरं
त्वसन्तो नाभ्यर्थ्या सुहृदपि न याच्यःकृशधनः।
विपद्युच्चैः स्थेयं पदमनुविधेयं च महतां
सतां केनोद्दिष्टं विषममसिधाव्रतमिदूम्।।२८।।

### ਪੰਜਾਬੀ ਉਚਾਰਣ

*ਪ੍ਰਿਯਾ ਨਯਾਯਯਾ ਵਰਿੱਤੀਰਮਲਿਨਮਸੁਭਗੇਅਪਯਸੁਕਰਮ*
*ਤਵਸੰਤੋ ਨਾਭਯਰਥਯਾ ਸੁਹਿਰਦਪਿ ਨ ਯਾਚਯਹਕ੍ਰਿਸ਼ਧਨਹ।*
*ਵਿਪਦਿਉੱਚੇ ਸਥੇਯਮ ਪਦਮਨੁਵਿਧੇਯਮ ਚ ਮਹਤਾਮ*
*ਸਤਾਮ ਕੇਨੋਦਿਸ਼ਟਮ ਵਿਸ਼ਮਮਸਿਧਾਵਰਤਮਿਦੂਮ॥*

### ਅਰਥ ਤੇ ਵਿਆਖਿਆ

ਸੱਜਣ-ਪੁਰਸ਼ਾਂ ਲਈ ਤਲਵਾਰ ਦੀ ਧਾਰ 'ਤੇ ਚੱਲਣ ਵਰਗੇ ਬੇਹੱਦ ਔਖੇ ਤੇ ਅਸੰਭਵ ਵਰਤ ਦਾ ਉਪਦੇਸ਼ ਭਲਾ ਕਿਸ ਨੇ ਦਿੱਤਾ, ਜਿਸ ਵਿਚ ਨੇਕ ਤੇ ਧਨੀ ਮਿੱਤਰ-ਦੋਸਤਾਂ ਅੱਗੇ ਕਦੇ ਵੀ ਅਰਜ਼ੋਈ ਨਹੀਂ ਕੀਤੀ ਜਾਂਦੀ, ਤਰਕਸੰਗਤ ਸੋਚ ਦਾ ਹੀ ਸਹਾਰਾ ਲੈਣਾ ਪੈਂਦਾ ਹੈ, ਬਿਪਤਾ ਦੇ ਸਮੇਂ ਵੀ ਉੱਚੇ ਵਿਚਾਰਾਂ 'ਤੇ ਪਹਿਰਾ ਦਿੱਤਾ ਜਾਂਦਾ ਹੈ ਤੇ ਵੱਡੇ ਲੋਕਾਂ ਦੇ ਪਾਏ ਪੂਰਨਿਆਂ 'ਤੇ ਹੀ ਚੱਲਣਾ ਪੈਂਦਾ ਹੈ। ਬਿਨਾਂ ਸ਼ੱਕ, ਇਹ ਉਪਦੇਸ਼ ਸਾਡੇ ਪੂਜਨੀਕ ਤੇ ਸਰਵ-ਕਲਿਆਣਕਾਰੀ ਸ਼ਾਸਤਰਾਂ ਨੇ ਹੀ ਦਿੱਤਾ ਹੈ।

## ਮਾਨਸ਼ੌਰਯ ਪ੍ਰਸ਼ੰਸਾ
## (ਮਾਣ ਤੇ ਸੂਰਬੀਰਤਾ ਦੀ ਵਡਿਆਈ ਦੇ ਸੂਤਰ)

### ਸੂਤਰ-29

क्षुत्क्षामोऽपि जराकृशोऽपि शिथिलप्राणोऽपिकष्टांदशा
मापन्नोऽपि विपन्नदीधितिरिति प्राणेषु नश्यत्स्वपि।
मत्तेभेन्द्रविभिन्नकुम्भपिशितग्रासैक बद्धस्पृहः
किं जीर्णं तृणमत्ति मानमहताग्रेसरः केसरी।।२९।।

### ਪੰਜਾਬੀ ਉਚਾਰਣ

*ਕਸ਼ੁਤਕਸ਼ਾਮੋਅਪਿ ਜਾਰਕ੍ਰਿਸ਼ੋਅਪਿ ਸ਼ਿਥਿਲਪ੍ਰਾਣੋਅਪਿਕਸ਼ਟਾਂਦਸ਼ਾ*
*ਮਾਪੰਨੋਅਪਿ ਵਿਪੰਨਦੀਧਿਤਿਰਿਤਿ ਪ੍ਰਾਣੇਸ਼ੁ ਨਸ਼ਯਤਸਵਪਿ।*
*ਮੱਤੇਭੇਂਦਰਵਿਭਿੰਨਕੁੰਭਪਿਸ਼ਿਤਗਰਾਸੈਕ ਬੱਧਸਪ੍ਰਿਹਹ*
*ਕਿਮ ਜੀਰਣ ਤ੍ਰਿਣਮੱਤੀ ਮਾਨਮਹਤਾਗਰੇਸਰਹ ਕੇਸਰੀ॥*

### ਅਰਥ ਤੇ ਵਿਆਖਿਆ

ਭੁੱਖ ਨਾਲ ਬੇਹੱਦ ਬੇਹਾਲ ਹੋਇਆ ਵੀ, ਬੁਢੇਪੇ ਵਿਚ ਕਮਜ਼ੋਰ ਹੋਇਆ ਵੀ, ਅੰਗਾਂ ਵਿਚ ਤਾਕਤ ਨਾ ਰਹਿੰਦਿਆਂ ਵੀ, ਬੇਹੱਦ ਤਕਲੀਫ਼ ਭੋਗਦਿਆਂ ਹੋਇਆਂ ਵੀ, ਆਪਣਾ ਸਾਰਾ ਤੇਜ ਗੁਆ ਲੈਣ 'ਤੇ ਵੀ, ਮਦਮਸਤ ਹਾਥੀ ਦੇ ਰਿਸ਼ਟ-ਪੁਸ਼ਟ ਸਿਰ ਦਾ ਮਾਸ ਖਾਣ ਦੀ ਇੱਛਾ ਰੱਖਣ ਵਾਲਾ ਬੱਬਰ ਸ਼ੇਰ ਕਦੇ ਵੀ ਸੁੱਕਾ ਘਾਹ ਨਹੀਂ ਖਾ ਸਕਦਾ ਹੈ। ਭਾਵ ਕਿ ਉੱਚੇ ਵਿਚਾਰਾਂ ਵਾਲਾ ਮਨੁੱਖ ਮਾੜੇ ਤੇ ਵਿਰੋਧੀ ਹਾਲਾਤ ਵਿਚ ਵੀ ਆਪਣੇ ਵਿਚਾਰਾਂ ਨੂੰ ਹੇਠਾਂ ਨਹੀਂ ਡਿਗਣ ਦਿੰਦਾ ਤੇ ਸਮਝੌਤਾ ਨਹੀਂ ਕਰਦਾ।

### ਸੂਤਰ-30

स्वल्पस्नायुवसावशेषमलिनं निर्मांसम् समप्यस्थिकं
श्वालब्ध्वा परितोषमेति न च तत्तस्य क्षुधाशान्तये।
सिंहो जम्बुकमंकमागतपि त्यक्त्वा निहन्ति द्विपं
सर्वः कृच्छ्रगतो पि वाञ्छतिजनः सत्वानुरूपं फलम्।।३०।।

### ਪੰਜਾਬੀ ਉਚਾਰਣ

*ਸਵਲਪਸਨਾਯੁਵਸਾਵਸ਼ੇਸ਼ਮਲਿਨਮ ਨਿਰਮਾਮ ਸਮਪਯਸਥਿਕਮ*
*ਸ਼ਵਾਲੱਬਧਵਾ ਪਰਿਤੋਸ਼ਮੇਤਿ ਨ ਚ ਤੱਤਸਯ ਕਸ਼ੁਧਾਸ਼ਾਂਤਯੇ।*
*ਸਿੰਹੋ ਜੰਬੁਕਮੰਕਮਾਗਤਪਿ ਤਯਕਤਵਾ ਨਿਹੰਤੀ ਦਵੀਪਮ*
*ਸਰਵਹ ਕ੍ਰਿੱਛਗਤੋ ਪਿ ਵਾਂਛਤਿਜਨਹ ਸਤਵਾਨੁਰੂਪਮ ਫਲਮ॥*

### ਅਰਥ ਤੇ ਵਿਆਖਿਆ

ਇਕ ਮਾਸ-ਰਹਿਤ ਹੱਡੀ, ਜਿਸ ਉੱਤੇ ਨਾ-ਮਾਤਰ ਰਸ ਜਾਂ ਚਰਬੀ ਆਦਿ ਲੱਗੀ ਹੁੰਦੀ ਹੈ, ਨੂੰ ਪ੍ਰਾਪਤ ਕਰ ਕੇ ਹੀ ਇਕ ਕੁੱਤਾ ਸੰਤੁਸ਼ਟ ਹੋ ਜਾਂਦਾ ਹੈ, ਇਹ ਵੱਖਰੀ ਗੱਲ ਹੈ ਕਿ ਇਸ ਨਾਲ ਉਸ ਦੀ ਭੁੱਖ ਸ਼ਾਂਤ ਨਹੀਂ ਹੁੰਦੀ। ਦੂਜੇ ਪਾਸੇ, ਇਕ ਬੱਬਰ ਸ਼ੇਰ ਆਪਣੇ ਨੇੜੇ ਆਏ

ਗਿੱਦੜ ਨੂੰ ਵੀ ਛੱਡ ਕੇ ਹਾਥੀ ਨੂੰ ਹੀ ਮਾਰਦਾ ਹੈ। ਇਸ ਤੋਂ ਸਿੱਟਾ ਇਹ ਨਿਕਲਦਾ ਹੈ ਕਿ ਉੱਤਮ ਜੀਵ ਤਕਲੀਫ਼ ਦੀ ਅਵਸਥਾ ਵਿਚ ਰਹਿੰਦੇ ਹੋਏ ਵੀ ਆਪਣੀ ਸ਼ਕਤੀ ਤੇ ਸਮਰੱਥਾ ਮੁਤਾਬਿਕ ਉੱਤਮ ਫਲ ਦੀ ਹੀ ਇੱਛਾ ਕਰਦੇ ਹਨ।

### ਸੂਤਰ-31

लांगूलचालनमधश्चरणावपातं
भूमौ निपत्य वदनोदरदर्शनञ्च।
श्वा पिण्डदस्य कुरुते गजपुंगवस्तु
धीरं विलोकयति चाटुशतैश्च भुङ्क्ते।।३१।।

### ਪੰਜਾਬੀ ਉਚਾਰਣ

*ਲਾਂਗੂਲਚਾਲਨਮਧਸ਼ਚਰਣਾਵਪਾਤਮ*
*ਭੂਮੌ ਨਿਪਤਯ ਵਦਨੋਦਰਦਰਸ਼ਨੰਚ।*
*ਸ਼ਵਾ ਪਿੰਡਦਸਯ ਕੁਰੁਤੇ ਗਜਪੁੰਗਵਸਤੁ*
*ਧੀਰਮ ਵਿਲੋਕਯਤਿ ਚਾਟੁਸ਼ਤੈਸ਼ਚ ਭੁੰਕਤੇ॥*

### ਅਰਥ ਤੇ ਵਿਆਖਿਆ

ਕੁੱਤਾ ਰੋਟੀ-ਟੁੱਕੜ ਪਾਉਣ ਵਾਲੇ ਦੇ ਅੱਗੇ-ਪਿੱਛੇ ਪੂਛ ਹਿਲਾ ਕੇ ਪੈਰਾਂ 'ਚ ਡਿੱਗ ਕੇ ਜ਼ਮੀਨ 'ਤੇ ਲੋਟ-ਪੋਟ ਹੋ ਕੇ ਮੂੰਹ ਤੇ ਢਿੱਡ ਨੂੰ ਦਿਖਾ-ਦਿਖਾ ਕੇ ਉਸ ਦੀ ਚਾਪਲੂਸੀ ਕਰਦਾ ਹੈ, ਪਰ ਹਾਥੀ ਫਲ-ਪੱਤਰ ਆਦਿ ਖੁਆਉਣ ਵਾਲੇ ਵੱਲ ਪਹਿਲਾਂ ਇਕ ਵਾਰ ਗੰਭੀਰਤਾ ਨਾਲ ਦੇਖਦਾ ਹੈ, ਤੇ ਬਹੁਤ ਸਾਰੀਆਂ ਤਰਲੇ-ਮਿਨਤਾਂ ਕਰਵਾਉਣ ਮਗਰੋਂ ਹੀ ਭੋਜਨ ਨੂੰ ਮੂੰਹ ਲਾਉਂਦਾ ਹੈ। ਇਸ ਸੂਤਰ ਵਿਚ ਜਿਥੇ ਸਵਾਰਥੀ ਤੇ ਮੌਕਾਪ੍ਰਸਤ ਲੋਕਾਂ ਨੂੰ ਭੰਡਿਆ ਗਿਆ ਹੈ, ਉਥੇ ਸੁਹਿਰਦ ਤੇ ਸਵੈਮਾਨੀ ਲੋਕਾਂ ਨੂੰ ਵਡਿਆਇਆ ਗਿਆ ਹੈ।

### ਸੂਤਰ-32

परिवर्तिनि संसारे मृतः को वा न जायते।
स जातो येन जातेन याति वंशः समुन्नतिम्।।३२।।

### ਪੰਜਾਬੀ ਉਚਾਰਣ

*ਪਰਿਵਰਤਿਨਿ ਸੰਸਾਰੇ ਮ੍ਰਿਤਹ ਕੋ ਵਾ ਜਾਯਤੇ।*
*ਸ ਜਾਤੋ ਯੇਨ ਜਾਤੇਨ ਯਾਤਿ ਵੰਸ਼ਹ ਸਮੁੰਨਤਿਮ॥*

### ਅਰਥ ਤੇ ਵਿਆਖਿਆ

ਇਸ ਪਰਿਵਰਤਨਸ਼ੀਲ ਸੰਸਾਰ ਵਿਚ ਭਲਾ ਕੌਣ ਨਹੀਂ ਮਰਦਾ ਤੇ ਕੌਣ ਨਹੀਂ ਜੰਮਦਾ, ਪਰ ਜੰਮਣਾ ਸਿਰਫ਼ ਉਸ ਦਾ ਹੀ ਸਫਲ ਹੈ, ਜਿਸ ਨਾਲ ਵੰਸ਼ ਵਧੇ-ਫੁੱਲੇ। ਭਾਵ ਕਿ ਜੋ ਮਨੁੱਖ ਆਪਣੇ ਸਦਕਰਮਾਂ ਨਾਲ ਪੂਰੀ ਮਨੁੱਖ ਜਾਤੀ ਦਾ ਭਲਾ ਕਰੇ, ਉਸ ਦੀ ਤਰੱਕੀ ਦਾ ਰਾਹ ਖੋਲ੍ਹੇ, ਉਸ ਦਾ ਜੰਮਣਾ ਹੀ ਅਰਥ ਰੱਖਦਾ ਹੈ, ਨਹੀਂ ਤਾਂ ਜੰਮਦੇ-ਮਰਦੇ ਤਾਂ ਜਾਨਵਰ ਵੀ ਹਨ, ਉਨ੍ਹਾਂ ਦਾ ਜੰਮਣਾ-ਮਰਨਾ ਭਲਾ ਕਿਸ ਅਰਥ!

## ਸੂਤਰ-33

कुसुमस्तवकस्येव द्वयी वृत्तिर्मनस्विनः।
मूर्ध्नि वा सर्वलोकस्य विशीर्येत वनेऽथवा।।३३।।

### ਪੰਜਾਬੀ ਉਚਾਰਣ

*ਕੁਸੁਮਸਤਵਕਸਯੇਵ ਦਵਯੀ ਵ੍ਰਿਤੀਰਮਨਸਵਿਨਹ।*
*ਮੂਰਧਨਿ ਵਾ ਸਰਵਲੋਕਸਯ ਵਿਸ਼ੀਰਯੇਤ ਵਨੇਅਥਵਾ॥*

### ਅਰਥ ਤੇ ਵਿਆਖਿਆ

ਫੁੱਲਾਂ ਦੇ ਗੁੱਛੇ ਦੀ ਤਰ੍ਹਾਂ ਨੇਕ ਮਨੁੱਖਾਂ ਦੀ ਦੋ ਹੀ ਤਰ੍ਹਾਂ ਦੀ 'ਹੋਣੀ' ਹੁੰਦੀ ਹੈ, ਜਾਂ ਤਾਂ ਉਹ ਸਮੁੱਚੀ ਲੋਕਾਈ ਦੇ ਮਨ-ਮਸਤਕ 'ਤੇ ਰਾਜ ਕਰਦੇ ਹਨ ਜਾਂ ਫੇਰ ਜੰਗਲ ਵਿਚ ਮੁਰਝਾ ਕੇ ਖ਼ਤਮ ਹੋ ਜਾਂਦੇ ਹਨ। ਭਾਵ ਕਿ ਜਾਂ ਤਾਂ ਨੇਕ ਮਨੁੱਖਾਂ ਨੂੰ ਲੋਕ ਆਪਣੇ ਸਿਰ 'ਤੇ ਬਿਠਾਉਂਦੇ ਹਨ, ਜਾਂ ਫੇਰ ਉਨ੍ਹਾਂ ਦਾ ਏਨਾ ਅਨਾਦਰ ਤੇ ਅਣਦੇਖੀ ਕਰਦੇ ਹਨ ਕਿ ਉਹ ਇਸ ਸੰਸਾਰ-ਰੂਪੀ ਜੰਗਲ ਵਿਚ ਅਲੱਗ-ਥਲੱਗ ਪਏ ਫੁੱਲ ਦੀ ਤਰ੍ਹਾਂ ਮੁਰਝਾ ਜਾਂਦੇ ਹਨ।

## ਸੂਤਰ-34

सन्त्यन्येऽपि बृहस्पतिप्रभृतयः सम्भाविताः
पञ्चषास्तान्प्रत्येष विशेषविक्रमरुची राहुर्न वैरायते।
द्वावेव ग्रसते दिनेश्वरनिशाप्राणेश्वरा भास्वरौ
भ्रातः पर्वणि पश्य दानवपतिः शीर्षावशेषाकृतिः।।३४।।

### ਪੰਜਾਬੀ ਉਚਾਰਣ

*ਸੰਤਯੰਨਯੇਅਪਿ ਬ੍ਰਿਹਸਪਤਿਪ੍ਰਭ੍ਰਿਤਯਹ ਸੰਭਾਵਿਤਾਹ*
*ਪੰਚਸ਼ਾਸਤਾਨਪ੍ਰਤਯੇਸ਼ ਵਿਸ਼ੇਸ਼ਵਿਕਰਮਰੁਚੀ ਰਾਹੁਰਨ ਵੈਰਾਯਤੇ।*
*ਦਵਾਵੇਵ ਗ੍ਰਸਤੇ ਦਿਨੇਸ਼ਵਰਨਿਸ਼ਾਪ੍ਰਾਣੇਸ਼ਵਰਾ ਭਾਸਵਰੌ*
*ਭ੍ਰਾਤਹ ਪਰਵਣਿ ਪਸ਼ਯ ਦਾਨਵਪਤਿਹ ਸ਼ੀਰਸ਼ਾਵਸ਼ੇਸ਼ਾਕ੍ਰਿਤਿਹ॥*

### ਅਰਥ ਤੇ ਵਿਆਖਿਆ

ਆਕਾਸ਼ ਵਿਚ ਬ੍ਰਹਿਸਪਤੀ ਵਰਗੇ ਤੇਜਮਾਨ ਗ੍ਰਹਿ ਪੰਜ-ਛੇ ਹੋਰ ਵੀ ਹਨ, ਪਰ ਆਪਣੀ ਸ਼ਕਤੀ ਤੇ ਸਮਰੱਥਾ ਦਿਖਾਉਣ ਦਾ ਰੁਚੀਵਾਨ ਰਾਹੂ ਉਨ੍ਹਾਂ ਨਾਲ ਵੈਰ ਨਹੀਂ ਰੱਖਦਾ, ਉਹ ਤਾਂ ਸਿਰਫ਼ ਪੁੰਨਿਆ ਤੇ ਮੱਸਿਆ ਦੇ ਦਿਨ ਤੇਜਵੰਤ ਸੂਰਜ ਤੇ ਚੰਨ ਨੂੰ ਹੀ ਗ੍ਰਸਦਾ ਹੈ। ਭਾਵ ਕਿ ਸੱਚਾ ਸ਼ਕਤੀਸ਼ਾਲੀ ਮਨੁੱਖ ਸ਼ਕਤੀਸ਼ਾਲੀ ਲੋਕਾਂ ਨਾਲ ਹੀ ਵੈਰ ਕਮਾਉਂਦਾ ਹੈ, ਆਪਣੇ ਤੋਂ ਕਮਜ਼ੋਰਾਂ ਨਾਲ ਨਹੀਂ।

## ਸੂਤਰ-35

वहति भुवनश्रेणिं शेषः फणाफलकस्थितां
कमठपतिना मध्येपृष्ठं सदा स च विधार्यते।
तमपि कुरुते क्रीडाधीनं पयोधिरनादरादहह
महतां निःसीमानश्चरित्रविभूतयः।।३५।।

### ਪੰਜਾਬੀ ਉਚਾਰਣ

*ਵਹਤਿ ਭੁਵਨਸ਼੍ਰੇਣਿਮ ਸ਼ੇਸ਼ਹ ਫਣਾਫਲਕਸਥਿਤਾਮ*
*ਕਮਠਪਤਿਨਾ ਮਧਯੇਪ੍ਰਿਸ਼ਠਮ ਸਦਾ ਸ ਚ ਵਿਧਾਰਯਤੇ।*
*ਤਮਪਿ ਕੁਰੁਤੇ ਕ੍ਰੀੜਾਧੀਨਮ ਪਯੋਧਿਰਨਾਦਰਾਦਹਹ*
*ਮਹਤਾਮ ਨਿਹਸੀਮਾਨਸ਼ਚਰਿਤ੍ਰਵਿਭੂਤਯਹ॥*

### ਅਰਥ ਤੇ ਵਿਆਖਿਆ

ਜਿਸ ਸ਼ੇਸ਼ਨਾਗ ਨੇ ਆਪਣੇ ਫ਼ਨ ਉਤੇ ਚੌਦ੍ਹਾਂ ਭੁਵਨਾਂ (ਮੰਡਲ, ਸੰਸਾਰ) ਨੂੰ ਧਾਰਨ ਕੀਤਾ ਹੋਇਆ ਹੈ, ਉਸ ਸ਼ੇਸ਼ਨਾਗ ਨੂੰ ਵੀ ਕੱਛਪ (ਕੱਛੂ) ਨੇ ਆਪਣੇ ਉਤੇ ਧਾਰਨ ਕੀਤਾ ਹੋਇਆ ਹੈ। ਤੇ ਦੇਖੋ ਕੁਦਰਤ ਦੀ ਲੀਲ੍ਹਾ ਕਿ ਉਸ ਕੱਛਪ ਨੂੰ ਵੀ ਅੱਗੇ ਸਮੁੰਦਰ ਨੇ ਆਪਣੀ ਗੋਦ ਵਿਚ ਰੱਖਿਆ ਹੋਇਆ ਹੈ। ਆਹਾ! ਮਹਾਨ ਸ਼ਕਤੀਆਂ ਤੇ ਮਹਾਨ ਲੋਕਾਂ ਦੇ ਚਰਿੱਤਰ ਦੀ ਮਹਿਮਾ ਬਿਆਨੀ ਨਹੀਂ ਜਾ ਸਕਦੀ।

## ਸੂਤਰ-36

वरं प्राणोच्छेदः समदमघवन्मुक्तकुलिश-
प्रहारैरुद्गच्छद्बहुलदहनाद्गोरगुरुभिः ।
तुषाराद्रेः सूनोरहह पितरि क्लेशविवशे
न चासौ सम्पातः पयसि पयसां पत्युरुचितः।।३६।।

### ਪੰਜਾਬੀ ਉਚਾਰਣ

*ਵਰਮ ਪ੍ਰਾਣੋਛੇਦਹ ਸਮਦਮਘਵਨਮੁਕਤਕੁਲਿਸ਼ -*
*ਪ੍ਰਹਾਰੈਰੁੱਗਛਦਬਹੁਲਦਹਨਾਦਗੋਰਗੁਰੁਭਿਹ ।*
*ਤੁਸ਼ਾਰਾਦਰਹ ਸੂਨੋਰਹਹ ਪਿਤਰਿ ਕਲੇਸ਼ਵਿਵਸ਼ੇ*
*ਨ ਚਾਸੌ ਸੰਪਾਤਹ ਪਯਸਿ ਪਯੋਸਾਮ ਪਤਯੁਰੁਚਿਤਹ॥*

### ਅਰਥ ਤੇ ਵਿਆਖਿਆ

ਉਪਰ ਉਠਦੀਆਂ ਹੋਈਆਂ ਭਿਅੰਕਰ ਅੱਗ ਦੀਆਂ ਲਾਟਾਂ ਦੇ ਕਾਰਨ ਤੇ ਮਾਣਮੱਤੇ ਇੰਦਰ ਵੱਲੋਂ ਛੱਡੇ ਗਏ ਪੱਥਰ ਦੇ ਹਮਲੇ ਦੇ ਕਾਰਨ ਹਿਮਾਲੇ ਦੇ ਪੁੱਤਰ ਮੈਨਾਕ (ਮੇਨਕਾ ਤੋਂ ਹਿਮਾਲੇ ਦਾ ਪੁੱਤਰ ਇਕ ਪਹਾੜ, ਜੋ ਪੁਰਾਣਾਂ ਅਨੁਸਾਰ ਕੈਲਾਸ਼ ਦੇ ਉੱਤਰ ਵਿਚ ਹੈ। ਰਾਮਾਇਣ ਵਿਚ ਲਿਖਿਆ ਹੈ ਕਿ ਇਹ ਇੰਦਰ ਤੋਂ ਡਰ ਕੇ ਸਮੁੰਦਰ ਵਿਚ ਜਾ ਲੁਕਿਆ ਸੀ) ਦੇ ਖੰਭਾਂ ਦਾ ਕੱਟਿਆ ਜਾਣਾ ਕਿਤੇ ਵਧੇਰੇ ਚੰਗਾ ਹੈ, ਬਜਾਇ ਇਸ ਦੇ ਕਿ ਪਿਤਾ ਦੀ ਬਿਪਤਾ ਦੇ ਸਮੇਂ ਉਨ੍ਹਾਂ ਨੂੰ ਇਕੱਲਿਆਂ ਛੱਡ ਕੇ ਸਮੁੰਦਰ ਵਿਚ ਜਾ ਕੇ ਸਵੈ-ਰਾਖੀ ਲਈ ਲੁਕ ਜਾਣਾ।

## ਸੂਤਰ-37

यदचेतनोऽपिपादै स्पृष्टः प्रज्वलति सवितुरिनकान्तः।
ततेजस्वी पुरुषः परकृतनिकृर्ति कथं सहते।।३७।।

### ਪੰਜਾਬੀ ਉਚਾਰਣ

*ਯਦਚੇਤਨੋਅਪਿਪਾਦੈ ਸਪ੍ਰਿਸ਼ਟਹ ਪ੍ਰਜਵਲਤਿ ਸਵਿਤੁਰਿਨਕਾਂਤਹ।*
*ਤੱਤੇਜਸਵੀ ਪੁਰੁਸ਼ਹ ਪਰਕ੍ਰਿਤਨਿਕ੍ਰਿਤਿਮ ਕਥਮ ਸਹਤੇ॥*

### ਅਰਥ ਤੇ ਵਿਆਖਿਆ

ਜੇਕਰ ਅਚੇਤਨ ਸੂਰਜਕਾਂਤ-ਮਣੀ (ਆਤਸ਼ੀ ਸ਼ੀਸ਼ਾ, Magnifying Glass) ਵੀ ਸੂਰਜ ਦੀਆਂ ਕਿਰਨਾਂ ਦੇ ਸਿੱਧਾ ਸੰਪਰਕ ਵਿਚ ਆਉਣ 'ਤੇ ਬਲ ਉੱਠਦੀ ਹੈ, ਤਾਂ ਫੇਰ ਇਕ ਸਚੇਤਨ ਤੇਜਸਵੀ ਮਨੁੱਖ ਦੂਸਰੇ ਵੱਲੋਂ ਕੀਤੇ ਗਏ ਅਪਮਾਨ ਨੂੰ ਭੁਲਾ ਕਿਵੇਂ ਬਰਦਾਸ਼ਤ ਕਰ ਸਕਦਾ ਹੈ?

## ਸੂਤਰ-38

सिंहःशिशुरपिनिपततिमदमलिन कपोलभित्तिषुगजेषु।
प्रकृतिरियं सत्ववतां न खलु वयस्तेजसां हेतुः।।३८।।

### ਪੰਜਾਬੀ ਉਚਾਰਣ

*ਸਿੰਹਹਸ਼ਿਸ਼ੁਰਪਿਨਿਪਤਤਿਮਦਮਲਿਨ ਕਪੋਲਭਿੱਤੀਸ਼ੁਗਜੇਸ਼ੁ।*
*ਪ੍ਰਕ੍ਰਿਤਿਰਿਯਮ ਸਤਵਵਤਾਮ ਨ ਖਲੁ ਵਯਸਤੇਜਸਾਮ ਹੇਤੁਹ॥*

### ਅਰਥ ਤੇ ਵਿਆਖਿਆ

ਬੱਬਰ ਸ਼ੇਰ ਦਾ ਭਾਵੇਂ ਬੱਚਾ ਹੀ ਕਿਉਂ ਨਾ ਹੋਵੇ, ਤਾਂ ਵੀ ਉਹ ਮਾਣਮੱਤੇ ਹਾਥੀ ਉੱਤੇ ਹਮਲਾ ਕਰਦਾ ਹੈ। ਇਹ ਇਕ ਸੱਚਾਈ ਹੈ ਕਿ ਜ਼ੋਰਾਵਰਾਂ ਨਾਲ ਟੱਕਰ ਲੈਣਾ ਹੀ ਜ਼ੋਰਾਵਰਾਂ ਦਾ ਸੁਭਾਅ ਹੈ, ਉਨ੍ਹਾਂ ਦੇ ਜ਼ੋਰਾਵਰ ਤੇ ਤੇਜਸਵੀ ਹੋਣ ਵਿਚ ਉਨ੍ਹਾਂ ਦੀ ਸਰੀਰਕ ਉਮਰ ਜਾਂ ਸਰੀਰਕ ਅਵਸਥਾ ਕੋਈ ਅਰਥ ਨਹੀਂ ਰੱਖਦੀ।

## ਦ੍ਰਵ ਪ੍ਰਸੰਸਾ
## (ਵਿਸ਼ਿਆਂ ਦੀ ਵਡਿਆਈ ਦੇ ਸੂਤਰ)

### ਸੂਤਰ-39

जातिर्यातु रसातलं गुण गणैस्तत्राप्यधो गच्छतात्
शीलं शैलतटात्पतत्वभिजनः संदह्यतां वह्निना।
शौर्ये वैरिणि वज्रमाशु निपतत्वर्थोऽस्तु नः केवलं
येनैकेन विनागुणास्तृणलवप्रायाः समस्तास्मे।।३९।।

### ਪੰਜਾਬੀ ਉਚਾਰਣ

*ਜਾਤਿਰਯਾਤ ਰਸਾਤਲਮ ਗੁਣ ਗਣੈਸਤਤਰਾਪਯਧੋ ਗੱਛਤਾਤ*
*ਸ਼ੀਲਮ ਸ਼ੈੱਲਤਟਾਤਪਤਵਭਿਜਨਹ ਸੰਦਹਯਤਾਮ ਵਹਿਨਾ।*
*ਸ਼ੌਰਯੇ ਵੈਰਿਣਿ ਵਜਰਮਾਸ਼ੁ ਨਿਪਤੱਤਵਰਥੋਅਸਤੁ ਨਹ ਕੇਵਲਮ*
*ਯੇਨੈਕੇਨ ਵਿਨਾਗੁਣਾਸਤ੍ਰਿਣਲਵਪ੍ਰਾਯਾਹ ਸਮਸਤਾਸਮੇ॥*

### ਅਰਥ ਤੇ ਵਿਆਖਿਆ

ਸਾਡੀ ਜ਼ਾਤੀ ਭਾਵੇਂ ਰਸਾਤਲ ਵਿਚ ਚਲੀ ਜਾਵੇ, ਗੁਣਵਾਨ ਮਨੁੱਖ ਭਾਵੇਂ ਉਸ ਤੋਂ ਵੀ ਹੇਠਾਂ ਡਿੱਗ ਜਾਵੇ, ਸਦਾਚਾਰ ਮਨੁੱਖ ਭਾਵੇਂ ਪਹਾੜ ਤੋਂ ਡਿੱਗ ਕੇ ਚਕਨਾਚੂਰ ਹੋ ਜਾਵੇ, ਇਕੋ ਪਰਿਵਾਰ ਦੇ ਲੋਕ ਭਾਵੇਂ ਸਾੜੇ ਤੇ ਗੈਰ-ਇਤਫ਼ਾਕੀ ਦੀ ਅੱਗ ਵਿਚ ਸੜ ਕੇ ਸੁਆਹ ਹੋ ਜਾਣ, ਦੁਸ਼ਮਣ-ਜੇਤੂ ਸਾਡੀ ਸੂਰਬੀਰਤਾ 'ਤੇ ਭਾਵੇਂ ਪੱਥਰ ਹੀ ਡਿੱਗ ਪਵੇ, ਇਸ ਤਰ੍ਹਾਂ ਭਾਵੇਂ ਸਾਡਾ ਸਰਵਨਾਸ਼ ਹੀ ਕਿਉਂ ਨਾ ਹੋ ਜਾਵੇ, ਪਰ ਤਾਂ ਵੀ ਸਾਨੂੰ ਪੈਸੇ ਦੇ ਪਿੱਛੇ ਅੰਨ੍ਹੇ ਹੋਏ ਲੋਕਾਂ ਨੂੰ ਪੈਸੇ ਤੋਂ ਬਿਨਾ ਹੋਰ ਕੁਝ ਨਹੀਂ ਦਿਸਦਾ। ਬਸ ਸਾਡਾ ਪੈਸਾ ਬਚਿਆ ਰਹਿ ਜਾਵੇ, ਬਾਕੀ ਦੇ ਨੈਤਿਕ ਗੁਣ ਆਦਿ ਬੇਸ਼ੱਕ ਤਬਾਹ ਹੁੰਦੇ ਹੋ ਜਾਣ, ਸਾਨੂੰ ਕੀ? ਕੀ ਅਜੋਕੇ ਮਨੁੱਖ ਦਾ ਜੀਵਨ ਨਜ਼ਰੀਆ ਇਸੇ ਕਿਸਮ ਦਾ ਨਹੀਂ ਹੋ ਗਿਆ ਹੈ?

### ਸੂਤਰ-40

तानीन्द्रियाण्यविकलानि तदेव नाम
सा बुद्धिरप्रतिहता वचनं तदेव।
अर्थोष्मणा विरहितः पुरुषः स एव
त्वन्यः क्षणेन भवतीति विचित्रमेतत्।।४०।।

### ਪੰਜਾਬੀ ਉਚਾਰਣ

*ਤਾਨੀਂਦਰਿਆਣਯਵਿਕਲਾਨਿ ਤਦੇਵ ਨਾਮ*
*ਸਾ ਬੁੱਧੀਰਪ੍ਰਤਿਹਤਾ ਵਚਨਮ ਤਦੇਵ।*
*ਅਰਥੋਸ਼ਮਣਾ ਵਿਰਹਿਤਹ ਪੁਰੁਸ਼ਹ ਸ ਏਵ*
*ਤਵਨਯਹ ਕਸ਼ਣੇਨ ਭਵਤੀਤਿ ਵਿਚਿਤਰਮੇਤਤ॥*

### ਅਰਥ ਤੇ ਵਿਆਖਿਆ

ਮਨੁੱਖ ਅੰਦਰ ਉਹੀ ਸਾਰੀਆਂ ਇੰਦਰੀਆਂ ਰਹਿੰਦੀਆਂ ਹਨ, ਉਸ ਦਾ ਉਹੀ ਨਾਮ ਰਹਿੰਦਾ ਹੈ, ਉਸ ਦੀ ਉਹੀ ਪਹਿਲਾਂ ਵਾਲੀ ਅਸੀਮ ਬੁੱਧੀ ਰਹਿੰਦੀ ਹੈ, ਪਹਿਲਾਂ ਵਰਗੀ ਉਹੀ

ਆਵਾਜ਼ ਰਹਿੰਦੀ ਹੈ, ਸਾਰਾ ਕੁਝ ਉਹੀ ਰਹਿੰਦਾ ਹੈ, ਪਰ ਜਦੋਂ ਮਨੁੱਖ ਧਨ-ਦੌਲਤ ਦੀ ਗਰਮੀ ਤੋਂ ਮੁਕਤ ਹੋ ਜਾਂਦਾ ਹੈ, ਤਾਂ ਉਹ ਪਲ-ਮਾਤਰ ਵਿਚ ਹੀ ਹੋਰ ਦਾ ਕੁਝ ਹੋਰ ਹੀ ਬਣ ਜਾਂਦਾ ਹੈ। ਉਹ ਸਵਾਰਥ ਦਾ ਸਾਥ ਛੱਡ ਕੇ ਸਬਰ-ਸੰਤੋਖ ਨੂੰ ਆਪਣਾ ਸਾਥੀ ਬਣਾ ਲੈਂਦਾ ਹੈ।

## ਸੂਤਰ-41

यस्यास्ति वित्तं स नरः कुलीनः
स पण्डिताः स श्रुतवान्गुणज्ञः।
स एव वक्ता स च दर्शनीयः
सर्वे गुणाः काञ्चनमाश्रयन्ते।।४१।।

### ਪੰਜਾਬੀ ਉਚਾਰਣ

*ਯਸਯਾਸਤਿ ਵਿੱਤਮ ਸ ਨਰਹ ਕੁਲੀਨਹ*
*ਸ ਪੰਡਿਤਾਹ ਸ ਸ਼ਰੁਤਵਾਂਗੁਣਗਿਅਹ।*
*ਸ ਏਵ ਵਕਤਾ ਸ ਚ ਦਰਸ਼ਨੀਯਹ*
*ਸਰਵੇ ਗੁਣਾਹ ਕਾਂਚਨਮਾਸ਼ਰਯੰਤੇ॥*

### ਅਰਥ ਤੇ ਵਿਆਖਿਆ

ਜਿਸ ਦੇ ਕੋਲ ਧਨ-ਦੌਲਤ ਹੈ, ਉਹੀ ਖ਼ਾਨਦਾਨੀ ਹੈ, ਉਹੀ ਗਿਆਨੀ-ਪੰਡਿਤ ਹੈ, ਉਹੀ ਵਿਦਵਾਨ ਤੇ ਗੁਣਵਾਨ ਹੈ, ਉਹੀ ਚੰਗਾ ਬੁਲਾਰਾ ਤੇ ਦਰਸ਼ਨੀ (ਆਕਰਸ਼ਕ ਦਿੱਖ ਵਾਲਾ) ਹੈ। ਸੌ ਦੀ ਇਕ ਗੱਲ — ਜਿਸ ਦੇ ਘਰ ਦਾਣੇ, ਉਸ ਦੇ ਕਮਲੇ ਵੀ ਸਿਆਣੇ।

## ਸੂਤਰ-42

दौर्मन्त्र्यान्नृपतिर्विनश्यति यतिः संगात्सुतो लालनाद्
विप्रोऽनध्ययनात्कुलं कुतनयाच्छीलं खलोपासनात्।
ह्रीर्मद्यादनवेक्षणादपि कृषिः स्नेहः प्रवासाश्रयान्मैत्री
चाप्रणयात्समृद्धिरनयात्त्यागात्प्रमादाद्धनम् ।।४२।।

### ਪੰਜਾਬੀ ਉਚਾਰਣ

*ਦੌਰਮੰਤਰਾਯਾਨ੍ਰਿਪਤਿਰਵਿਨਸ਼ਯਤਿ ਯਤਿਹ ਸੰਗਾਤਸੁਤੋ ਲਾਲਨਾਦ*
*ਵਿਪਰੋਅਨਧਯਯਨਾਤਕੁਲਮ ਕੁਤਨਯਾਛੀਲਮ ਖਲੋਪਾਸਨਾਤ।*
*ਹਰੀਰਮਦਿਆਦਨਵੇਕਸ਼ਣਾਦਪਿ ਕ੍ਰਿਸ਼ਿਹ ਸਨੇਹਹ ਪ੍ਰਵਾਸਾਸ਼ਰਯਾਨਮੈਤਰੀ*
*ਚਾਪ੍ਰਣਯਾਤਸਮ੍ਰਿੱਧਿਰਨਯਾਤਯਾਗਾਤਪ੍ਰਮਾਦਾਧਨਮ ॥*

### ਅਰਥ ਤੇ ਵਿਆਖਿਆ

ਇਕ ਮਾੜੇ ਮੰਤਰੀ ਕਰਕੇ ਰਾਜਾ, ਵਿਸ਼ਿਆਂ ਵਿਚ ਪੈ ਜਾਣ ਕਰਕੇ ਜੋਗੀ, ਲਾਡ-ਪਿਆਰ ਕਰਕੇ ਪੁੱਤਰ, ਨਾ ਪੜ੍ਹਨ ਕਰਕੇ ਬ੍ਰਾਹਮਣ, ਕੁਪੁੱਤ ਕਰਕੇ ਵੰਸ਼, ਦੁਸ਼ਟਾਂ ਨਾਲ ਮੇਲ-

ਮਿਲਾਪ ਕਰਕੇ ਸਦਾਚਾਰਕਤਾ, ਸ਼ਰਾਬ ਆਦਿ ਨਸ਼ਿਆਂ ਦੇ ਸੇਵਨ ਨਾਲ ਸ਼ਰਮ, ਰਾਖੀ ਨਾ ਕਰਕੇ ਖੇਤੀ, ਹਮੇਸ਼ਾ ਦੂਰ ਰਹਿਣ ਕਰਕੇ ਦੋਸਤੀ, ਅਨੈਤਿਕ ਕਰਮਾਂ ਕਰਕੇ ਸ਼ੁਹਰਤ ਅਤੇ ਵਧੇਰੇ ਦਾਨ ਤੇ ਆਪਣੇ ਮਨੋਰੰਜਨ ਆਦਿ ਦੇ ਸੁੱਖ-ਸਾਧਨਾਂ 'ਤੇ ਖ਼ਰਚ ਕਰਨ ਕਰਕੇ ਧਨ ਨਸ਼ਟ ਹੁੰਦਾ ਹੈ।

### ਸੂਤਰ-43

दानं भोगो नाशस्तिस्त्रो गतयो भवन्ति वित्तस्य।
यो न ददाति न भुङ्क्तेतस्य तृतीया गतिर्भवति।।४३।।

### ਪੰਜਾਬੀ ਉਚਾਰਣ

*ਦਾਨਮ ਭੋਗੋ ਨਾਸ਼ਸਤਿਸਤਰੋ ਗਤਯੋ ਭਵੰਤਿ ਵਿੱਤਸਯ।*
*ਯੋ ਨ ਦਦਾਤਿ ਨ ਭੁੰਕਤੇਤਸਯ ਤ੍ਰਿਤੀਯਾ ਗਤਿਰਭਵਤਿ॥*

### ਅਰਥ ਤੇ ਵਿਆਖਿਆ

ਧਨ-ਦੌਲਤ ਦੀ ਤਿੰਨ ਹੀ ਤਰ੍ਹਾਂ ਦੀ 'ਹੋਣੀ' ਹੁੰਦੀ ਹੈ। ਦਾਨ, ਭੋਗ ਤੇ ਨਾਸ਼। ਜੋ ਮਨੁੱਖ ਆਪਣੇ ਧਨ ਦਾ ਨਾ ਦਾਨ ਕਰਦਾ ਹੈ, ਨਾ ਉਸ ਨੂੰ ਭੋਗਦਾ ਹੈ, ਉਸ ਦੇ ਧਨ ਨਾਲ ਤੀਸਰੀ ਤਰ੍ਹਾਂ ਦੀ 'ਹੋਣੀ' ਵਾਪਰਦੀ ਹੈ, ਭਾਵ ਕਿ ਉਹ ਨਸ਼ਟ ਹੋ ਜਾਂਦਾ ਹੈ।

### ਸੂਤਰ-44

मणिः शाणोल्लीढः समर विजयी हेतिनिहतो
मदक्षीणो नागः शरदि सरितः श्यानपुलिनाः।
कलाशेषश्चन्द्रः सुरतमृदिता बालवनिता
तनिम्ना शोभन्ते गलितविभवाश्चार्थिषुजनाः।।४४।।

### ਪੰਜਾਬੀ ਉਚਾਰਣ

*ਮਣਿਹ ਸ਼ਾਣੋਲੀਢਹ ਸਮਰ ਵਿਜਯੀ ਹੇਤਿਨਿਹਤੋ*
*ਮਦਕਸ਼ੀਣੋ ਨਾਗਹ ਸ਼ਰਦਿ ਸਰਿਤਹ ਸ਼ਯਾਨਪੁਲਿਨਾਹ।*
*ਕਲਾਸ਼ੇਸ਼ਸ਼ਚੰਦਰਹ ਸੁਰਤਮ੍ਰਿਦਿਤਾ ਬਾਲਵਨਿਤਾ*
*ਤਨਿਮਨਾ ਸ਼ੋਭੰਤੇ ਗਲਿਤਵਿਭਵਾਸ਼ਚਾਰਥਿਸ਼ੁਜਨਾਹ॥*

### ਅਰਥ ਤੇ ਵਿਆਖਿਆ

ਸਾਣ 'ਤੇ ਲਗਾ ਕੇ ਖਰਾਦੀ-ਤਰਾਸ਼ੀ ਹੋਈ ਮਣੀ, ਤੇਜ਼ਧਾਰ ਹਥਿਆਰਾਂ ਨਾਲ ਜ਼ਖਮੀ ਹੋਇਆ ਯੁੱਧ-ਜੇਤੂ, ਮਦਮਸਤ ਚਲਦਾ ਹਾਥੀ, ਸਿਆਲ ਰੁੱਤ ਦੀਆਂ ਕੁਝ-ਕੁਝ ਘਟੇ ਪਾਣੀ ਵਾਲੀਆਂ ਨਦੀਆਂ, ਘਟਿਆ ਹੋਇਆ ਚੰਨ੍ਹ, ਰੁੱਤ ਆਈ ਵਿਚ ਨੌਜਆਨ ਇਸਤਰੀ ਦੀ ਮਾਣੀ ਹੋਈ ਪ੍ਰੇਮ-ਛੋਹ ਤੇ ਸਦਕਰਮ ਵਿਚ ਧਨ ਖਰਚ ਕੇ ਗ਼ਰੀਬ ਹੋਇਆ ਮਨੁੱਖ, ਇਹ ਸਾਰੇ ਸੂਖਮਤਾ-ਭਾਵ ਵਿਚ ਬੜੇ ਚੰਗੇ ਲੱਗਦੇ ਹਨ।

## ਸੂਤਰ-45

परिक्षीणः कश्चित्स्पृहयति यायनां प्रसृतये
स पश्चात्सम्पूर्णो कलयति धरित्रीं तृणसमाम्।
अतश्चानैकान्त्याद् गुरुलघुतयार्थेषु धनिनामवस्था
वस्तू निप्रथयति च संकोचयति च।।४५।।

### ਪੰਜਾਬੀ ਉਚਾਰਣ

*ਪਰਿਕਸ਼ੀਣਹ ਕਸ਼ਚਿਤਸਪ੍ਰਿਹਯਤਿ ਯਾਵਨਾਮ ਪ੍ਰਸ੍ਰਿਤਯੇ*
*ਸ ਪਸ਼ਚਾਤਸੰਪੂਰਣੋ ਕਲਯਤਿ ਧਰਿਤਰੀਮ ਤ੍ਰਿਣਸਮਾਮ।*
*ਅਤਸ਼ਚਾਨੈਕਾਂਤਯਾਦ ਗੁਰੁਲਘੁਤਯਾਰਥੇਸ਼ੁ ਧਨਿਨਾਮਵਸਥਾ*
*ਵਸਤੂ ਨਿਪ੍ਰਥਯਤਿ ਚ ਸੰਕੋਚਯਤਿ ਚ॥*

### ਅਰਥ ਤੇ ਵਿਆਖਿਆ

ਇਕ ਗ਼ਰੀਬ ਮਨੁੱਖ ਮੁੱਠੀ ਭਰ ਜੌਂ ਲਈ ਤਰਸਦਾ ਹੈ, ਉਸ ਦੀ ਕਾਮਨਾ ਕਰਦਾ ਹੈ, ਪਰ ਜਦੋਂ ਉਹੀ ਮਨੁੱਖ ਰੱਬੀ ਸਬੱਬੀਂ ਧਨ-ਦੌਲਤ ਨਾਲ ਭਰਪੂਰ ਹੋ ਜਾਂਦਾ ਹੈ ਤਾਂ ਉਸ ਨੂੰ ਉਸ ਸਮੇਂ ਇਹ ਧਰਤੀ ਵੀ ਇਕ ਤਿਣਕੇ ਸਮਾਨ ਲੱਗਦੀ ਹੈ। ਇਸ ਤਰ੍ਹਾਂ ਬਾਹਰੀ ਪਦਾਰਥਾਂ ਦੀ ਮਹੱਤਾ ਅਨਿਸ਼ਚਿਤ ਹੋਣ ਦੇ ਕਾਰਨ ਧਨਾਢ ਲੋਕਾਂ ਦੇ ਮਨ ਦੀ ਅਵਸਥਾ ਹੀ ਉਨ੍ਹਾਂ ਨੂੰ ਛੋਟਾ ਜਾਂ ਵੱਡਾ ਬਣਾਉਂਦੀ ਹੈ। ਭਾਵ ਕਿ ਬਾਹਰੀ ਪਦਾਰਥਾਂ ਤਾਂ ਆਉਣੇ-ਜਾਣੇ ਹੁੰਦੇ ਹਨ, ਅੱਜ ਸਾਡੇ ਕੋਲ , ਕੱਲ੍ਹ ਕਿਸੇ ਹੋਰ ਕੋਲ, ਪਰ ਇਹ ਸਾਡੇ ਮਨ ਦੀ ਅਵਸਥਾ ਹੀ ਹੁੰਦੀ ਹੈ, ਜੋ ਸਾਨੂੰ ਦੁੱਖ ਵਿਚ ਸ਼ਾਂਤ ਵੀ ਰੱਖ ਸਕਦੀ ਹੈ ਤੇ ਸੁੱਖ ਵਿਚ ਅਸ਼ਾਂਤ ਵੀ।

## ਸੂਤਰ-46

राजन्दुधुक्षसि यदि क्षिति धेनुमेतां
तेनाद्य वत्समिव लोकममुम्पुषाण।
तस्मिश्च सम्यगनिशं परिपुष्यमाणे
नानाफलं फलति कल्पलतेव भूमिः।।४६।।

### ਪੰਜਾਬੀ ਉਚਾਰਣ

*ਰਾਜੰਦੁਧੁਕਸ਼ਸਿ ਯਦਿ ਕਸ਼ਿਤਿ ਧੇਨੁਮੇਤਾਮ*
*ਤੇਨਾਦਿਆ ਵਤਸਮਿਵ ਲੋਕਮਮੁੰਪੁਸ਼ਾਣ।*
*ਤਸੰਮਿਸ਼ਚ ਸਮਯਗਨਿਸ਼ਮ ਪਰਿਪੁਸ਼ਯਮਾਣੇ*
*ਨਾਨਾਫਲਮ ਫਲਤਿ ਕਲਪਲਤੇਵ ਭੂਮਿਹ॥*

### ਅਰਥ ਤੇ ਵਿਆਖਿਆ

ਹੇ ਰਾਜਨ! ਜੇ ਤੂੰ ਇਸ ਧਰਤੀ-ਰੂਪੀ ਗਾਂ ਦਾ ਦੁੱਧ ਚੋਅਣਾ ਚਾਹੁੰਦਾ ਹੈਂ ਤਾਂ ਆਪਣੀ ਪਰਜਾ ਦਾ ਪਾਲਣ-ਪੋਸ਼ਣ ਧਰਤੀ-ਰੂਪੀ ਗਾਂ ਦੇ ਵਛੜੇ ਦੀ ਤਰ੍ਹਾਂ ਕਰ। ਚੰਗੀ ਤਰ੍ਹਾਂ ਤੇ ਨਿਰੰਤਰ ਪਰਜਾ ਦਾ ਪਾਲਣ-ਪੋਸ਼ਣ ਕਰਨ 'ਤੇ ਹੀ ਧਰਤੀ ਤੈਨੂੰ ਕਲਪਬਿਰਛ (ਦੇਵਤਿਆਂ ਦਾ ਬਿਰਛ) ਦੀ ਤਰ੍ਹਾਂ ਆਪਣੇ ਫਲਾਂ ਨਾਲ ਲੱਦੇਗੀ।

## ਸੂਤਰ-47

सत्याऽनृता च परुषा प्रियवादिनी च
हिंस्रा दयालुरपि चार्थपरा वदान्या।
नित्यव्यया प्रचुरनित्य धनागमा च
वाराङ्गनेव नृपनीतिरनेक रूपा।।४७।।

### ਪੰਜਾਬੀ ਉਚਾਰਣ

*ਸਤਯਅਨ੍ਰਿਤਾ ਚ ਪਰੁਸ਼ਾ ਪ੍ਰਿਯਵਾਦਿਨੀ ਚ*
*ਹਿਸਰਾ ਦਯਾਲੁਰਪਿ ਚਾਰਥਪਰਾ ਵਦਾਨਯਾ।*
*ਨਿਤਵਯਯਾ ਪ੍ਰਚੁਰਨਿਤਯ ਧਨਾਗਮਾ ਚ*
*ਵਾਰਾਂਗਨੇਵ ਨ੍ਰਿਪਨੀਤਿਰਨੇਕ ਰੂਪਾ॥*

### ਅਰਥ ਤੇ ਵਿਆਖਿਆ

ਕਦੇ ਸੱਚ, ਕਦੇ ਝੂਠ, ਕਦੇ ਕੌੜੇ ਤੇ ਕਦੇ ਮਿੱਠੇ ਬੋਲ ਬੋਲਣ ਵਾਲੀ, ਕਦੇ ਘਾਤਕ, ਕਦੇ ਸੁਹਿਰਦ, ਕਦੇ ਸਵਾਰਥੀ, ਕਦੇ ਪਰਉਪਕਾਰੀ, ਨਿੱਤ ਬੇਤਹਾਸ਼ਾ ਖ਼ਰਚ ਕਰਨ ਵਾਲੀ ਤੇ ਨਿੱਤ ਬੇਤਹਾਸ਼ਾ ਕਮਾਈ ਕਰਨ ਵਾਲੀ 'ਰਾਜਨੀਤੀ' ਇਕ ਵੇਸਵਾ ਵਰਗੀ ਹੁੰਦੀ ਹੈ, ਜੋ ਬਹੁਤ ਵੱਡੀ ਮੌਕਾਪ੍ਰਸਤ ਹੁੰਦੀ ਹੈ, ਮੌਕਾ-ਮੇਲ ਬਦਲਦਿਆਂ ਹੀ ਉਹ ਆਪਣੇ ਸਵਾਰਥਾਂ ਨੂੰ ਪੂਰਾ ਕਰਨ ਲਈ ਆਪਣੇ ਤੇਵਰ ਵੀ ਬਦਲ ਲੈਂਦੀ ਹੈ।

## ਸੂਤਰ-48

आज्ञा कीर्तिः पालनं ब्राह्मणानां
दानं भोगो मित्रसंरक्षणञ्च।
येषामेते षड्गुणा न प्रवृत्ताः
कोऽर्थस्तेषां पार्थिवोपाश्रयेण।।४८।।

### ਪੰਜਾਬੀ ਉਚਾਰਣ

*ਆਗਿਆ ਕੀਰਤੀਹ ਪਾਲਨਮ ਬ੍ਰਾਹਮਣਾਨਾਮ*
*ਦਾਨਮ ਭੋਗੋ ਮਿਤਰਸੰਰਕਸ਼ਣੰਚ।*
*ਯੇਸ਼ਾਮੇਤੇ ਸ਼ਡਗੁਣਾ ਨ ਪ੍ਰਵ੍ਰਿੱਤਾਹ*
*ਕੋਅਰਥਸਤੇਸ਼ਾਮ ਪਾਰਥਿਵੋਪਾਸ਼ਰਯੇਣ॥*

### ਅਰਥ ਤੇ ਵਿਆਖਿਆ

ਹੇ ਰਾਜਨ! ਜਿਹੜੇ ਰਾਜਿਆਂ ਅੰਦਰ ਹਕੂਮਤ ਦੀ ਪ੍ਰਭੁਤਾ, ਜਸ ਪ੍ਰਾਪਤੀ ਦੀ ਕਾਮਨਾ, ਬ੍ਰਾਹਮਣਾਂ ਦਾ ਸਤਿਕਾਰ ਤੇ ਸੰਭਾਲ, ਦਾਨ ਦੇਣ ਦੀ ਸਮਰੱਥਾ, ਖ਼ਰਚ ਕਰਨ ਦਾ ਖੁੱਲ੍ਹਾ ਦਿਲ ਤੇ ਮਿੱਤਰ-ਰੱਖਿਆ ਆਦਿ ਛੇ ਗੁਣ ਨਹੀਂ ਹਨ, ਅਜਿਹੇ ਰਾਜਿਆਂ ਦੀ ਸੇਵਾ ਤੇ ਸਤਿਕਾਰ ਕਰਨ ਦਾ ਕੀ ਲਾਭ ਹੈ? ਉਹ ਤਾਂ ਸਿਰਫ਼ ਨਾਂਅ ਦੇ ਹੀ ਰਾਜੇ ਹਨ, ਅਜਿਹੇ ਰਾਜਿਆਂ ਨੂੰ ਫਿਟਕਾਰ ਹੈ।

## ਸੂਤਰ-49

तद्धात्रा निजभालपट्टलिखितं स्तोकं महद्वा धनं
तत्प्राप्नोति मरुस्थलेऽपि नितरां मेरौ ततो नाधिकम्।
तद्धीरो भव वित्तवत्सु कृपणां वृत्तिं वृथा मा कृथा
कूपेपश्य पयोनिधावपिघटो गृह्णातितुल्यंजलम्।।४९।।

### ਪੰਜਾਬੀ ਉਚਾਰਣ

*ਤੱਧਾਤਰਾ ਨਿਜਭਾਲਪੱਟਲਿਖਿਤਮ ਸਤੋਕਮ ਮਹਦਵਾ ਧਨਮ*
*ਤਤਪ੍ਰਾਪਨੋਤਿ ਮਰੁਸਥਲੇਅਪਿ ਨਿਤਰਾਮ ਮੇਰੌ ਤਤੋ ਨਾਧਿਕਮ।*
*ਤੱਧੀਰੋ ਭਵ ਵਿੱਤਵਤਸੁ ਕ੍ਰਿਪਣਾਮ ਵ੍ਰਿੱਤਿਮ ਵ੍ਰਿਥਾ ਮਾ ਕ੍ਰਿਥਾ*
*ਕੂਪੇਪਸ਼ਯ ਪਯੋਨਿਧਾਵਪਿਘਟੋ ਗ੍ਰਹਿਣਾਤਿਤੁਲਯੰਜਲਮ॥*

### ਅਰਥ ਤੇ ਵਿਆਖਿਆ

ਵਿਧਾਤਾ ਨੇ ਸਾਡੀ ਕਿਸਮਤ ਵਿਚ ਜੋ ਲਿਖਿਆ ਹੈ, ਉਹ ਹਰ ਹੀਲੇ ਤੇ ਹਰ ਹਾਲੇ ਸਾਨੂੰ ਮਿਲ ਕੇ ਰਹਿੰਦਾ ਹੈ। ਅਸੀਂ ਭਾਵੇਂ ਮਾਰੂਥਲੀ ਧਰਤੀ 'ਤੇ ਵਿਚਰ ਰਹੇ ਹੋਈਏ, ਉਥੇ ਵੀ ਸਾਡੀ ਕਿਸਮਤ ਵਿਚ ਲਿਖਿਆ ਧਨ-ਸੁੱਖ ਸਾਨੂੰ ਮਿਲਦਾ ਹੀ ਹੈ। ਇਸੇ ਤਰ੍ਹਾਂ ਸੋਨੇ ਦੇ ਬਣੇ ਸੁਮੇਰ ਪਰਬਤ 'ਤੇ ਜਾ ਕੇ ਸਾਨੂੰ ਸਾਡੀ ਕਿਸਮਤ ਵਿਚ ਲਿਖੇ ਤੋਂ ਕੁਝ ਵੱਧ ਵੀ ਨਹੀਂ ਮਿਲਣ ਲੱਗਾ। ਇਸ ਲਈ ਆਪਣੀ ਕਿਸਮਤ ਵਿਚ ਲਿਖੇ 'ਤੇ ਹੀ ਸੰਤੋਖ ਕਰੋ, ਧਨਾਢਾਂ ਅੱਗੇ ਐਵੇਂ ਹੀਣ ਨਾ ਬਣੋ। ਖੂਹ ਹੋਵੇ ਜਾਂ ਸਮੁੰਦਰ, ਉਸ ਵਿਚ ਘੜਾ ਪਾਉਣ 'ਤੇ ਸਾਨੂੰ ਓਨਾ ਹੀ ਪਾਣੀ ਮਿਲਦਾ ਹੈ, ਜਿੰਨਾ ਘੜੇ ਵਿਚ ਸਮਾ ਸਕੇ। ਇਸ ਲਈ ਆਪਣੀ ਪਾਤਰਤਾ ਵਧਾਓ, ਆਪਣਾ ਭਾਂਡਾ ਵੱਡਾ ਕਰੋ। ਵੱਡੇ ਵਸੀਲਿਆਂ ਤੋਂ ਤਾਂ ਹੀ ਵੱਡਾ ਫਲ ਮਿਲੇਗਾ, ਜੇ ਸਾਡਾ ਪਾਤਰ (ਭਾਂਡਾ) ਤੇ ਸਾਡੀ ਪਾਤਰਤਾ (ਯੋਗਤਾ) ਵੱਡੀ ਹੋਵੇਗੀ।

## ਸੂਤਰ-50

त्वमेव चातकाधारोऽसीति केषाँ न गोचरः।
किमम्भोदवरास्माकं कार्पण्योक्तिं प्रतीक्षसे।।५०।।

### ਪੰਜਾਬੀ ਉਚਾਰਣ

*ਤਵਮੇਵ ਚਾਤਕਾਧਾਰੋਅਸੀਤਿ ਕੇਸ਼ਾਂ ਨ ਗੋਚਰਹ।*
*ਕਿਮੰਭੋਦਵਰਾਸਮਾਕਮ ਕਾਰਪਣਯੋਕਤਿਮ ਪ੍ਰਤੀਕਸ਼ਸੇ॥*

### ਅਰਥ ਤੇ ਵਿਆਖਿਆ

ਇਹ ਤੇ ਇਸ ਤੋਂ ਅਗਲਾ ਸੂਤਰ ਪਪੀਹੇ (ਚਾਤ੍ਰਿਕ) ਤੇ ਬੱਦਲ ਵਿਚ ਇਕ ਸੰਵਾਦ ਹੈ। ਇਸ ਸੂਤਰ ਵਿਚ ਪਪੀਹਾ ਬੱਦਲ ਨੂੰ ਪੁੱਛ ਰਿਹਾ ਹੈ – ਹੇ ਸ੍ਰੇਸ਼ਠ ਬੱਦਲ! ਤੁਸੀਂ ਸਾਡੇ ਜੀਵਨ ਦੇ ਆਧਾਰ ਹੋ, ਇਸ ਸੱਚ ਤੋਂ ਸਾਰੇ ਜਾਣੂੰ ਹਨ, ਫੇਰ ਭਲਾ ਤੁਸੀਂ ਸਾਡੀਆਂ ਜੋਦੜੀਆਂ ਦੀ ਉਡੀਕ ਕਿਉਂ ਕਰਦੇ ਹੋ, ਆਪਣੇ-ਆਪ ਕਿਉਂ ਨਹੀਂ ਆਉਂਦੇ?

## ਸੂਤਰ-51

रे रे चातक सावधानमनसा मित्र क्षणं श्रूयतामम्भोदाः
बहवो हि सन्ति गगने सर्वेऽपि नैतादृशाः।
केचिद् वृष्टि भिरार्द्रयन्ति वसुधां गर्जन्ति केचिद् वृथा
यं यं पश्यसि तस्य तस्य पुरतो मा ब्रूहि दीनंवचः।।५१।।

### ਪੰਜਾਬੀ ਉਚਾਰਣ

*ਰੇ ਰੇ ਚਾਤਕ ਸਾਵਧਾਨਮਨਸਾ ਮਿਤਰ ਕਸ਼ਣਮ ਸ਼ਰੂਯਤਾਮੰਭੋਦਾਹ*
*ਬਹਵੋ ਹਿ ਸੰਤਿ ਗਗਨੇ ਸਰਵੇਅਪਿ ਨੈਤਾਦ੍ਰਿਸ਼ਾਹ।*
*ਕੇਚਿਦ ਵ੍ਰਿਸ਼ਟਿ ਭਿਰਾਰਦਰਯੰਤਿ ਵਸੁਧਾਮ ਗਰਜੰਤਿ ਕੇਚਿਦ ਵ੍ਰਿਥਾ*
*ਯਮ ਯਮ ਪਸ਼ਯਸਿ ਤਸਯ ਤਸਯ ਪੁਰਤੋ ਮਾ ਬਰੂਹਿ ਦੀਨੰਵਚਹ॥*

### ਅਰਥ ਤੇ ਵਿਆਖਿਆ

ਹੇ ਪਪੀਹੇ (ਚਾਤ੍ਰਿਕ)! ਧਿਆਨ ਨਾਲ ਮੇਰੀ ਗੱਲ ਸੁਣ। ਅੰਬਰ ਵਿਚ ਅਣਗਿਣਤ ਬੱਦਲ ਹੁੰਦੇ ਹਨ, ਪਰ ਸਾਰੇ ਉਦਾਰ ਜਾਂ ਦਿਆਲੂ ਨਹੀਂ ਹੁੰਦੇ। ਉਨ੍ਹਾਂ ਵਿਚੋਂ ਕੁਝ ਕੁ ਹੀ ਹੁੰਦੇ ਹਨ, ਜਿਹੜੇ ਵਰਖਾ ਕਰ ਕੇ ਧਰਤੀ ਨੂੰ ਹਰਾ-ਭਰਾ ਕਰਦੇ ਹਨ। ਇਸ ਲਈ, ਜਿਸ-ਜਿਸ ਵੀ ਬੱਦਲ ਨੂੰ ਦੇਖਦਾ ਹੈਂ, ਉਸ-ਉਸ ਬੱਦਲ ਦੇ ਅੱਗੇ ਹੀ ਨਾ ਰੋਣਾ ਪਾਉਣ ਲੱਗ ਜਾਇਆ ਕਰ। ਜਦੋਂ ਤੇਰੀ ਕਿਸਮਤ ਵਿਚ ਹੋਏਗਾ, ਉਦੋਂ ਦਿਆਲੂ ਬੱਦਲ ਆਪੇ ਤੇਰੇ ਸਿਰ 'ਤੇ ਆ ਕੇ ਵਰਖਾ ਕਰ ਦੇਣਗੇ, ਤੇਰੇ ਬਿਨਾਂ ਆਖੇ ਹੀ। ਅਸਲ ਵਿਚ ਇਹ ਸੂਤਰ ਮਨੁੱਖ ਨੂੰ ਇਕ ਉਪਦੇਸ਼ ਹੈ, ਕਿ ਜੋ ਕਿਸਮਤ ਵਿਚ ਹੁੰਦਾ ਹੈ, ਆਪੇ ਹੀ ਮਿਲਦਾ ਹੈ ਤੇ ਜੋ ਕਿਸਮਤ ਵਿਚ ਨਹੀਂ ਹੁੰਦਾ, ਉਹ ਰੋਣ-ਧੋਣ ਨਾਲ ਵੀ ਨਹੀਂ ਮਿਲਦਾ।

## ਸੂਤਰ-52

अकरुणत्वमकारणविग्रहः परधने परयोषिति च स्पृहा।
सुजनबन्धुजनेष्वसहिष्णुता प्रकृतिसिद्धमिदं हि दुरात्मनाम्।।५२।।

### ਪੰਜਾਬੀ ਉਚਾਰਣ

*ਅਕਰੁਣਤਵਮਕਾਰਣਵਿਗ੍ਰਹਿਹ ਪਰਧਨੇ ਪਰਯੋਸ਼ਿਤਿ ਚ ਸਪ੍ਰਿਹਾ।*
*ਸੁਜਨਬੰਧੁਜਨੇਸ਼ਵਸਹਿਸ਼ਣੁਤਾ ਪ੍ਰਕ੍ਰਿਤਿਸਿੱਧਮਿਦਮ ਹਿ ਦੁਰਾਤਮਨਾਮ॥*

### ਅਰਥ ਤੇ ਵਿਆਖਿਆ

ਨਿਰਦਈਪੁਣਾ, ਬਿਨਾਂ ਕਿਸੇ ਗੱਲੋਂ ਲੜਨਾ, ਪਰਾਈ ਦੌਲਤ ਜਾਂ ਔਰਤ 'ਤੇ ਮਾੜੀ ਅੱਖ ਰੱਖਣਾ, ਚੰਗੇ ਮਨੁੱਖਾਂ ਤੇ ਆਪਣੇ ਸਕੇ-ਸੰਬੰਧੀਆਂ ਨਾਲ ਈਰਖਾ ਕਰਨਾ ਆਦਿ ਇਹ ਸਾਰੇ ਲੱਛਣ ਬੁਰੀਆਂ ਆਤਮਾਵਾਂ ਦੇ ਬੁਰੇ ਸੁਭਾਅ ਤੋਂ ਪੈਦਾ ਹੁੰਦੇ ਹਨ।

## ਸੂਤਰ-53

दुर्जनः परिहर्तव्यो विद्ययाऽलङ्कृतोऽपि सन्।
मणिनाभूषितः सर्पः किमसौ न भयंकरः।।५३।।

### ਪੰਜਾਬੀ ਉਚਾਰਣ

*ਦੁਰਜਨਹ ਪਰਿਹਰਤਵਯੋ ਵਿਦਿਆਯਾਅਲੰਕ੍ਰਿਤੋਅਪਿ ਸਨ।*
*ਮਣਿਨਾਭੂਸ਼ਿਤਹ ਸਰਪਹ ਕਿਮਸੌ ਨ ਭਯੰਕਰ॥*

### ਅਰਥ ਤੇ ਵਿਆਖਿਆ

ਕੋਈ ਬੇਸ਼ੱਕ ਕਿੰਡਾ ਵੀ ਵੱਡਾ ਵਿਦਵਾਨ, ਖੋਜੀ ਜਾਂ ਬੁੱਧੀਜੀਵੀ ਕਿਉਂ ਨਾ ਹੋਵੇ, ਪਰ ਜੇਕਰ ਉਹ ਇਕ ਦੁਸ਼ਟ ਮਨੁੱਖ ਹੈ, ਤਾਂ ਵੀ ਉਸ ਦਾ ਸਾਥ ਨਹੀਂ ਕਰਨਾ ਚਾਹੀਦਾ, ਉਸ ਦੀ ਸੰਗਤ ਕਰਨ ਤੋਂ ਬਚਣਾ ਚਾਹੀਦਾ ਹੈ। ਕਿਉਂ ਕਿ ਅਜਿਹਾ ਮਨੁੱਖ ਉਸ ਸੱਪ ਵਰਗਾ ਹੁੰਦਾ ਹੈ, ਜਿਸ ਦੇ ਸਿਰ 'ਤੇ ਮਣੀ ਤਾਂ ਸੁਸ਼ੋਭਿਤ ਹੁੰਦੀ ਹੈ, ਪਰ ਨਾਲ ਹੀ ਜ਼ਹਿਰੀਲਾ ਡੰਗ ਵੀ ਹੁੰਦਾ ਹੈ।

## ਸੂਤਰ-54

जाड्यं ह्रीमति गण्यते व्रतरुचौ दम्भः शुचौ कैतवं
शूरे निर्घृणता मुनौ विमतिता दैन्यं प्रियालापिनी।
तेजस्विन्यवलिप्तता मुखरता वक्तर्यशक्तिः स्थिरे
तत्को नाम गुणो भवेत्स गुणिनां यो दुर्जनैर्नाङ्कितः।।५४।।

### ਪੰਜਾਬੀ ਉਚਾਰਣ

*ਜਾੜਯਮ ਹਰੀਮਤਿ ਗਣਯਤੇ ਵ੍ਰਤਰੁਚੌ ਦੰਭਹ ਸ਼ੁਚੌ ਕੈਤਵਮ*
*ਸ਼ੂਰੇ ਨਿਰਘ੍ਰਿਣਤਾ ਮੁਨੌ ਵਿਮਤਿਤਤਾ ਦੈਨਯਮ ਪ੍ਰਿਯਾਲਾਪਿਨੀ।*
*ਤੇਜਸਵਿਨਯਵਲਿਪਤਤਾ ਮੁਖਰਤਾ ਵਕਤਰਯਸ਼ਕਤੀਹ ਸਥਿਰੇ*
*ਤਤਕੋ ਨਾਮ ਗੁਣੋ ਭਵੇਤਸ ਗੁਣਿਨਾਮ ਯੋ ਦੁਰਜਨੈਰਨਾਂਕਿਤਹ॥*

### ਅਰਥ ਤੇ ਵਿਆਖਿਆ

ਦੂਸਰੇ ਲੋਕਾਂ ਵਿਚ ਨੁਕਸ ਜਾਂ ਦੋਸ਼ ਕੱਢਣਾ ਹੀ ਬੁਰੇ ਲੋਕਾਂ ਦਾ ਪ੍ਰਮੁੱਖ ਕੰਮ ਹੁੰਦਾ ਹੈ। ਉਹ ਸੰਗਾਊ ਮਨੁੱਖਾਂ ਵਿਚ ਘੜੋਤ, ਵਰਤ ਰੱਖਣ ਵਾਲਿਆਂ ਵਿਚ ਪਖੰਡਪੁਣੇ, ਪਵਿੱਤਰ ਚਰਿੱਤਰ ਵਾਲਿਆਂ ਵਿਚ ਕਪਟੀਪੁਣੇ, ਸੂਰਬੀਰਾਂ ਵਿਚ ਨਿਰਦਈਪੁਣੇ, ਰਿਸ਼ੀਆਂ-ਮੁਨੀਆਂ ਵਿਚ ਬੁੱਧੀਹੀਣਤਾ, ਮਿੱਠ-ਬੋਲੜਿਆਂ ਵਿਚ ਨੀਵੇਂਪਣ, ਪ੍ਰਭਾਵਸ਼ਾਲੀ ਮਨੁੱਖਾਂ ਵਿਚ ਘਮੰਡਪੁਣੇ, ਬੁਲਾਰੇ ਜਾਂ ਭਾਸ਼ਣਕਾਰੀਆਂ ਵਿਚ ਬਕਵਾਸਪੁਣੇ ਤੇ ਗੰਭੀਰ ਸੁਭਾਅ ਮਨੁੱਖਾਂ ਵਿਚ ਅਸਮਰੱਥਤਾ ਦੇ ਦੋਸ਼ ਜਾਂ ਔਗੁਣ ਹੋਣ ਦੇ ਇਲਜ਼ਾਮ ਲਗਾਉਂਦੇ ਹਨ। ਸੌ ਗੱਲਾਂ ਦੀ ਇਕ ਗੱਲ, ਇਕ ਬੁਰਾ ਮਨੁੱਖ ਗੁਣਵਾਨ ਮਨੁੱਖ ਦੇ ਹਰੇਕ ਗੁਣ ਵਿਚ ਦੋਸ਼ ਕੱਢਦਾ ਹੈ।

### ਸੂਤਰ-55

लोभश्चेदगुणेन किं पिशुनता यद्यस्ति किं पातकैः
सत्यं चेत्तपसा च किं शुचि मनो यद्यस्ति तीर्थेन किम्।
सौजन्यं यदि किं गुणैः सुमहिमा यद्यस्ति किं मण्डनैः
सद्विद्यायदि किं धनैरपयशो यद्यस्ति किं मृत्युना।।५५।।

#### ਪੰਜਾਬੀ ਉਚਾਰਣ

*ਲੋਭਸ਼ਚੇਦਗੁਣੇਨ ਕਿਮ ਪਿਸ਼ੁਨਤਾ ਯਦਿਅਸਤਿ ਕਿਮ ਪਾਤਕੈਹ*
*ਸਤਯਮ ਚੇਤਪਸਾ ਚ ਕਿਮ ਸ਼ੁਚਿ ਮਨੋ ਯਦਿਅਸਤਿ ਤੀਰਥੇਨ ਕਿਮ।*
*ਸੌਜਨਯਮ ਯਦਿ ਕਿਮ ਗੁਣੈਹ ਸੁਮਹਿਮਾ ਯਦਿਅਸਤਿ ਕਿਮ ਮੰਡਨੈਹ*
*ਸਦਵਿਦਿਆਯਦਿ ਕਿਮ ਧਨੈਰਪਯਸ਼ੋ ਯਦਿਅਸਤਿ ਕਿਮ ਮ੍ਰਿਤਯੁਨਾ॥*

#### ਅਰਥ ਤੇ ਵਿਆਖਿਆ

ਜੇਕਰ ਕਿਸੇ ਮਨੁੱਖ ਅੰਦਰ ਲਾਲਚ ਹੋਵੇ ਤਾਂ ਉਸ ਨੂੰ ਭਲਾ ਕਿਸੇ ਹੋਰ ਔਗੁਣ ਦੀ ਕੀ ਲੋੜ? ਜੇਕਰ ਕਿਸੇ ਅੰਦਰ ਚੁਗ਼ਲਪੁਣਾ ਹੈ ਤਾਂ ਹੋਰ ਕਿਸੇ ਪਾਪ ਦਾ ਕੀ ਮਤਲਬ? ਜੇਕਰ ਕਿਸੇ ਅੰਦਰ ਸੱਚਾਈ ਹੈ ਤਾਂ ਉਸ ਨੂੰ ਤਪੱਸਿਆ ਕਰਨ ਦੀ ਕੀ ਲੋੜ? ਜੇਕਰ ਕਿਸੇ ਦਾ ਮਨ ਪਵਿੱਤਰ ਹੈ ਤਾਂ ਉਸ ਨੂੰ ਤੀਰਥ-ਯਾਤਰਾ ਕਰਨ ਤੋਂ ਕੀ ਮਤਲਬ? ਜੇਕਰ ਕਿਸੇ ਅੰਦਰ ਸੱਜਣਤਾਈ ਹੈ ਤਾਂ ਹੋਰ ਗੁਣਾਂ ਦੀ ਕੀ ਲੋੜ? ਜੇਕਰ ਕਿਸੇ ਕੋਲ ਜਸ-ਕੀਰਤੀ ਹੈ ਤਾਂ ਉਸ ਨੂੰ ਹੰਕਾਰ ਦੀ ਕੀ ਲੋੜ? ਜੇਕਰ ਕਿਸੇ ਕੋਲ ਉੱਤਮ ਵਿੱਦਿਆ ਹੈ ਤਾਂ ਉਸ ਨੂੰ ਧਨ-ਦੌਲਤ ਦੀ ਕੀ ਪਰਵਾਹ? ਤੇ ਜੇਕਰ ਕਿਸੇ ਮਨੁੱਖ ਕੋਲ ਅਪਜਸ ਹੈ, ਬਦਨਾਮੀ ਹੈ ਤਾਂ ਉਸ ਨੂੰ ਮੌਤ ਲੱਭਣ ਦੀ ਕੀ ਲੋੜ?

### ਸੂਤਰ-56

शशि दिवसधूसरो गलितयौवना कामिनी
सरो विगतवारिजं मुखमनक्षरं स्वाकृतेः।
प्रभुर्धनपरायणः सततदुर्गतः सज्जनो
नृपाङ्गणगतः खलो मनसि सप्त शल्यानि मे।।५६।।

#### ਪੰਜਾਬੀ ਉਚਾਰਣ

*ਸ਼ਸ਼ਿ ਦਿਵਸਧੂਸਰੋ ਗਲਿਤਯੌਵਨਾ ਕਾਮਿਨੀ*
*ਸਰੋ ਵਿਗਤਵਾਰਿਜਮ ਮੁਖਮਨਕਸ਼ਰਮ ਸਵਾਕ੍ਰਿਤੇਹ।*
*ਪ੍ਰਭੁਰਧਨਪਰਾਯਣਹ ਸਤਤਦੁਰਗਤਹ ਸੱਜਨੋ*
*ਨ੍ਰਿਪਾਂਗਣਗਤਹ ਖਲੋ ਮਨਸਿ ਸਪਤ ਸ਼ਲਯਾਨਿ ਮੇ॥*

#### ਅਰਥ ਤੇ ਵਿਆਖਿਆ

ਇਸ ਸੂਤਰ ਵਿਚ ਜੋਗੀ ਭਰਥਰੀ ਦੱਸ ਰਹੇ ਹਨ ਕਿ ਕਿਹੜੀਆਂ ਸੱਤ ਅਵਸਥਾਵਾਂ ਉਨ੍ਹਾਂ ਦੇ ਮਨ ਵਿਚ ਕੰਡੇ ਦੀ ਤਰ੍ਹਾਂ ਚੁਭ ਕੇ ਦੁਖੀ ਕਰ ਜਾਂਦੀਆਂ ਹਨ। ਉਨ੍ਹਾਂ ਨੂੰ ਦੁਖੀ ਕਰ ਦੇਣ ਵਾਲੀਆਂ ਸੱਤ ਗੱਲਾਂ ਹਨ — ਨਿਖਰੇ ਹੋਏ ਦਿਨ ਦਾ ਧੁੰਦਲਾ ਚੰਨ, ਢਲ ਚੁੱਕੀ ਔਰਤ, ਕਮਲ ਫੁੱਲਾਂ ਤੋਂ ਵਿਹੂਣਾ ਸਰੋਵਰ, ਸੁੰਦਰ ਪੁਰਸ਼ ਦਾ ਮੂਰਖ ਹੋਣਾ, ਰਾਜੇ ਦਾ ਲੋਭੀ ਹੋਣਾ, ਨੇਕ ਬੰਦੇ ਦੀ ਹਮੇਸ਼ਾ ਦੁਰਗਤੀ ਹੋਣਾ ਤੇ ਰਾਜੇ ਦੇ ਦਰਬਾਰ ਵਿਚ ਦੁਸ਼ਟ ਮਨੁੱਖ ਦਾ ਸ਼ਾਮਿਲ ਹੋਣਾ।

## ਸੂਤਰ-57

न कश्चिच्चण्डकोपानामात्मीयो नाम भूभुजाम्।
होतारमपि जुषानं स्पृष्टो दहति पावकः।।५७।।

### ਪੰਜਾਬੀ ਉਚਾਰਣ

*ਨ ਕਸ਼ਚਿੱਚੰਡਕੋਪਾਨਾਆਤਮੀਯੋ ਨਾਮ ਭੂਭੂਜਾਮ।*
*ਹੋਤਾਰਮਪਿ ਜੁਸ਼ਾਨਮ ਸਪ੍ਰਿਸ਼ਟੋ ਦਹਤਿ ਪਾਵਕਹ॥*

### ਅਰਥ ਤੇ ਵਿਆਖਿਆ

ਜਿਸ ਪ੍ਰਕਾਰ ਅੱਗ ਨੂੰ ਹੋਰ ਵਧਾਉਣ ਲਈ ਹਵਾ ਝੱਲਣ ਵਾਲੇ ਹੱਥ ਵੀ ਅੱਗ ਦੇ ਸੇਕ ਤੋਂ ਬਚੇ ਨਹੀਂ ਰਹਿ ਪਾਉਂਦੇ, ਉਸੇ ਪ੍ਰਕਾਰ ਬੇਹੱਦ ਕਰੋਧੀ ਰਾਜਿਆਂ ਨਾਲ ਰਹਿਣ ਵਾਲੇ ਵੀ ਬਹੁਤੀ ਦੇਰ ਆਪਣੀ ਖ਼ੈਰ ਨਹੀਂ ਮਨਾਉਂਦੇ ਰਹਿ ਸਕਦੇ, ਕਿਉਂ ਕਿ ਕਰੋਧੀ ਮਨੁੱਖ ਦਾ ਕੋਈ ਵੀ ਸਕਾ ਨਹੀਂ ਹੁੰਦਾ, ਉਹ ਸਾਰਿਆਂ ਨੂੰ ਹੀ ਆਪਣੇ ਕਰੋਧ ਦਾ ਸ਼ਿਕਾਰ ਬਣਾ ਕੇ ਹਟਦਾ ਹੈ।

## ਸੂਤਰ-58

मौनान्मूकः प्रवचनपटुर्वातुलो जल्पको वा
धृष्टः पार्श्वे वसति च सदा दूरतश्चाप्रगल्भः।
क्षान्त्या भीरुर्यदि न सहते प्रायशो नाभिजातः
सेवाधर्मः परमगहनो योगिनामप्यगम्यः।।५८।।

### ਪੰਜਾਬੀ ਉਚਾਰਣ

*ਮੌਨਾਨਮੂਕਹ ਪ੍ਰਵਚਨਪਟੁਰਵਾਤੁਲੋ ਜਲਪਕੋ ਵਾ*
*ਧ੍ਰਿਸ਼ਟਹ ਪਾਰਸ਼ਵੇ ਵਸਤਿ ਚ ਸਦਾ ਦੂਰਤਸ਼ਚਾਪ੍ਰਗਲਭਹ।*
*ਕਸ਼ਾਂਤਯਾ ਭੀਰੁਰਯਦਿ ਨ ਸਹਤੇ ਪ੍ਰਾਯਸ਼ੋ ਨਾਭਿਜਾਤਹ*
*ਸੇਵਾਧਰਮਹ ਪਰਮਗਹਨੋ ਯੋਗਿਨਾਮਪਯਗਮਯਹ॥*

### ਅਰਥ ਤੇ ਵਿਆਖਿਆ

ਸੇਵਾਦਾਰ ਜੇਕਰ ਚੁੱਪ ਰਹਿੰਦਾ ਹੈ ਤਾਂ ਉਸ ਨੂੰ ਗੂੰਗਾ ਕਿਹਾ ਜਾਂਦਾ ਹੈ, ਗੱਲਬਾਤ ਵਿਚ ਤੇਜ਼ ਹੋਵੇ ਤਾਂ ਬਕਵਾਸ ਕਰਨ ਵਾਲਾ ਜਾਂ ਪਾਗਲ ਕਿਹਾ ਜਾਂਦਾ ਹੈ, ਜ਼ਿਆਦਾ ਨੇੜੇ ਹੋ-ਹੋ ਕੇ ਰਹੇ ਤਾਂ ਢੀਠ ਕਿਹਾ ਜਾਂਦਾ ਹੈ, ਜ਼ਿਆਦਾ ਦੂਰ-ਦੂਰ ਹੋ ਕੇ ਰਹੇ ਤਾਂ ਕਮਅਕਲ ਕਿਹਾ ਜਾਂਦਾ ਹੈ, ਖਿਮਾਸ਼ੀਲ (ਸਹਿਣਸ਼ੀਲ) ਹੋਵੇ ਤਾਂ ਉਸ ਨੂੰ ਡਰਪੋਕ ਕਿਹਾ ਜਾਂਦਾ ਹੈ, ਸਹਿਣਸ਼ੀਲ ਨਾ ਹੋਵੇ ਤਾਂ ਉਸ ਦੇ ਖ਼ਾਨਦਾਨ ਨੂੰ ਗਾਹਲ ਕੱਢੀ ਜਾਂਦੀ ਹੈ। ਭਾਵ ਇਹ ਕਿ ਸੇਵਾਦਾਰੀ ਦਾ ਕੰਮ ਕਰਨਾ ਬੇਹੱਦ ਔਖਾ ਹੈ, ਕੋਈ ਸੇਵਾਦਾਰ ਕਦੇ ਵੀ ਆਪਣੇ ਮਾਲਕ ਨੂੰ ਪੂਰੀ ਤਰ੍ਹਾਂ ਸੰਤੁਸ਼ਟ ਨਹੀਂ ਕਰ ਸਕਦਾ। ਇਸੇ ਲਈ ਜੋਗੀ-ਜਨ ਵੀ ਆਪਣੇ ਸੇਵਾ-ਧਰਮ (ਭਾਵ ਕਿ ਗੁਰੂ ਦੀ ਸੇਵਾ) ਨੂੰ ਪੂਰੀ ਤਰ੍ਹਾਂ ਸਮਝ ਨਹੀਂ ਪਾਉਂਦੇ।

## ਸੂਤਰ-59

उभासिताखिलखिलस्य विशृंखलस्य
प्राग्जातविस्मृतनिजाधर्मकर्मवृत्तेः ।
दैवा वाप्तविभवस्य गुणद्विषोऽस्य
नीचस्य गोचरगतैः सुखमास्यते कैः ।।५९।।

### ਪੰਜਾਬੀ ਉਚਾਰਣ

*ਉਭਾਸਿਤਾਖਿਲਖਿਲਸਯ ਵਿਸ਼ਰਿਖਲਸਯ*
*ਪ੍ਰਾਗਜਾਤਵਿਸਮ੍ਰਿਤਨਿਜਾਧਰਮਕਰਮਵ੍ਰਿਤੇਹ।*
*ਦੈਵਾ ਵਾਪਤਵਿਭਵਸਯ ਗੁਣਦਵਿਸ਼ੋਅਸਯ*
*ਨੀਚਸਯ ਗੋਚਰਗਤੈਹ ਸੁਖਮਾਸਯਤੇ ਕੈਹ॥*

### ਅਰਥ ਤੇ ਵਿਆਖਿਆ

ਨਾ ਤਾਂ ਨੀਚ ਕਰਮਾਂ ਨਾਲ ਆਪਣੀ ਸ਼੍ਰੇਣੀ ਦੇ ਸਮੁੱਚੇ ਨੀਚ ਲੋਕਾਂ ਨੂੰ ਬੇਪਰਦਾ ਕਰਨ ਵਾਲਿਆਂ ਨੂੰ ਵੇਖ ਕੇ ਕਿਸੇ ਨੂੰ ਸੁੱਖ ਮਿਲਦਾ ਹੈ ਤੇ ਨਾ ਹੀ ਆਪਣੇ ਮਨ-ਆਈ ਕਰਨ ਵਾਲਿਆਂ ਨੂੰ ਵੇਖ ਕੇ। ਨਾ ਤਾਂ ਪਹਿਲਾਂ ਕੀਤੇ ਹੋਏ ਆਪਣੇ ਵੱਡੇ-ਵੱਡੇ ਨੀਚ ਕਰਮਾਂ ਉੱਤੇ ਹੀ ਮਾਣ ਕਰਨ ਵਾਲਿਆਂ ਨੂੰ ਵੇਖ ਕੇ ਕਿਸੇ ਨੂੰ ਸਕੂਨ ਮਿਲਦਾ ਹੈ, ਨਾ ਹੀ ਰਾਤੋ-ਰਾਤ ਧਨ-ਦੌਲਤ ਪਾਉਣ ਵਾਲਿਆਂ ਨੂੰ ਵੇਖ ਕੇ ਤੇ ਨਾ ਹੀ ਗੁਣਾਂ ਨਾਲ ਵੈਰ ਰੱਖਣ ਵਾਲਿਆਂ ਨੂੰ ਮਿਲ ਕੇ।

## ਸੂਤਰ-60

आरम्भुगुर्वी क्षयिणी क्रमेण लघ्वीपुरा वृद्धिमती च पश्चात्।
दिनस्य पूर्वार्द्धपरार्द्धभिन्ना छायेव मैत्री खलसज्जनानाम्।।६०।।

### ਪੰਜਾਬੀ ਉਚਾਰਣ

*ਆਰੰਭੁਗੁਰਵੀ ਕਸ਼ਯਿਣੀ ਕ੍ਰਮੇਣ ਲਘਵੀਪੁਰਾ ਵ੍ਰਿਧੀਮਤੀ ਚ ਪਸ਼ਚਾਤ।*
*ਦਿਨਸਯ ਪੂਰਵਾਰਧਪਰਾਰਧਭਿੰਨਾ ਛਾਯੇਵ ਮੈਤਰੀ ਖਲਸੱਜਨਾਨਾਮ॥*

### ਅਰਥ ਤੇ ਵਿਆਖਿਆ

ਨੀਚ ਲੋਕਾਂ ਦੀ ਦੋਸਤੀ ਉਵੇਂ ਹੀ ਰੂਪ ਤੇ ਰੁਖ਼ ਬਦਲਦੀ ਰਹਿੰਦੀ ਹੈ, ਜਿਵੇਂ ਸਵੇਰ ਤੇ ਸ਼ਾਮ ਦੇ ਵਿਚਕਾਰ ਛਾਂ ਦੇ ਰੂਪ ਤੇ ਰੁਖ਼ ਬਦਲਦੇ ਰਹਿੰਦੇ ਹਨ। ਜਿਵੇਂ ਦਿਨ ਦੇ ਪਹਿਲੇ ਅੱਧ ਵਿਚ ਪਹਿਲਾਂ ਛਾਂ ਤਿਰਛੀ ਹੁੰਦੀ ਹੈ ਤੇ ਬਾਅਦ ਵਿਚ ਸਿੱਧੀ ਹੋ ਜਾਂਦੀ ਹੈ ਅਤੇ ਦਿਨ ਦੇ ਪਿਛਲੇ ਅੱਧ ਵਿਚ ਪਹਿਲਾਂ ਛਾਂ ਸਿੱਧੀ ਹੁੰਦੀ ਹੈ ਤੇ ਮਗਰੋਂ ਤਿਰਛੀ ਹੋ ਜਾਂਦੀ ਹੈ, ਇਵੇਂ ਦਾ ਹੀ ਹਾਲ ਨੀਚ ਲੋਕਾਂ ਦੀ ਦੋਸਤੀ ਦਾ ਹੁੰਦਾ ਹੈ। ਸਵੇਰੇ ਦੋਸਤੀ ਕਰਨਾ ਤੇ ਸ਼ਾਮੀਂ ਝਗੜ ਪੈਣਾ, ਨੀਚ ਮਨੁੱਖਾਂ ਦਾ ਸੁਭਾਅ ਇਵੇਂ ਦਾ ਹੀ ਹੁੰਦਾ ਹੈ।

## ਸੂਤਰ-61

मृगमीनसज्जनानां तृणजलसन्तोषविहितवृत्तीनाम्
लुब्धकधीवरपिशुना निष्कारणमेव वैरिणो जगति।।६१।।

### ਪੰਜਾਬੀ ਉਚਾਰਣ

*ਮ੍ਰਿਗਮੀਨਸੱਜਨਾਨਾਮ ਤ੍ਰਿਣਜਲਸੰਤੋਸ਼ਵਿਹਿਤਵ੍ਰਿੱਤੀਨਾਮ।*
*ਲੁਬਧਕਧੀਵਰਪਿਸ਼ੁਨਾ ਨਿਸ਼ਕਾਰਣਮੇਵ ਵੈਰਿਣੋ ਜਗਤਿ॥*

### ਅਰਥ ਤੇ ਵਿਆਖਿਆ

ਇਹ ਸੰਸਾਰ ਬੜਾ ਜ਼ਾਲਿਮ ਹੈ, ਇਥੇ ਸ਼ਿਕਾਰੀ, ਮੱਲਾਹ ਤੇ ਨੀਚ ਮਨੁੱਖ ਅਕਸਰ ਹੀ ਘਾਹ, ਪਾਣੀ ਤੇ ਸੰਤੋਖ ਸਹਾਰੇ ਜੀਵਨ ਜੀਊਣ ਵਾਲੇ ਹਿਰਨ, ਮੱਛੀ ਤੇ ਨੇਕ ਮਨੁੱਖ ਦੇ ਦੁਸ਼ਮਣ ਹੋਇਆ ਕਰਦੇ ਹਨ, ਤੇ ਉਹ ਵੀ ਬਿਨਾਂ ਕਿਸੇ ਕਾਰਨ ਦੇ।

## ਸੂਤਰ-62

वाञ्छा सज्जनसंगमे परगुणे प्रीतिर्गुरौ नम्रता
विद्यायां व्यसनं स्वयोषि ति रतिर्लोकापवादाभयम्।
भक्तिः शूलिनि शक्तिरात्मदमने संसर्गमुक्तिः खले
एते येषु वसन्ति निर्मलगुणास्तेभ्यो नमः।।६२।।

### ਪੰਜਾਬੀ ਉਚਾਰਣ

*ਵਾਂਛਾ ਸੱਜਨਸੰਗਮੇ ਪਰਗੁਣੇ ਪ੍ਰੀਤਿਰਗੁਰੌ ਨਮਰਤਾ*
*ਵਿਦਿਆਯਾਮ ਵਯਸਨਮ ਸਵਯੋਸ਼ਿ ਤਿ ਰਤਿਰਲੋਕਾਪਵਾਦਾਭਯਮ।*
*ਭਕਤਿਹ ਸ਼ੂਲਿਨਿ ਸ਼ਕਤੀਰਾਤਮਦਮਨੇ ਸੰਸਰਗਮੁਕਤੀਹ ਖਲੇ*
*ਏਤੇ ਯੇਸ਼ੁ ਵਸੰਤਿ ਨਿਰਮਲਗੁਣਾਸਤੇਭਯੋ ਨਮਹ॥*

### ਅਰਥ ਤੇ ਵਿਆਖਿਆ

ਜਿਨ੍ਹਾਂ ਵੀ ਮਨੁੱਖਾਂ ਅੰਦਰ ਸੱਜਣ-ਪੁਰਖਾਂ ਦੀ ਸੰਗਤ ਕਰਨ ਦੀ ਇੱਛਾ, ਦੂਸਰੇ ਮਨੁੱਖਾਂ ਦੇ ਗੁਣਾਂ ਨਾਲ ਪਿਆਰ, ਗੁਰੂ ਪ੍ਰਤੀ ਨਿਮਰਤਾ, ਵਿੱਦਿਆ ਵਿਚ ਰੁਚੀ, ਪਤਨੀ ਨਾਲ ਪਿਆਰ, ਲੋਕ-ਬਦਨਾਮੀ ਦਾ ਡਰ, ਪ੍ਰਭੂ-ਭਗਤੀ ਦੀ ਭਾਵਨਾ, ਇੰਦਰੀਆਂ ਨੂੰ ਕਾਬੂ ਵਿਚ ਰੱਖਣ ਦੀ ਤਾਕਤ ਤੇ ਦੁਸ਼ਟਾਂ ਦੀ ਸੰਗਤ ਨਾ ਕਰਨ ਦਾ ਨਿਸ਼ਚਾ ਆਦਿ ਗੁਣ ਹੋਣ, ਉਨ੍ਹਾਂ ਨੂੰ ਨਮਸਕਾਰ ਹੈ।

## ਸੂਤਰ-63

विपदि धैर्यमथाभ्युदये क्षमा
सदसि वाक्पटुता युधि विक्रमः।
यशसि चाभिरुचिर्व्यसनं श्रुतौ
प्रकृतिसिद्ध मिदं हि महात्मनाम्।।६३।।

### ਪੰਜਾਬੀ ਉਚਾਰਣ

*ਵਿਪਦਿ ਧੈਰਯਮਥਾਭਯੁਦਯੇ ਕਸ਼ਮਾ*
*ਸਦਸਿ ਵਾਕਪਟੁਤਾ ਯੁਧਿ ਵਿਕਰਮਹ।*
*ਯਸ਼ਸਿ ਚਾਭਿਰੁਚਿਰਵਯਸਨਮ ਸ਼ਰੁਤੌ*
*ਪ੍ਰਕ੍ਰਿਤਿਸਿੱਧ ਮਿਦਮ ਹਿ ਮਹਾਤਮਨਾਮ॥*

### ਅਰਥ ਤੇ ਵਿਆਖਿਆ

ਬਿਪਤਾ ਵਿਚ ਧੀਰਜ, ਤਰੱਕੀ ਵਿਚ ਸੰਤੋਖ, ਸਭਾ ਵਿਚ ਸਿਆਣਪ, ਯੁੱਧ ਵਿਚ ਸੂਰਬੀਰਤਾ, ਜਸ-ਪ੍ਰਾਪਤੀ ਵਿਚ ਰੁਚੀ, ਵੇਦਾਂ ਦੇ ਪਾਠ ਵਿਚ ਆਸਥਾ ਆਦਿ ਗੁਣ ਜਿਨ੍ਹਾਂ ਮਨੁੱਖਾਂ ਵਿਚ ਹੁੰਦੇ ਹਨ, ਉਹ ਮਹਾਤਮਾ ਪੁਰਖ ਹੁੰਦੇ ਹਨ।

## ਸੂਤਰ-64

प्रदानं प्रच्छन्नं गृहमुपगते सम्भ्रमविधिः
प्रियं कृत्वा मौनं सदसि कथनं चाप्युपकृतेः।
अनुत्सेको लक्ष्म्यां निरभिभवसाराः परकथाः
सतां केनोद्दिष्टं विषममसिधाराव्रतमिदम्।।६४।।

### ਪੰਜਾਬੀ ਉਚਾਰਣ

*ਪ੍ਰਦਾਨਮ ਪ੍ਰੱਛਨਮ ਗ੍ਰਿਹਿਮੁਪਗਤੇ ਸੰਭਰਮਵਿਧਿਹ*
*ਪ੍ਰਿਯਮ ਕ੍ਰਿਤਵਾ ਮੌਨਮ ਸਦਸਿ ਕਥਨਮ ਚਾਪਯੁਪਕ੍ਰਿਤੇਹ।*
*ਅਨੁਤਸੇਕੋ ਲਕਸ਼ਮਯਾਮ ਨਿਰਭਿਭਵਸਾਰਾਹ ਪਰਕਥਾਹ*
*ਸਤਾਮ ਕੇਨੋਦਿਸ਼ਟਮ ਵਿਸ਼ਮਮਸਿਧਾਰਾਵ੍ਰਤਮਿਦਮ॥*

### ਅਰਥ ਤੇ ਵਿਆਖਿਆ

ਸੱਜਣ ਤੇ ਸੁਹਿਰਦ ਮਨੁੱਖਾਂ ਦਾ ਜੀਵਨ ਕਿਸੇ ਤਲਵਾਰ ਦੀ ਧਾਰ 'ਤੇ ਚੱਲਣ ਤੋਂ ਘੱਟ ਨਹੀਂ ਹੁੰਦਾ, ਪਰ ਫੇਰ ਵੀ ਉਹ ਆਪਣੇ ਸਦਗੁਣਾਂ ਤੇ ਸਦਵਿਚਾਰਾਂ ਦਾ ਤਿਆਗ ਨਹੀਂ ਕਰਦੇ। ਗੁਪਤਦਾਨ ਕਰਨਾ, ਘਰ ਆਏ ਮਹਿਮਾਨ ਦਾ ਸਤਿਕਾਰ ਕਰਨਾ, ਕਿਸੇ ਉੱਤੇ ਉਪਕਾਰ ਕਰਕੇ ਭੁੱਲ ਜਾਣਾ ਜਾਂ ਚੁੱਪ ਰਹਿਣਾ, ਪਰ ਦੂਸਰਿਆਂ ਤੋਂ ਲਏ ਹੋਏ ਉਪਕਾਰਾਂ ਨੂੰ ਭਰੀ ਸਭਾ ਵਿਚ ਦੱਸਣਾ, ਧਨ-ਦੌਲਤ ਦਾ ਮਾਣ ਨਾ ਕਰਨਾ, ਦੂਸਰਿਆਂ ਦੀ ਨਿੰਦਿਆ ਜਾਂ ਚੁਗ਼ਲੀ ਨਾ ਸੁਣਨੀ ਤੇ ਨਾ ਕਰਨੀ, ਸੱਜਣ-ਪੁਰਖਾਂ ਦੇ ਇਹੀ ਤਾਂ ਗੁਣ ਹੁੰਦੇ ਹਨ।

## ਸੂਤਰ-65

करे श्लाघ्यास्त्यागः शिरसि गुरुपादप्रणयिता
मुखे सत्या वाणी विजयि भुजयोर्वीर्यमतुलम्।
हृदि स्वच्छा वृत्तिः श्रुतिमधिगतं च श्रवणयो–
र्विनाऽप्यैश्वर्ये प्रकृतिमहतां मण्डनमिदम्।।६५।।

### ਪੰਜਾਬੀ ਉਚਾਰਣ

*ਕਰੇ ਸ਼ਲਾਘਯਾਸਤਯਾਗਹ ਸ਼ਿਰਸਿ ਗੁਰੁਪਾਦਪ੍ਰਣਯਿਤਾ*
*ਮੁਖੇ ਸਤਯਾ ਵਾਣੀ ਵਿਜਯਿ ਭੁਜਯੋਰਵੀਰਯਮਤੁਲਮ।*
*ਹਰਿਦਿ ਸਵੱਛਾ ਵ੍ਰਿੱਤਿਹ ਸ਼ਰੁਤਿਮਧਿਗਤਮ ਚ ਸ਼ਰਵਣਯੋ—*
*ਵਿਰਨਾਅਪਯੈਸ਼ਵਰਯੇ ਪ੍ਰਕ੍ਰਿਤਿਮਹਤਾਮ ਮੰਡਨਮਿਦਮ॥*

### ਅਰਥ ਤੇ ਵਿਆਖਿਆ

ਮਹਾਤਮਾ ਲੋਕਾਂ ਕੋਲ ਕੋਈ ਧਨ-ਦੌਲਤ ਹੋਵੇ ਜਾਂ ਨਾ ਹੋਵੇ, ਪਰ ਉਨ੍ਹਾਂ ਦੇ ਹੱਥਾਂ ਵਿਚ ਪ੍ਰਸੰਸਾਯੋਗ ਦਾਨ ਦਾ ਗੁਣ, ਮਸਤਕ ਵਿਚ ਗੁਰੂ-ਚਰਨਾਂ ਦੇ ਪ੍ਰੇਮ ਦਾ ਗੁਣ, ਜ਼ੁਬਾਨ ਉੱਤੇ ਸੱਚਾਈ ਦਾ ਗੁਣ, ਭੁਜਾਵਾਂ ਵਿਚ ਅਦੁੱਤੀ ਬਲ ਦਾ ਗੁਣ, ਮਨ ਵਿਚ ਪਵਿੱਤਰਤਾ ਦਾ ਗੁਣ, ਕੰਨਾਂ ਵਿਚ ਸ਼ਾਸਤਰਾਂ ਦੀ ਬਾਣੀ ਸੁਣਨ ਦਾ ਗੁਣ ਜ਼ਰੂਰ ਹੁੰਦੇ ਹਨ ਅਤੇ ਉਨ੍ਹਾਂ ਦੇ ਇਨ੍ਹਾਂ ਸਦਗੁਣਾਂ ਦੀ ਤੁਲਨਾ ਵਿਚ ਲੌਕਿਕ ਗਹਿਣਿਆਂ ਆਦਿ ਦਾ ਕੋਈ ਮੁੱਲ ਨਹੀਂ ਰਹਿ ਜਾਂਦਾ।

## ਸੂਤਰ-66

सम्पत्सु महतां चित्तं भवेदुत्पलकोमलम्।
आपत्सु च महाशैलशिलासंघातकर्कशम्।।६६।।

### ਪੰਜਾਬੀ ਉਚਾਰਣ

*ਸੰਪਤਸੁ ਮਹਤਾਮ ਚਿੱਤਮ ਭਵੇਦੁਤਪਲਕੋਮਲਮ।*
*ਆਪਤਸੁ ਚ ਮਹਾਸ਼ੈਲਸ਼ਿਲਾਸੰਘਾਤਕਰਕਸ਼ਮ॥*

### ਅਰਥ ਤੇ ਵਿਆਖਿਆ

ਮਹਾਤਮਾ ਲੋਕਾਂ ਦਾ ਮਨ ਧਨ-ਦੌਲਤ ਦੀ ਪ੍ਰਾਪਤੀ ਹੋਣ ਮਗਰੋਂ ਕਮਲ ਦੀ ਤਰ੍ਹਾਂ ਹੋਰ ਵੀ ਕੋਮਲ, ਭਾਵ ਕਿ ਅਤਿਅੰਤ ਦਿਆਲੂ ਹੋ ਜਾਂਦਾ ਹੈ, ਜਦ ਕਿ ਬਿਪਤਾ ਜਾਂ ਦੁੱਖ ਆਉਣ ਦੇ ਸਮੇਂ ਉਨ੍ਹਾਂ ਦਾ ਮਨ ਸਰਵਉੱਚ ਪਰਬਤ ਦੀਆਂ ਚੱਟਾਨਾਂ ਵਾਂਗ ਅਤਿਅੰਤ ਅਡੋਲ ਤੇ ਅਡਿੱਗ, ਭਾਵ ਕਿ ਹੋਰ ਵੀ ਸਹਿਣਸ਼ੀਲ ਤੇ ਸੰਜਮੀ ਹੋ ਜਾਂਦਾ ਹੈ।

## ਸੂਤਰ-67

सन्तप्ताऽयसि संस्थितस्य पयसो नामाऽपि न ज्ञायते
मुक्ताकारतया तदेव नलिनीपत्रस्थितं राजते।
स्वात्यां सागरशुक्तिमध्यपतितं तन्मौक्तिकं जायते
प्रायेणाधममध्यमोत्तमगुणः संसर्गतो जायते।।६७।।

### ਪੰਜਾਬੀ ਉਚਾਰਣ

*ਸੰਤਪਤਾਅਯਸਿ ਸੰਸਥਿਤਸਯ ਪਯਸੋ ਨਾਮਾਅਪਿ ਨ ਗਿਆਯਤੇ*
*ਮੁਕਤਾਕਾਰਤਯਾ ਤਦੇਵ ਨਲਿਨੀਪਤਰਸਥਿਤਮ ਰਾਜਤੇ।*
*ਸਵਾਤਯਾਮ ਸਾਗਰਸ਼ੁਕਤਿਮਧਯਪਤਿਤਮ ਤਨਮੌਕਤਿਕਮ ਜਾਯਤੇ*
*ਪ੍ਰਾਯੇਣਾਧਮਮਧਯਮੋਤਮਗੁਣਹ ਸੰਸਰਗਤੋ ਜਾਯਤੇ॥*

### ਅਰਥ ਤੇ ਵਿਆਖਿਆ

ਜਿਸ ਤਰ੍ਹਾਂ ਦੀ ਸਾਡੀ ਸੰਗਤ ਹੁੰਦੀ ਹੈ, ਸਾਡੇ ਗੁਣ ਵੀ ਉਸੇ ਤਰ੍ਹਾਂ ਦੇ ਹੀ ਹੁੰਦੇ ਹਨ। ਸਾਡੇ ਗੁਣ ਨਿਮਨ, ਮੱਧਮ ਜਾਂ ਉੱਤਮ ਸ਼੍ਰੇਣੀ ਦੇ ਹਨ, ਤਾਂ ਇਸ ਦਾ ਮਤਲਬ ਹੈ ਕਿ ਸਾਡੀ ਸੰਗਤ ਵੀ ਨਿਮਨ, ਮੱਧਮ ਜਾਂ ਉੱਤਮ ਸ਼੍ਰੇਣੀ ਦੇ ਲੋਕਾਂ ਨਾਲ ਹੀ ਹੈ। ਤੁਸੀਂ ਦੇਖਦੇ ਹੀ ਹੋ ਕਿ ਗਰਮ ਤਪਦੇ ਹੋਏ ਲੋਹੇ ਉੱਤੇ ਜਦ ਪਾਣੀ ਦੀ ਕੋਈ ਬੂੰਦ ਪੈਂਦੀ ਹੈ ਤਾਂ ਉਹ ਪਲ ਵਿਚ ਹੀ ਸੜ ਕੇ ਨਾਸ ਹੋ ਜਾਂਦੀ ਹੈ, ਪਰ ਉਹੀ ਬੂੰਦ ਜਦੋਂ ਕਮਲ ਦੇ ਫੁੱਲ ਦੀ ਪੰਖੜੀ 'ਤੇ ਡਿੱਗਦੀ ਹੈ, ਤਾਂ ਇਹ ਮੋਤੀ ਦੀ ਤਰ੍ਹਾਂ ਸੋਭਾ ਪਾਉਂਦੀ ਹੈ, ਤੇ ਜਦੋਂ ਉਹ ਸਵਾਂਤੀ ਬੂੰਦ ਸਮੁੰਦਰ ਦੀਆਂ ਸਿੱਪੀਆਂ ਵਿਚ ਡਿੱਗਦੀ ਹੈ, ਤਾਂ ਅਸਲੀ ਮੋਤੀ ਬਣ ਜਾਂਦੀ ਹੈ।

## ਸੂਤਰ-68

यः प्रीणयेत्सुचरितैः पितरं स पुत्रो
यद्भर्तुरेव हितमिच्छति तत्कलत्रम्
तन्मित्रमापदि सुखे च समक्रियं यद्
एतत्त्रयं जगति पुण्यकृतो लभन्ते।।६८।।

### ਪੰਜਾਬੀ ਉਚਾਰਣ

*ਯਹ ਪ੍ਰੀਣਯੇਤਸੁਚਰਿਤੈਹ ਪਿਤਰਮ ਸ ਪੁਤਰੋ*
*ਯਦਭਰਤੁਰੇਵ ਹਿਤਮਿੱਛਤਿ ਤਤਕਲਤਰਮ।*
*ਤਨਮਿਤਰਮਾਪਦਿ ਸੁਖੇ ਚ ਸਮਕ੍ਰਿਯਮ ਯਦ*
*ਏਤੱਤਰਯਮ ਜਗਤਿ ਪੁਣਯਕ੍ਰਿਤੋ ਲਭੰਤੇ॥*

### ਅਰਥ ਤੇ ਵਿਆਖਿਆ

ਜਿਹੜਾ ਪੁੱਤਰ ਆਪਣੇ ਚੰਗੇ ਆਚਰਣਾਂ ਨਾਲ ਪਿਤਾ ਨੂੰ ਪ੍ਰਸੰਨ ਕਰਦਾ ਹੈ ਤੇ ਉਸ ਦਾ ਮਾਣ ਵਧਾਉਂਦਾ ਹੈ, ਉਹੀ ਸੱਚਾ ਪੁੱਤਰ ਹੈ। ਜਿਹੜੀ ਪਤਨੀ ਆਪਣੇ ਪਤੀ ਦਾ ਹਰ ਹੀਲੇ ਤੇ

ਹਰ ਹਾਲ ਹਿਤ ਚਾਹੁੰਦੀ ਹੈ, ਉਹੀ ਸੱਚੀ ਪਤਨੀ ਹੈ। ਜਿਹੜਾ ਮਿੱਤਰ ਸੁੱਖ ਤੇ ਦੁੱਖ ਦੋਨਾਂ ਵਿਚ ਇੱਕੋ ਜਿਹਾ ਵਿਹਾਰ ਕਰਦਾ ਹੈ, ਦੋਨਾਂ ਵਿਚ ਇਕੋ ਜਿਹਾ ਸਾਥ ਦਿੰਦਾ ਹੈ, ਉਹੀ ਸੱਚਾ ਮਿੱਤਰ ਹੈ। ਤੇ ਇਹ ਗੁਣ ਜਿਨ੍ਹਾਂ ਮਨੁੱਖਾਂ ਅੰਦਰ ਹੁੰਦੇ ਹਨ, ਉਹ ਪਵਿੱਤਰ ਰੂਹਾਂ ਹੁੰਦੀਆਂ ਹਨ।

### ਸੂਤਰ-69

एको देवः केशवो वा शिवो वा
एकं मित्रं भूपतिर्वा यतिर्वा।
एको वासः पत्तने वा वने वा
एको नारी सुन्दरी वा दरी वा।।६६।।

### ਪੰਜਾਬੀ ਉਚਾਰਣ

*ਏਕੋ ਦੇਵਹ ਕੇਸ਼ਵੋ ਵਾ ਸ਼ਿਵੋ ਵਾ*
*ਏਕਮ ਮਿਤਰਮ ਭੂਪਤਿਰਵਾ ਯਤਿਰਵਾ।*
*ਏਕੋ ਵਾਸਹ ਪੱਤਨੇ ਵਾ ਵਨੇ ਵਾ*
*ਏਕੋ ਨਾਰੀ ਸੁੰਦਰੀ ਵਾ ਦਰੀ ਵਾ॥*

### ਅਰਥ ਤੇ ਵਿਆਖਿਆ

ਮਨੁੱਖ ਦਾ ਪੂਜਨਯੋਗ ਦੇਵਤਾ ਹਮੇਸ਼ਾ ਇਕ ਹੀ ਹੋਣਾ ਚਾਹੀਦਾ ਹੈ, ਫਿਰ ਭਾਵੇਂ ਉਹ ਵਿਸ਼ਨੂੰ ਹੋਵੇ ਭਾਵੇਂ ਸ਼ਿਵ, ਇਸੇ ਤਰ੍ਹਾਂ ਮਨੁੱਖ ਦਾ ਭਰੋਸੇਯੋਗ ਮਿੱਤਰ ਵੀ ਹਮੇਸ਼ਾ ਇਕ ਹੀ ਹੋਣਾ ਚਾਹੀਦਾ ਹੈ, ਫਿਰ ਭਾਵੇਂ ਉਹ ਕੋਈ ਰਾਜਾ ਹੋਵੇ ਜਾਂ ਕੋਈ ਫ਼ਕੀਰ, ਮਨੁੱਖ ਦਾ ਨਿਵਾਸ-ਸਥਾਨ ਵੀ ਸਦਾ ਇਕ ਹੀ ਰਹਿਣਾ ਚਾਹੀਦਾ ਹੈ, ਭਾਵੇਂ ਉਹ ਨਗਰ ਹੋਵੇ ਭਾਵੇਂ ਜੰਗਲ, ਮਨੁੱਖ ਦੀ ਪਤਨੀ ਵੀ ਇਕ ਹੋਣੀ ਚਾਹੀਦੀ, ਭਾਵੇਂ ਉਹ ਸੁਹਣੀ ਹੋਵੇ ਭਾਵੇਂ ਕੋਝੀ। ਇਸ ਸੂਤਰ ਦਾ ਭਾਵ ਇਹ ਹੈ ਕਿ ਹਮੇਸ਼ਾ ਇਕ 'ਤੇ ਹੀ ਟੇਕ ਰੱਖਣੀ ਚਾਹੀਦੀ ਹੈ, ਇਕ 'ਤੇ ਪ੍ਰੇਮ ਰੱਖਣਾ ਚਾਹੀਦਾ ਹੈ, ਇਕ 'ਤੇ ਹੀ ਭਰੋਸਾ ਚਾਹੀਦਾ ਹੈ, ਕਿਉਂਕਿ ਇਕ ਕਿਸ਼ਤੀ ਦੇ ਸਵਾਰ ਹੀ ਪਾਰ ਹੁੰਦੇ ਹਨ, ਬਹੁਤੀਆਂ ਕਿਸ਼ਤੀਆਂ ਵਿਚ ਪੈਰ ਰੱਖਣ ਵਾਲੇ ਹਮੇਸ਼ਾ ਡੋਲਦੇ ਰਹਿੰਦੇ ਹਨ, ਤੇ ਅਖ਼ੀਰ ਡੁੱਬਦੇ ਹੀ ਡੁੱਬਦੇ ਹਨ।

### ਸੂਤਰ-70

नम्रत्वेनोन्नमन्तः परगुणकथनैः स्वान्गुणान्ख्यापयन्तः
स्वार्थान्सम्पादयन्तो विततपृथुतरारम्भयत्नाः परार्थे।
क्षान्त्यैवाऽऽक्षेपरूक्षाक्षरमुखरमुखान्दुर्जनान्दूषयन्तः
सन्त साश्चर्यचर्या जगति बहुमताः कस्यनाभ्यर्चनीयाः।।७०।।

### ਪੰਜਾਬੀ ਉਚਾਰਣ

*ਨਮਰਤਵੇਨੋਨਮੰਤਹ ਪਰਗੁਣਕਥਨੈਹ ਸਵਾਂਗੁਣਾਂਖਯਾਪਯੰਤਹ*
*ਸਵਾਰਥਾਂਸੰਪਾਦਯੰਤੋ ਵਿਤਤਪ੍ਰਿਥੁਤਰਾਰੰਭਯਤਨਾਹ ਪਰਾਰਥੇ।*
*ਕਸ਼ਾਨਤਯੈਵਾਅਕਸ਼ੇਪਰੂਕਸ਼ਾਕਸ਼ਰਮੁਖਰਮੁਖਾਂਦੁਰਜਨਾਂਦੂਸ਼ਯੰਤਹ*
*ਸੰਤ ਸਾਸ਼ਚਰਯਚਰਯਾ ਜਗਤਿ ਬਹੁਮਤਾਹ ਕਸਯਨਾਭਯਰਚਨੀਯਾਹ॥*

### ਅਰਥ ਤੇ ਵਿਆਖਿਆ

ਨਿਮਰ ਹੋ ਕੇ ਉਪਰ ਉਠਣ ਵਾਲੇ, ਦੂਸਰਿਆਂ ਦੇ ਗੁਣਾਂ ਦੀ ਚਰਚਾ ਕਰਕੇ ਆਪਣੀ ਗੁਣਵਾਨਤਾ ਪ੍ਰਗਟ ਕਰਨ ਵਾਲੇ, ਦੂਸਰਿਆਂ ਦੇ ਕਾਰਜ ਲਈ ਖ਼ੁਦ ਦਿਨ-ਰਾਤ ਕਰੜੀ

ਮਿਹਨਤ ਕਰਦੇ ਹੋਏ ਆਪਣਾ ਕਾਰਜ ਸਿੱਧ ਕਰਨ ਵਾਲੇ, ਨਿੰਦਿਆ ਤੋਂ ਕੋਹਾਂ ਦੂਰ ਰਹਿਣ ਵਾਲੇ ਬੋਲਾਂ ਨੂੰ ਬੋਲਣ ਵਾਲੇ, ਦੁਸ਼ਟ ਲੋਕਾਂ ਨੂੰ ਖਿਮਾ ਕਰ ਕੇ ਹੀ ਉਨ੍ਹਾਂ ਦੀ ਦੁਸ਼ਟਤਾ ਨੂੰ ਮੂੰਹ ਤੋੜ ਜੁਆਬ ਦੇਣ ਵਾਲੇ, ਸਾਰੇ ਲੋਕਾਂ ਦਾ ਆਦਰ-ਸਤਿਕਾਰ ਪ੍ਰਾਪਤ ਕਰਨ ਵਾਲੇ ਤੇ ਅਦਭੁੱਤ ਚਰਿੱਤਰ ਦੇ ਮਾਲਕ ਮਨੁੱਖ ਹੀ ਸਤਿਪੁਰਖ ਅਖਵਾਉਂਦੇ ਹਨ, ਜਿਨ੍ਹਾਂ ਨੂੰ ਸਾਰਾ ਸੰਸਾਰ ਪੂਜਦਾ ਹੈ।

## ਸੂਤਰ-71

भवन्ति नम्रास्तरवः फलोद्गमै-
नर्वाम्बुभिर्दूरविलम्बिनो घना।
अनुद्धताः सत्पुरुषाः समृद्धिभिः
स्वभाव एवैष परोपकारिणाम्।।७१।।

### ਪੰਜਾਬੀ ਉਚਾਰਣ

*ਭਵੰਤਿ ਨਮਰਾਸਤਰਵਹ ਫਲੋਦਗਮੈ-*
*ਨਰਵਾਂਬੁਭਿਰਦੂਰਵਿਲੰਬਿਨੋ ਘਨਾ।*
*ਅਨੁੱਧਤਾਹ ਸਤਪੁਰੁਸ਼ਾਹ ਸਮ੍ਰਿਧਭਿਹ*
*ਸਦਭਾਵ ਏਵੈਸ਼ ਪਰੋਪਕਾਰਿਣਾਮ॥*

### ਅਰਥ ਤੇ ਵਿਆਖਿਆ

ਬਿਰਖ ਫਲਾਂ ਨਾਲ ਲੱਦੇ ਹੋਣ ਤਾਂ ਝੁਕ ਜਾਂਦੇ ਹਨ, ਬੱਦਲ ਪਾਣੀ ਨਾਲ ਭਰੇ ਹੋਣ ਤਾਂ ਨੀਵੇਂ ਹੋ ਜਾਂਦੇ ਹਨ, ਸਤਿਪੁਰਖ ਮਾਣ-ਸਤਿਕਾਰ ਮਿਲਣ 'ਤੇ ਵਿਨਿਮਰ ਹੋ ਜਾਂਦੇ ਹਨ। ਇਹ ਝੁਕਣਾ, ਨੀਵੇਂ ਹੋਣਾ ਤੇ ਵਿਨਿਮਰ ਹੋਣਾ, ਪਰਉਪਕਾਰੀਆਂ ਦਾ ਸੁਭਾਅ ਹੀ ਹੁੰਦਾ ਹੈ।

## ਸੂਤਰ-72

श्रोत्रं श्रुतेनैव न कुण्डलेन दानेन पाणिर्न तु कंकणेन।
विभाति कायः करुणामयानां परोपकारैर्न तु चन्दनेन।।७२।।

### ਪੰਜਾਬੀ ਉਚਾਰਣ

*ਸ਼ਰੋਤਰਮ ਸ਼ਰੁਤੇਨੈਵ ਨ ਕੁੰਡਲੇਨ ਦਾਨੇਨ ਪਾਣਿਰਨ ਤੁ ਕੰਕਣੇਨ।*
*ਵਿਭਾਤਿ ਕਾਯਹ ਕਰੁਣਾਮਯਾਨਾਮ ਪਰੋਪਕਾਰੈਰਨ ਤੁ ਚੰਦਨੇਨ॥*

### ਅਰਥ ਤੇ ਵਿਆਖਿਆ

ਕੰਨਾਂ ਦੀ ਸੋਭਾ ਮੁੰਦਰਾਂ ਜਾਂ ਵਾਲੀਆਂ ਪਾਉਣ ਨਾਲ ਨਹੀਂ ਹੁੰਦੀ, ਸ਼ਾਸਤਰਾਂ ਦਾ ਪਾਠ ਸੁਣਨ ਨਾਲ ਹੁੰਦੀ ਹੈ, ਹੱਥਾਂ ਦੀ ਸੋਭਾ ਕੰਗਣ ਜਾਂ ਵੰਗਾਂ ਪਾਉਣ ਨਾਲ ਨਹੀਂ ਹੁੰਦੀ, ਹੱਥੀਂ ਦਾਨ-ਪੁੰਨ ਕਰਨ ਨਾਲ ਹੁੰਦੀ ਹੈ, ਇਸੇ ਤਰ੍ਹਾਂ ਦਿਆਲੂ ਪੁਰਖਾਂ ਦੇ ਸਰੀਰ ਦੀ ਸੋਭਾ ਚੰਦਨ ਲੇਪ ਕਰਨ ਨਾਲ ਨਹੀਂ ਹੁੰਦੀ, ਪਰਉਪਕਾਰ ਕਰਨ ਨਾਲ ਹੁੰਦੀ ਹੈ।

## ਸੂਤਰ-73

पापान्निवारयति योजयते हिताय
गुह्यं निगूहति गुणान्प्रकटीकरोति।
आपद्गतञ्च न जहाति ददाति काले
सन्मित्रलक्षणमिदं प्रवदन्ति सन्तः।।७३।।

### ਪੰਜਾਬੀ ਉਚਾਰਣ

*ਪਾਪਾਂਨਿਵਾਰਯਤਿ ਯੋਜਯਤੇ ਹਿਤਾਯ*
*ਗੁਹਯਮ ਨਿਗੂਹਤਿ ਗੁਣਾਨਪ੍ਰਕਟੀਕਰੋਤਿ।*
*ਆਪਦਗਤੰਚ ਨ ਜਹਾਤਿ ਦਦਾਤਿ ਕਾਲੇ*
*ਸੰਮਿਤਰਲਕਸ਼ਣਮਿਦਮ ਪ੍ਰਵਦੰਤਿ ਸੰਤਹ॥*

### ਅਰਥ ਤੇ ਵਿਆਖਿਆ

ਇਸ ਸੂਤਰ ਵਿਚ ਇਕ ਸੱਚੇ ਮਿਤਰ ਦੇ ਗੁਣਾਂ ਦੀ ਵਿਆਖਿਆ ਕੀਤੀ ਗਈ ਹੈ। ਇਕ ਸੱਚਾ ਮਿਤਰ ਕੌਣ ਹੁੰਦਾ ਹੈ? ਇਸ ਸੁਆਲ ਦਾ ਜੁਆਬ ਦਿੰਦੇ ਹੋਏ ਜੋਗੀ ਭਰਥਰੀ ਹਰੀ ਕਹਿ ਰਹੇ ਹਨ ਕਿ, ਜੋ ਆਪਣੇ ਦੋਸਤ ਨੂੰ ਪਾਪ-ਕਰਮ ਤੋਂ ਹਟਾਉਂਦਾ ਹੈ ਤੇ ਪਰਉਪਕਾਰੀ-ਕਰਮ ਵਿਚ ਲਗਾਉਂਦਾ ਹੈ, ਜੋ ਦੋਸਤ ਦੇ ਰਾਜ਼ ਨੂੰ ਰਾਜ਼ ਹੀ ਬਣਾਈ ਰੱਖਦਾ ਹੈ, ਪਰ ਉਸ ਦੇ ਗੁਣਾਂ ਨੂੰ ਖੋਲ੍ਹ ਕੇ ਦੱਸਦਾ ਹੈ, ਜੋ ਸੰਕਟ ਆਉਣ 'ਤੇ ਆਪਣੇ ਮਿਤਰ ਨੂੰ ਛੱਡਦਾ ਨਹੀਂ, ਸਗੋਂ ਸਮਾਂ ਆਉਣ 'ਤੇ ਉਸ ਦੀ ਹਰ ਹੀਲੇ ਤੇ ਹਰ ਹਾਲੇ ਮਦਦ ਕਰਦਾ ਹੈ, ਉਹੀ ਸੱਚਾ ਮਿਤਰ ਹੁੰਦਾ ਹੈ।

## ਸੂਤਰ-74

पदमाकरं दिनकरो विकचं विकचं करोति
चन्द्रो विकासयति कैरवचक्रवालम्।
नाभ्यर्थितो जलधरोऽपि जलं ददाति
सन्तः स्वयं परिहितेषु कृताभियोगाः।।७४।।

### ਪੰਜਾਬੀ ਉਚਾਰਣ

*ਪਦਮਾਕਰਮ ਦਿਨਕਰੋ ਵਿਕਚਮ ਵਿਕਚਮ ਕਰੋਤਿ*
*ਚੰਦਰੋ ਵਿਕਾਸਯਤਿ ਕੈਰਵਚਕਰਵਾਲਮ।*
*ਨਾਭਯਾਰਥਿਤੋ ਜਲਧਰੋਅਪਿ ਜਲਮ ਦਦਾਤਿ*
*ਸੰਤਹ ਸਵਯਮ ਪਰਿਹਿਤੇਸ਼ੁ ਕ੍ਰਿਤਾਭਿਯੋਗਾਹ॥*

### ਅਰਥ ਤੇ ਵਿਆਖਿਆ

ਜਿਸ ਪ੍ਰਕਾਰ ਸੂਰਜ ਬਿਨਾਂ ਕਿਸੇ ਅਰਦਾਸ ਜਾਂ ਅਰਜ਼ੋਈ ਦੀ ਉਡੀਕ ਕੀਤਿਆਂ ਹੀ ਕਮਲ ਫੁੱਲ ਨੂੰ ਖਿੜਾ ਦਿੰਦਾ ਹੈ, ਜਿਸ ਤਰ੍ਹਾਂ ਚੰਨ ਆਪਣੇ-ਆਪ ਹੀ ਚਿੱਟੇ ਕਮਲ ਫੁੱਲ ਨੂੰ ਵਿਕਸਿਤ ਕਰਦਾ ਹੈ, ਜਿਸ ਪ੍ਰਕਾਰ ਬੱਦਲ ਬਿਨਾਂ ਕਿਸੇ ਜੋਦੜੀ ਦੇ ਹੀ ਮੀਂਹ ਵਰ੍ਹਾਉਂਦਾ ਹੈ, ਉਸੇ ਪ੍ਰਕਾਰ ਇਕ ਸਤਿਪੁਰਖ ਆਪਣੇ-ਆਪ ਹੀ ਪਰਉਪਕਾਰੀ ਕਾਰਜਾਂ ਵਿਚ ਜੁਟਿਆ ਰਹਿੰਦਾ ਹੈ, ਉਸ ਨੂੰ ਕਹਿਣ ਦੀ ਲੋੜ ਨਹੀਂ ਪੈਂਦੀ।

## ਸੂਤਰ-75

एते सतपुरुषाः  परार्थघटकः स्वार्थान्परित्यज्य ये
सामान्यास्तु परार्थमुद्यमभृतः  स्वार्थाविरोधेन ये।
तेऽमी मानुषराक्षसः परहितं स्वार्थाय निघ्नन्ति ये
ये निघ्नन्ति निरर्थकं  परहितं ते के न जानीमहे।।७५।।

### ਪੰਜਾਬੀ ਉਚਾਰਣ

*ਏਤੇ ਸਤਪੁਰੁਸ਼ਾਹ ਪਰਾਰਥਘਟਕਹ ਸਵਾਰਥਾਨਪਰਿਤਯਜਯ ਯੇ*
*ਸਾਮਾਨਯਾਸਤੁ ਪਰਾਰਥਮੁਦਿਅਮਭ੍ਰਿਤਹ ਸਵਾਰਥਾਵਿਰੋਧੇਨ ਯੇ।*
*ਤੇਅਮੀ ਮਾਨੁਸ਼ਰਾਕਸ਼ਸਹ ਪਰਹਿਤਮ ਸਵਾਰਥਾਯ ਨਿਘਨੰਤਿ ਯੇ*
*ਯੇ ਨਿਘਨੰਤਿ ਨਿਰਰਥਕਮ ਪਰਹਿਤਮ ਤੇ ਕੇ ਨ ਜਾਨੀਮਹੇ॥*

### ਅਰਥ ਤੇ ਵਿਆਖਿਆ

ਇਸ ਸੂਤਰ ਵਿਚ ਭਰਥਰੀ ਜੋਗੀ ਚਾਰ ਤਰ੍ਹਾਂ ਦੇ ਮਨੁੱਖਾਂ ਦੀ ਗੱਲ ਕਰ ਰਹੇ ਹਨ। ਉਹ ਕਹਿ ਰਹੇ ਹਨ — ਸੰਸਾਰ ਵਿਚ ਇਕ ਉਹ ਸੱਜਣ-ਪੁਰਖ ਹਨ ਜੋ ਆਪਣੇ ਨਿੱਜੀ ਸਵਾਰਥ ਦਾ ਪੂਰਨ ਤਿਆਗ ਕਰ ਕੇ ਸਿਰਫ਼ ਦੂਸਰਿਆਂ ਦੇ ਭਲੇ ਲਈ ਹੀ ਕਾਰਜ ਕਰਦੇ ਹਨ, ਦੂਸਰੇ ਸਾਧਾਰਨ ਸ਼੍ਰੇਣੀ ਦੇ ਉਹ ਨੇਕ ਮਨੁੱਖ ਹਨ, ਜੋ ਆਪਣੇ ਨਿੱਜੀ ਸਵਾਰਥ ਨੂੰ ਬਚਾ ਕੇ ਰੱਖਦੇ ਹੋਏ ਦੂਸਰਿਆਂ ਦੇ ਭਲੇ ਲਈ ਕਾਰਜ ਕਰਦੇ ਹਨ। ਇਸੇ ਤਰ੍ਹਾਂ ਸੰਸਾਰ ਵਿਚ ਇਕ ਉਹ ਰਾਕਸ਼ਸ ਮਨੁੱਖ ਹਨ, ਜੋ ਆਪਣੇ ਨਿੱਜੀ-ਸਵਾਰਥਾਂ ਦੀ ਪੂਰਤੀ ਲਈ ਦੂਸਰਿਆਂ ਦੇ ਹਿਤਾਂ ਤੇ ਹੱਕਾਂ ਦਾ ਖ਼ੂਨ ਕਰਦੇ ਹਨ ਅਤੇ ਇਕ ਉਹ ਮਨੁੱਖ ਵੀ ਹਨ, ਜੋ ਬਿਨਾਂ ਕਿਸੇ ਕਾਰਨ ਦੇ, ਐਵੇਂ ਅਜਾਈਂ ਹੀ, ਵਿਅਰਥ ਹੀ ਲੋਕ-ਹਿਤਾਂ ਤੇ ਲੋਕ-ਹੱਕਾਂ ਦਾ ਘਾਣ ਕਰਦੇ ਹਨ। ਜੋਗੀ ਕਹਿ ਰਹੇ ਹਨ ਕਿ ਇਸ ਚੋਥੀ ਸ਼੍ਰੇਣੀ ਦੇ ਲੋਕਾਂ ਨੂੰ ਕੀ ਕਹਿਦੇ ਹਨ, ਉਹ ਨਹੀਂ ਜਾਣਦਾ।

## ਸੂਤਰ-76

क्षीरेणात्मगतोदकाय हि गुणा दत्ताः पुरा तेऽखिलाः
क्षीरोत्तापमवेक्ष्य तेनपयसा ह्मात्मा कृशानौ हुतः।
गन्तुं पावकमुन्मानासतदभवद् दृष्टवा तु मित्रापद
युक्तं तेन जले न शाम्यदि सतां मैत्री पुनस्त्वीदृशी।।७६।।

### ਪੰਜਾਬੀ ਉਚਾਰਣ

*ਕਸ਼ੀਰੇਣਾਤਮਗਤੋਦਕਾਯ ਹਿ ਗੁਣਾ ਦੱਤਾਹ ਪੁਰਾ ਤੇਅਖਿਲਾਹ*
*ਕਸ਼ੀਰੋਤਾਪਮਵੇਕਸ਼ਯ ਤੇਨਪਯਸਾ ਹਮਾਤਮਾ ਕ੍ਰਿਸ਼ਾਨੌ ਹੁਤਹ।*
*ਗੰਤੁਮ ਪਾਵਕਮੁੰਮਾਨਾਸਤਦਭਵਦ ਦ੍ਰਿਸ਼ਟਵਾ ਤੁ ਮਿਤਰਾਪਦ*
*ਯੁਕਤਮ ਤੇਨ ਜਲੇ ਨ ਸ਼ਾਮਯਦ ਸਤਾਮ ਮੈਤਰੀ ਪੁਨਸਤਵੀਦ੍ਰਿਸ਼ੀ॥*

### ਅਰਥ ਤੇ ਵਿਆਖਿਆ

ਇਸ ਸੂਤਰ ਵਿਚ ਸੱਚੀ ਮਿੱਤਰਤਾ ਦੀ ਮਹਿਮਾ ਗਾਈ ਗਈ ਹੈ। ਮਿੱਤਰ-ਦੁੱਧ ਨੇ ਆਪਣੇ ਅੰਦਰ ਮਿੱਤਰ-ਪਾਣੀ ਨੂੰ ਮਿਲਾ ਕੇ ਆਪਣੀ ਸਫ਼ੇਦੀ ਆਦਿ ਆਪਣੇ ਸਾਰੇ ਗੁਣ

ਉਸ ਨੂੰ ਦੇ ਦਿੱਤੇ। ਪਾਣੀ ਨੇ ਵੀ ਦੁੱਧ ਨੂੰ ਉਬਲਦਿਆਂ ਵੇਖ ਕੇ ਬਚਣ ਦੀ ਕੋਸ਼ਿਸ਼ ਨਹੀਂ ਕੀਤੀ, ਸਗੋਂ ਉਸ ਦੇ ਨਾਲ ਆਪ ਵੀ ਉਬਲ ਗਿਆ। ਇਸੇ ਤਰ੍ਹਾਂ ਆਪਣੇ ਮਿੱਤਰ-ਪਾਣੀ ਨੂੰ ਬਿਪਤਾ ਵਿਚ ਵੇਖ ਕੇ ਮਿੱਤਰ-ਦੁੱਧ ਪਤੀਲੇ ਤੋਂ ਬਾਹਰ ਆ ਕੇ ਅੱਗ ਵਿਚ ਜਾਣ ਲੱਗਦਾ ਹੈ, ਤੇ ਫੇਰ ਬਾਹਰੋਂ ਆਪਣੇ ਮਿੱਤਰ-ਪਾਣੀ ਦੇ ਛਿੱਟੇ ਆਪਣੇ 'ਤੇ ਪੁਆ ਕੇ ਸ਼ਾਂਤ ਹੋ ਜਾਂਦਾ ਹੈ। ਅਹਾ! ਸੱਜਣ-ਪੁਰਖਾਂ ਦੀ ਮਿੱਤਰਤਾ ਬਿਲਕੁਲ ਇਸੇ ਸਮਰਪਣ ਤੇ ਕੁਰਬਾਨੀ ਦੀ ਭਾਵਨਾ ਨਾਲ ਭਰਪੂਰ ਹੁੰਦੀ ਹੈ।

### ਸੂਤਰ-77

इतः स्वपिति केशवः कुलमितस्तदीयद्विषा-
मितश्च शरणार्थिनां शिखरिणां गणाः शेरते।
इतोऽपि बड़वानलः सह समस्तसंवर्तकै-
अहो विततमूर्जितं सह भरसहञ्च सिन्धोवपुः।।७७।।

### ਪੰਜਾਬੀ ਉਚਾਰਣ

*ਇਤਹ ਸਵਪਿਤਿ ਕੇਸ਼ਵਹ ਕੁਲਮਿਤਸਤਦੀਯਦਵਿਸ਼ਾ-*
*ਮਿਤਸ਼ਚ ਸ਼ਰਣਾਰਥਿਨਾਮ ਸ਼ਿਖਰਿਣਾਮ ਗਣਾਹ ਸ਼ੇਰਤੇ।*
*ਇਤੋਅਪਿ ਬੜਵਾਨਲਹ ਸਹ ਸਮਸਤਸੰਵਰਤਕੈ-*
*ਅਹੋ ਵਿਤਤਮੂਰਜਿਤਮ ਸਹ ਭਰਸਹੰਚ ਸਿੰਧੋਵਪੁਹ॥*

### ਅਰਥ ਤੇ ਵਿਆਖਿਆ

ਇਸ ਸੂਤਰ ਵਿਚ ਸਮੁੰਦਰ ਦੀ ਮਹਿਮਾ ਦੱਸੀ ਗਈ ਹੈ, ਜਿਸ ਦੇ ਇਕ ਪਾਸੇ ਭਗਵਾਨ ਵਿਸ਼ਨੂੰ ਹਨ ਤਾਂ ਦੂਜੇ ਪਾਸੇ ਉਨ੍ਹਾਂ ਦੇ ਵੈਰੀਆਂ ਦੀ ਜੁੰਡਲੀ, ਸਮੁੰਦਰ ਦੇ ਇਕ ਪਾਸੇ ਰਖਵਾਲੇ ਪਰਬਤਾਂ ਦੀ ਲੜੀ ਹੈ ਤਾਂ ਦੂਜੇ ਪਾਸੇ ਪਰਲੋ ਮਚਾਉਣ ਵਾਲੇ ਜਵਾਲਾਮੁਖੀ। ਓਹੋ! ਹੈਰਾਨੀ ਹੈ ਕਿ ਸਮੁੰਦਰ ਕਿੰਨਾ ਬਲਵਾਨ ਤੇ ਸਹਿਣਸ਼ੀਲ ਹੈ!

### ਸੂਤਰ-78

तृष्णां छिन्धि भजक्षमां जहि मदं पापे रति मा कृथाः
सत्यं ब्रूह्यनुयाहि साधुपदवी सेवस्व विद्वज्जनम्
मान्यान्मानय विद्विषोऽप्यनुनय प्रच्छादय स्वागुणान्
कीर्तिं पालय दुःखिते कुरुः दयापेतत्सतां लक्षणम्।।७८।।

### ਪੰਜਾਬੀ ਉਚਾਰਣ

*ਤ੍ਰਿਸ਼ਣਾਮ ਛਿੰਧਿ ਭਜਕਸ਼ਮਾਮ ਜਹਿ ਮਦਮ ਪਾਪੇ ਰਤਿ ਮਾ ਕ੍ਰਿਥਾਹ*
*ਸਤਯਮ ਬ੍ਰੂਹਯਨੁਯਾਹਿ ਸਾਧੁਪਦਵੀਮ ਸੇਵਸਵ ਵਿਦਵੱਜਨਮ।*
*ਮਾਨਯਾਨਮਾਨਯ ਵਿਦਵਿਸ਼ੋਅਪਯਨੁਨਯ ਪ੍ਰੱਛਾਦਯ ਸਵਾਂਗੁਣਾਨ*
*ਕੀਰਤੀ ਪਾਲਯ ਦੁਖਿਤੇ ਕੁਰੁਹ ਦਯਾਪੇਤਤਸਤਾਮ ਲਕਸ਼ਣਮ॥*

### ਅਰਥ ਤੇ ਵਿਆਖਿਆ

ਲੋਭ ਤਿਆਗਣਾ, ਖਿਮਾ ਨੂੰ ਅਪਨਾਉਣਾ, ਹੰਕਾਰ ਦਾ ਪੱਲਾ ਛੱਡਣਾ, ਪਾਪਾਂ ਤੋਂ ਦੂਰ ਰਹਿਣਾ, ਸੱਚ ਬੋਲਣਾ, ਸਤਿਪੁਰਖਾਂ ਦੇ ਮਾਰਗ 'ਤੇ ਚੱਲਣਾ, ਵਿਦਵਾਨਾਂ ਦੀ ਸੇਵਾ ਕਰਨਾ,

ਪੂਜਣਯੋਗਾਂ ਦੀ ਪੂਜਾ ਕਰਨਾ, ਦੁਸ਼ਮਣਾਂ ਨਾਲ ਨਿਮਰਤਾ ਵਾਲਾ ਵਿਹਾਰ ਕਰਨਾ, ਹਲੀਮੀ ਤੇ ਸੁਹਿਰਦਤਾ ਨੂੰ ਪ੍ਰਗਟ ਕਰਨਾ, ਆਪਣੀ ਮਾਣ-ਮਰਿਆਦਾ ਤੇ ਜਸ-ਕੀਰਤੀ ਦੀ ਰਾਖੀ ਕਰਨੀ, ਦੁਖੀਆਂ 'ਤੇ ਤਰਸ ਕਰਨਾ ਆਦਿ, ਇਹ ਸਾਰੇ ਸੱਜਣ-ਪੁਰਖਾਂ ਦੇ ਲੱਛਣ ਹਨ।

### ਸੂਤਰ-79

मनसि वचसि काये पुण्यपीयूषपूर्णा-
स्त्रिभुवनमुपकारश्रेणिभिः प्रीणयन्तः।
परगुणपरमाणून्पर्वतीकृत्य नित्यं
निजहृदि विकसन्तः सन्ति सन्तः कियन्तः।।७९।।

### ਪੰਜਾਬੀ ਉਚਾਰਣ

*ਮਨਸਿ ਵਚਸਿ ਕਾਯੇ ਪੁੰਨਯਪੀਯੂਸ਼ਪੂਰਣਾ-*
*ਸਤ੍ਰਿਭੁਵਨਮੁਪਕਾਰਸ਼ਰੇਣਿਭਿਹ ਪ੍ਰੀਣਯੰਤਹ।*
*ਪਰਗੁਣਪਰਮਾਣੂੰਪਰਵਤੀਕ੍ਰਿਤਯ ਨਿਤਯਮ*
*ਨਿਜਹ੍ਰਿਦਿ ਵਿਕਸੰਤਹ ਸੰਤਿ ਸੰਤਹ ਕਿਯੰਤਹ॥*

### ਅਰਥ ਤੇ ਵਿਆਖਿਆ

ਜਿਹੜੇ ਮਨੁੱਖਾਂ ਦਾ ਮਾਨ, ਵਚਨ (ਕਥਨੀ) ਤੇ ਸਰੀਰ ਪੁੰਨ-ਰੂਪੀ ਅੰਮ੍ਰਿਤ ਨਾਲ ਭਰਪੂਰ ਹੈ, ਜਿਹੜੇ ਮਨੁੱਖ ਆਪਣੇ ਪਰਉਪਕਾਰੀ ਕਰਮਾਂ ਨਾਲ ਤਿੰਨਾਂ ਲੋਕਾਂ ਨੂੰ ਪ੍ਰਸੰਨ ਕਰਨ ਵਾਲੇ ਹਨ, ਜਿਹੜੇ ਮਨੁੱਖ ਦੂਸਰਿਆਂ ਦੇ ਛੋਟੇ ਤੋਂ ਛੋਟੇ ਗੁਣ ਨੂੰ ਵੀ ਪਹਾੜ ਜਿੱਡਾ ਵੱਡਾ ਮੰਨ ਕੇ ਉਸ ਤੋਂ ਆਨੰਦਿਤ ਹੁੰਦੇ ਹਨ, ਅਜਿਹੇ ਸੰਤ ਸੁਭਾਅ ਵਾਲੇ ਸੱਜਣ-ਪੁਰਖ ਭਲਾ ਦੁਨੀਆਂ ਵਿਚ ਕਿੰਨੇ ਕੁ ਹਨ? ਸ਼ਾਇਦ ਆਟੇ ਵਿਚ ਲੂਣ ਬਰਾਬਰ!

### ਸੂਤਰ-80

किं तेन हेमगिरिणा रजताद्रिणा वा
यत्राश्रिताश्च तरवस्तरवस्त एव।
मन्यामहे मलयमेव यदाश्रयेण
कंकोलनिम्बकुटजा अपि चन्दनः स्युः।।८०।।

### ਪੰਜਾਬੀ ਉਚਾਰਣ

*ਕਿਮ ਤੇਨ ਹੇਮਗਿਰਿਣਾ ਰਜਤਾਦ੍ਰਿਣਾ ਵਾ*
*ਯਤਰਾਸ਼ਰਿਤਾਸ਼ਚ ਤਰਵਸਤਰਵਸਤ ਏਵ।*
*ਮਨਯਾਮਹੇ ਮਲਯਮੇਵ ਯਦਾਸ਼ਰਯੇਣ*
*ਕੰਕੋਲਨਿੰਬਕੁਟਜਾ ਅਪਿ ਚੰਦਨਹ ਸਯੁਹ॥*

### ਅਰਥ ਤੇ ਵਿਆਖਿਆ

ਇਸ ਸੂਤਰ ਵਿਚ ਬਾਹਰੀ ਦਿੱਖ ਦੇ ਮੁਕਾਬਲੇ ਅੰਦਰਲੇ ਗੁਣਾਂ ਦੀ ਮਹਿਮਾ ਗਾਈ ਗਈ ਹੈ। ਰਿਸ਼ੀ ਭਰਥਰੀ ਕਹਿੰਦਾ ਹੈ - ਹਿਮਾਲੇ ਦੇ ਸੋਨੇ ਦੇ ਬਣੇ ਸੁਮੇਰ ਪਰਬਤ ਜਾਂ ਚਾਂਦੀ ਦੇ

ਬਣੇ ਰਜਤ ਪਰਬਤ ਦਾ ਕੋਈ ਫ਼ਾਇਦਾ ਨਹੀਂ ਹੈ, ਜੇਕਰ ਉਥੇ ਸਿਰਫ਼ ਬਿਰਖ ਹੀ ਬਿਰਖ ਹਨ, ਇਸ ਤੋਂ ਉਲਟ ਮਲਯਾਗਿਰੀ ਪਰਬਤ (ਦੱਖਣ ਵਿਚ ਸਥਿਤ ਮਲਯ ਨਾਂ ਦਾ ਪਰਬਤ, ਜਿਥੇ ਚੰਦਨ ਬਿਰਖ ਹੁੰਦੇ ਹਨ) ਦੀ ਸੋਭਾ ਤੇ ਸਦਉਪਯੋਗ ਕਿਤੇ ਵਧੇਰੇ ਹੈ, ਕਿਉਂ ਕਿ ਉਥੇ ਉਸ ਦੇ ਆਸਰੇ ਵਿਚ ਰਹਿਣ ਵਾਲੇ ਨਿੰਮ ਤੇ ਕਿੱਕਰ ਆਦਿ ਦੇ ਬਿਰਖ ਵੀ ਚੰਦਨ ਬਿਰਖਾਂ ਦੀ ਸੰਗਤ ਵਿਚ ਚੰਦਨ ਹੋ ਗਏ ਹਨ।

## ਸੂਤਰ-81

रत्नैर्महार्हैस्तुतुषुर्न देवा न
भेजिरे भीमविषेण भीतिम्।
सुधां विना न प्रययुर्विरामं
न निश्चितार्थाद्विरमन्ति धीराः।।८१।।

### ਪੰਜਾਬੀ ਉਚਾਰਣ

*ਰਤਨੈਰਮਹਾਰਹੈਸਤੁਤੁਸੁਰਨ ਦੇਵਾ ਨ*
*ਭੇਜਿਰੇ ਭੀਮਵਿਸ਼ੇਣ ਭੀਤਿਮ।*
*ਸੁਧਾਮ ਵਿਨਾ ਨ ਪ੍ਰਯਯੁਰਵਿਰਾਮਮ*
*ਨ ਨਿਸ਼ਚਿਤਾਰਥਾਦਵਿਰਮੰਤਿ ਧੀਰਾਹ॥*

### ਅਰਥ ਤੇ ਵਿਆਖਿਆ

ਸਮੁੰਦਰ-ਮੰਥਨ ਵੇਲੇ ਬਹੁਮੁੱਲੇ ਰਤਨਾਂ ਦੀ ਪ੍ਰਾਪਤੀ ਹੋਣ 'ਤੇ ਵੀ ਦੇਵਤੇ ਸੰਤੁਸ਼ਟ ਨਹੀਂ ਹੋਏ, ਘਾਤਕ ਜ਼ਹਿਰ ਦੇ ਮਿਲਣ 'ਤੇ ਵੀ ਉਹ ਡਰੇ ਨਹੀਂ, ਡੋਲੇ ਨਹੀਂ ਤੇ ਉਦੋਂ ਤੱਕ ਸਮੁੰਦਰ-ਮੰਥਨ ਕਰਨੋਂ ਨਹੀਂ ਰੁਕੇ, ਜਦੋਂ ਤੱਕ ਕਿ ਉਨ੍ਹਾਂ ਨੂੰ ਅੰਮ੍ਰਿਤ ਦੀ ਪ੍ਰਾਪਤੀ ਨਹੀਂ ਹੋ ਗਈ। ਇਹ ਠੀਕ ਵੀ ਹੈ, ਕਿਉਂ ਕਿ ਬੁੱਧੀਮਾਨ ਤੇ ਧੀਰਜਵਾਨ ਮਨੁੱਖ 'ਸਰਬੋਤਮ' ਦੀ ਪ੍ਰਾਪਤੀ ਕੀਤੇ ਬਿਨਾਂ ਕਦੇ ਵੀ ਆਪਣੇ ਆਰੰਭੇ ਕਾਰਜ ਨੂੰ ਅੱਧ-ਵਿਚਕਾਰ ਨਹੀਂ ਛੱਡਦੇ।

## ਸੂਤਰ-82

क्वचिद् भूमौ शय्या क्वचिदपि च पर्यङ्ककशयनः
क्वचिच्छाकाहारः. क्वचिदपि च शाल्योदनरुचिः।
क्वचित्कन्थाधारी क्वचिदपि च दिव्याम्बरधरो
मनस्वी कार्यार्थी न गणयति दुःखं न च सुखम्।।८२।।

### ਪੰਜਾਬੀ ਉਚਾਰਣ

*ਕਵਚਿਦ ਭੂਮੌ ਸ਼ਯਯਾ ਕਵਚਿਦਪਿ ਚ ਪਰਯੰਕਕਸ਼ਯਨਹ*
*ਕਵਚਿੱਛਾਕਾਹਾਰਹ ਕਵਚਿਦਪਿ ਚ ਸ਼ਾਲਯੋਦਨਰੁਚਿਹ।*
*ਕਵਚਿਤਕੰਥਾਧਾਰੀ ਕਵਚਿਦਪਿ ਚ ਦਿਵਯਾਂਬਰਧਰੋ*
*ਮਨਸਵੀ ਕਾਰਯਾਰਥੀ ਨ ਗਣਯਤਿ ਦੁਖਮ ਨ ਚ ਸੁਖਮ॥*

### ਅਰਥ ਤੇ ਵਿਆਖਿਆ

ਜਦੋਂ ਕੋਈ ਵਿਦਵਾਨ ਆਪਣੇ ਕਿਸੇ ਕਾਰਜ ਜਾਂ ਕ੍ਰਿਤ ਨੂੰ ਪੂਰਾ ਕਰਨ ਦਾ ਦ੍ਰਿੜ੍ਹ ਨਿਸਚਾ ਕਰ ਲੈਂਦਾ ਹੈ ਤਾਂ ਉਹ ਨਾ ਤਾਂ ਸੁੱਖ ਦੀ ਪਰਵਾਹ ਕਰਦਾ ਹੈ ਨਾ ਹੀ ਦੁੱਖ ਦੀ। ਜੋ

ਬਿਸਤਰਾ ਮਿਲ ਗਿਆ ਤਾਂ ਪਲੰਘ 'ਤੇ ਸੌਂ ਗਿਆ, ਨਹੀਂ ਤਾਂ ਜ਼ਮੀਨ 'ਤੇ ਹੀ ਸੌਂ ਜਾਂਦਾ ਹੈ। ਜੇ ਸੁਆਦਲਾ ਭੋਜਨ ਮਿਲ ਗਿਆ ਤਾਂ ਠੀਕ, ਨਹੀਂ ਤਾਂ ਰੁੱਖੀ-ਸੁੱਖੀ ਖਾ ਕੇ ਹੀ ਸੰਤੋਖ ਕਰ ਲੈਂਦਾ ਹੈ। ਜੇ ਚੰਗੇ ਕੱਪੜੇ ਮਿਲ ਗਏ ਤਾਂ ਪਾ ਲਏ, ਨਹੀਂ ਤਾਂ ਤੇੜ ਧੋਤੀ ਪਾ ਕੇ ਹੀ ਸਾਰ ਲਿਆ। ਸੌ ਗੱਲਾਂ ਦੀ ਇਕ ਗੱਲ, ਸੱਚਾ ਵਿਦਵਾਨ ਉਹੀ ਹੁੰਦਾ ਹੈ, ਜਿਸਨੂੰ ਅਰਜਨ ਵਾਂਗ ਸਿਰਫ਼ ਮੱਛੀ ਦੀ ਅੱਖ (ਆਪਣਾ ਟੀਚਾ) ਹੀ ਦਿਸਦੀ ਹੈ, ਉਸ ਦੇ ਮਾੜੇ ਹਾਲਾਤ ਉਸ ਨੂੰ ਉਸ ਦੇ ਟੀਚੇ ਤੋਂ ਭਟਕਾ ਨਹੀਂ ਸਕਦੇ।

## ਸੂਤਰ-83

ऐश्वर्यस्य विभूषणं सुजनता शौर्यस्य वाक्संयमो
ज्ञानस्योपशमः श्रुतस्य विनयो वित्तस्य पात्रे व्ययः।
अक्रोधस्तपसः क्षमा प्रभ वितुर्धर्मस्य निर्व्याजता
सर्वेषामपि सर्वकारणमिदं शीलं परं भूषणम्।।८३।।

### ਪੰਜਾਬੀ ਉਚਾਰਣ

*ਐਸ਼ਵਰਯਸਯ ਵਿਭੂਸ਼ਣਮ ਸੁਜਨਤਾ ਸ਼ੌਰਯਸਯ ਵਾਕਸੰਯਮੋ*
*ਗਿਆਨਸਯੋਪਸ਼ਮਹ ਸ਼ਰੁਤਸਯ ਵਿਨਯੋ ਵਿੱਤਸਯ ਪਾਤਰੇ ਵਯਯਹ।*
*ਅਕਰੋਧਸਤਪਸਹ ਕਸ਼ਮਾ ਪ੍ਰਭ ਵਿਤੁਰਧਰਮਸਯ ਨਿਰਵਯਾਜਤਾ*
*ਸਰਵੇਸ਼ਾਮਪਿ ਸਰਵਕਾਰਣਮਿਦਮ ਸ਼ੀਲਮ ਪਰਮ ਭੂਸ਼ਣਮ॥*

### ਅਰਥ ਤੇ ਵਿਆਖਿਆ

ਅਮੀਰੀ ਦੀ ਸੋਭਾ ਸੱਜਣਤਾਈ ਨਾਲ ਹੁੰਦੀ ਹੈ ਤੇ ਸੂਰਬੀਰਤਾ ਦੀ ਘੱਟ ਬੋਲਣ ਨਾਲ। ਗਿਆਨ ਦੀ ਸੋਭਾ ਮਨ ਦੀ ਸ਼ਾਂਤੀ ਨਾਲ ਹੁੰਦੀ ਹੈ ਤੇ ਸ਼ਾਸਤਰਾਂ ਦੇ ਪਾਠੀ ਦੀ ਨਿਮਰਤਾ ਨਾਲ। ਧਨ ਦੀ ਸੋਭਾ ਉਸ ਦੀ ਸਦਵਰਤੋਂ ਨਾਲ ਹੁੰਦੀ ਹੈ ਤੇ ਤਪੱਸਿਆ ਦੀ ਮਿਠਤਾ ਨਾਲ। ਪਰਮਾਤਮਾ ਦੀ ਸੋਭਾ ਖਿਮਾ ਨਾਲ ਹੁੰਦੀ ਹੈ ਤੇ ਧਰਮ ਦੀ ਨਿਰਛਲਤਾ ਨਾਲ। ਭਾਵ ਇਹ ਕਿ ਜੀਵਨ ਦੇ ਹਰੇਕ ਅੰਗ ਦੀ ਸੋਭਾ 'ਸਦਾਚਾਰ' ਨਾਲ ਹੀ ਹੁੰਦੀ ਹੈ।

## ਸੂਤਰ-84

निन्दन्तु नीतिनिपुणा यदि वा स्तुवन्तु
लक्ष्मीः समाविशतु गच्छतु वा यथेष्टम्।
अद्यैव वा मरणमस्तु युगान्तरे वा
न्याय्यात्पथः प्रविचलन्ति पदं न धीराः।।८४।।

### ਪੰਜਾਬੀ ਉਚਾਰਣ

*ਨਿੰਦੰਤੁ ਨੀਤਿਨਿਪੁਣਾ ਯਦਿ ਵਾ ਸਤੁਵੰਤੁ।*
*ਲਕਸ਼ਮੀਹ ਸਮਾਵਿਸ਼ਤੁ ਗੱਛਤੁ ਵਾ ਯਥੇਸ਼ਟਮ।*
*ਅਦਿਐਵ ਵਾ ਮਰਣਮਸਤੁ ਯੁਗਾਂਤਰੇ ਵਾ*
*ਨਿਆਇਆਤਪਥਹ ਪ੍ਰਵਿਚਲੰਤਿ ਪਦਮ ਨ ਧੀਰਾਹ॥*

### ਅਰਥ ਤੇ ਵਿਆਖਿਆ

ਨੀਤੀਵਾਨ ਵਿਦਵਾਨ ਪੁਰਖ ਭਾਵੇਂ ਨਿੰਦਿਆ ਕਰਨ ਭਾਵੇਂ ਉਸਤਤ, ਭਾਵੇਂ ਉਨ੍ਹਾਂ ਨੂੰ ਪੈਸੇ ਦੀ ਪ੍ਰਾਪਤੀ ਹੋਵੇ ਜਾਂ ਕੋਲ ਹੋਇਆ ਵੀ ਖੁੱਸ ਜਾਵੇ, ਭਾਵੇਂ ਉਨ੍ਹਾਂ ਨੂੰ ਅੱਜ ਹੀ ਮੌਤ ਆਵੇ

ਭਾਵੇਂ ਇਕ ਯੁਗ ਬਾਅਦ, ਪਰ ਉਹ ਗੰਭੀਰ ਪੁਰਖ ਕਦੇ ਵੀ ਨਿਆਂ ਦੇ ਮਾਰਗ ਤੋਂ ਪਰੇ ਨਹੀਂ ਹੁੰਦੇ। ਉਨ੍ਹਾਂ ਦਾ ਜੀਣਾ ਤੇ ਮਰਨਾ ਨਿਆਂ ਦੀ ਪ੍ਰਾਪਤੀ ਤੇ ਨੈਤਿਕਤਾ ਦੀ ਸਥਾਪਤੀ ਦੇ ਲਈ ਹੀ ਹੁੰਦਾ ਹੈ।

### ਸੂਤਰ-85

भाग्यनाशस्य करण्डपीडिततनोर्म्लानेन्द्रियस्य क्षुधा
कृत्वाऽऽखुर्विवरं स्वयं निपतितो नक्तं मुखे भोगिनः।
तृप्तस्ततपिशितेन सत्वरमसौ तेनैव यातः पथा
लोकाः पश्यत दैवमेव हि नृणां वृद्धौक्षये कारणम्।।८५।।

### ਪੰਜਾਬੀ ਉਚਾਰਣ

*ਭਾਗਯਨਾਸ਼ਸਯ ਕਰੰਡਪੀੜਿਤਤਨੋਰਮਲਾਨੇਂਦਰਿਯਸਯ ਕਸ਼ੁਧਾ*
*ਕ੍ਰਿਤਵਾਆਖੁਰਵਿਵਰ ਸਵਯਮ ਨਿਪਤਿਤੋ ਨਕਤਮ ਮੁਖੇ ਭੋਗਿਨਹ।*
*ਤ੍ਰਿਪਤਸਤਤਪਿਸ਼ਿਤੇਨ ਸੱਤਵਰਮਸੌ ਤੇਨੈਵ ਯਾਤਹ ਪਥਾ*
*ਲੋਕਾਹ ਪਸ਼ਯਤ ਦੈਵਮੇਵ ਹਿ ਨ੍ਰਿਣਾਮ ਵ੍ਰਿੱਧੌਕਸ਼ਯੇ ਕਾਰਣਮ॥*

### ਅਰਥ ਤੇ ਵਿਆਖਿਆ

ਮਿੱਤਰੋ! ਇਕ ਮਿਸਾਲ ਵੇਖੋ, ਇਕ ਪਟਾਰੀ ਵਿਚ ਇਕ ਸੱਪ ਬੰਦ ਸੀ ਤੇ ਭੁੱਖ ਨਾਲ ਤੜਪ ਰਿਹਾ ਸੀ। ਰਾਤੀਂ ਉਸ ਪਟਾਰੀ ਵਿਚ ਇਕ ਚੂਹੇ ਨੇ ਛੇਦ ਬਣਾਇਆ ਤੇ ਅੰਦਰ ਵੜ ਗਿਆ, ਜਿਥੇ ਜਾ ਕੇ ਉਹ ਭੁੱਖੇ ਸੱਪ ਦੀ ਖ਼ੁਰਾਕ ਬਣ ਗਿਆ। ਉਹ ਸੱਪ ਨਾ--ਸਿਰਫ਼ ਉਸ ਚੂਹੇ ਨੂੰ ਖਾ ਕੇ ਤ੍ਰਿਪਤ ਹੋਇਆ ਸਗੋਂ ਉਸ ਦੇ ਬਣਾਏ ਛੇਦ ਰਾਹੀਂ ਪਟਾਰੀ ਵਿਚੋਂ ਬਾਹਰ ਵੀ ਆ ਗਿਆ। ਇਸ ਮਿਸਾਲ ਤੋਂ ਮਿੱਤਰੋ ਇਹੀ ਪਤਾ ਚੱਲਦਾ ਹੈ ਕਿ ਜੀਵਾਂ ਦਾ ਵਾਧਾ ਤੇ ਉਨ੍ਹਾਂ ਦਾ ਖ਼ਾਤਮਾ, ਸਭ ਕੁਝ ਉਨ੍ਹਾਂ ਦੀ ਕਿਸਮਤ ਮੁਤਾਬਿਕ ਹੀ ਹੁੰਦਾ ਹੈ।

### ਸੂਤਰ-86

पतितोऽपि कराघातैरुत्पतत्येव कन्दुकः।
प्रायेण साधु वृत्तीनामस्थायिन्यो विपत्तयः।।८६।।

### ਪੰਜਾਬੀ ਉਚਾਰਣ

*ਪਤਿਤੋਅਪਿ ਕਰਾਘਾਤੈਰੁਤਪਤਤਯੇਵ ਕੰਦੁਕਹ।*
*ਪ੍ਰਾਯੇਣ ਸਾਧੁ ਵ੍ਰਿੱਤੀਨਾਮਸਥਾਯਿਨਯੋ ਵਿਪੱਤਯਹ॥*

### ਅਰਥ ਤੇ ਵਿਆਖਿਆ

ਜਿਸ ਪ੍ਰਕਾਰ ਹੱਥ ਨਾਲ ਹੇਠਾਂ ਜ਼ੋਰ ਨਾਲ ਪਟਕੀ ਗੇਂਦ ਹੇਠਾਂ ਟਕਰਾ ਕੇ ਵਾਪਸ ਉਪਰ ਹੀ ਉਪਰ ਉਛਲਦੀ ਰਹਿੰਦੀ ਹੈ, ਉਸੇ ਤਰ੍ਹਾਂ ਚੰਗੇ ਮਨੁੱਖਾਂ 'ਤੇ ਆਉਣ ਵਾਲੀ ਬਿਪਤਾ ਵੀ ਬਹੁਤੀ ਦੇਰ ਬਣੀ ਨਹੀਂ ਰਹਿੰਦੀ। ਚੰਗੇ ਮਨੁੱਖ ਜੇਕਰ ਅੱਜ ਕਿਸੇ ਬਿਪਤਾ ਦੇ ਕਾਰਨ ਮਾੜੀ ਹਾਲਤ ਵਿਚ ਹਨ, ਤਾਂ ਕੱਲ੍ਹ ਨੂੰ ਉਹ ਉਸ ਹਾਲਤ 'ਚੋਂ ਉਪਰ ਉਠ ਕੇ ਵਾਪਸ ਚੰਗੀ ਹਾਲਤ ਵਿਚ ਜ਼ਰੂਰ ਆਉਣਗੇ।

## ਸੂਤਰ-87

आलस्यं हि मनुष्याणं शरीरस्थो महान् रिपुः।
नास्त्युद्यम समो बन्धुर्य कृत्वा नावसीदति।।८७।।

### ਪੰਜਾਬੀ ਉਚਾਰਣ

*ਆਲਸਯਮ ਹਿ ਅਨੁਸ਼ਯਾਣਮ ਸ਼ਰੀਰਸਥੋ ਮਹਾਨ ਰਿਪੁਹ।*
*ਨਾਸਤਯੁਦਿਅਮ ਸਮੋ ਬੰਧੁਰਯ ਕ੍ਰਿਤਵਾ ਨਾਵਸੀਦਤਿ॥*

### ਅਰਥ ਤੇ ਵਿਆਖਿਆ

ਮਨੁੱਖ ਦੇ ਸਰੀਰ ਵਿਚ ਰਹਿਣ ਵਾਲਾ ਆਲਸ ਉਸ ਦਾ ਸਭ ਤੋਂ ਵੱਡਾ ਦੁਸ਼ਮਣ ਹੁੰਦਾ ਹੈ, ਜਿਸ ਕਰਕੇ ਮਨੁੱਖ ਹਮੇਸ਼ਾ ਹੀ ਦੁੱਖ ਤੇ ਦਰਿੱਦਰਤਾ (ਗ਼ਰੀਬੀ) ਭੋਗਦਾ ਹੈ। ਜਦ ਕਿ ਸਦਾਚਾਰ ਤੇ ਸਦ-ਕਰਮ ਮਨੁੱਖ ਦਾ ਸਭ ਤੋਂ ਵੱਡਾ ਦੋਸਤ ਏਨ, ਕਿਉਂ ਕਿ ਇਨ੍ਹਾਂ ਦੇ ਨਾਲ ਰਹਿਣ ਨਾਲ ਮਨੁੱਖ ਹਮੇਸ਼ਾ ਸੁੱਖ ਤੇ ਸ਼ਾਂਤੀ ਹੀ ਪਾਉਂਦਾ ਹੈ।

## ਸੂਤਰ-88

छिन्नोऽपि रोहति तरुः क्षोणोऽप्युपचीयते पुनश्चन्द्र।
इति विमृशन्तः सन्तः संतप्यन्ते न ते विपदा।।८८।।

### ਪੰਜਾਬੀ ਉਚਾਰਣ

*ਛਿਨੋਅਪਿ ਰੋਹਤਿ ਤਰੁਹ ਕਸ਼ੋਣੋਅਯੁਪਚੀਯਤੇ ਪੁਨਸ਼ਚੰਦਰ।*
*ਇਤਿ ਵਿਮ੍ਰਿਸ਼ੰਤਹ ਸੰਤਹ ਸੰਤਪਯੰਤੇ ਨ ਤੇ ਵਿਪਦਾ॥*

### ਅਰਥ ਤੇ ਵਿਆਖਿਆ

ਸੰਤ-ਸੁਭਾਅ ਮਨੁੱਖ ਹਮੇਸ਼ਾ ਸਮ-ਚਿੱਤ ਤੇ ਸ਼ਾਂਤ-ਚਿੱਤ ਰਹਿੰਦੇ ਹਨ, ਉਹ ਨਾ ਤਾਂ ਦੁੱਖ ਵਿਚ ਦੁਖੀ ਹੁੰਦੇ ਹਨ ਤੇ ਨਾ ਹੀ ਸੁੱਖ ਵਿਚ ਪੈਰ ਛੱਡਦੇ ਹਨ। ਕਿਉਂ ਕਿ ਉਹ ਜਾਣਦੇ ਹਨ ਕਿ ਜਿਸ ਤਰ੍ਹਾਂ ਇਕ ਕੱਟਿਆ ਹੋਇਆ ਬਿਰਖ ਦੁਬਾਰਾ ਜ਼ਰੂਰ ਵੱਧਦਾ-ਫੁੱਲਦਾ ਹੈ ਤੇ ਘਟਿਆ ਹੋਇਆ ਚੰਨ ਵੀ ਮੁੜ ਜ਼ਰੂਰ ਵੱਡਾ ਹੁੰਦਾ ਹੀ ਹੈ, ਉਸੇ ਤਰ੍ਹਾਂ ਉਨ੍ਹਾਂ ਦੇ ਹਾਲਾਤ ਵੀ ਹਮੇਸ਼ਾ ਇਕੋ ਜਿਹੇ ਨਹੀਂ ਰਹਿਣ ਵਾਲੇ, ਜੋ ਅੱਜ ਦੁੱਖ ਹੈ, ਉਹ ਕੱਲ੍ਹ ਸੁੱਖ ਵਿਚ ਵੀ ਜ਼ਰੂਰ ਤਬਦੀਲ ਹੋਵੇਗਾ ਤੇ ਜੋ ਅੱਜ ਸੁੱਖ ਹੈ, ਉਹ ਕੱਲ੍ਹ, ਦੁੱਖ ਵਿਚ ਤਬਦੀਲ ਹੋਵੇਗਾ। ਇਸ ਲਈ ਭਵਿੱਖ ਦੀ ਅਜਾਈਂ ਚਿੰਤਾ ਵਿਚ ਨਾ ਪੈ ਕੇ ਸੰਤ-ਸੁਭਾਅ ਮਨੁੱਖ ਹਮੇਸ਼ਾ ਸਮ-ਚਿੱਤ ਤੇ ਸ਼ਾਂਤ-ਚਿੱਤ ਰਹਿੰਦਾ ਹੈ।

## ਸੂਤਰ-89

नेता यस्य बृहस्पतिः प्रहरणं वज्रं सुराः सैनिकाः
स्वर्गो दुर्गमनुग्रहः किल हरेरैरावतो वारणः।
इत्यैश्वर्यबलान्वितोऽपि बलभिद्भग्नः परैः संगरे
तद्व्यक्तं वरमेवदैवशरणंधिग्धिग्वृथा पौरुषम्।।८९।।

### ਪੰਜਾਬੀ ਉਚਾਰਣ

*ਨੇਤਾ ਯਸਯ ਬ੍ਰਿਹਸਪਤਿਹ ਪ੍ਰਹਰਣਮ ਵਜਰਮ ਸੁਰਾਹ ਸੈਨਿਕਾਹ*
*ਸਵਰਗੋ ਦੁਰਗਮਨੁਗ੍ਰਹਿਹ ਕਿਲ ਹਰੇਰੈਰਾਵਤੋ ਵਾਰਣਹ।*
*ਇਤਯੈਸ਼ਵਰਯਬਲਾਂਵਿਤੋਅਪਿ ਬਲਭਿਦਭਗਨਹ ਪਰੇਹ ਸੰਗਰੇ*
*ਤਦਵਯਕਤਮ ਵਰਮੇਵਦੈਵਸ਼ਰਣੰਧਿਗਧਿਗਵ੍ਰਿਥਾ ਪੌਰੁਸ਼ਮ॥*

### ਅਰਥ ਤੇ ਵਿਆਖਿਆ

ਜਿਸ ਇੰਦਰ ਦਾ ਜਰਨੈਲ ਸਾਖਿਆਤ ਬ੍ਰਿਹਸਪਤੀ ਹੈ, ਚੱਟਾਨ ਹਥਿਆਰ ਹੈ, ਦੇਵਤੇ ਸੈਨਿਕ ਹਨ, ਸਵਰਗ ਕਿਲ੍ਹਾ ਹੈ, ਐਰਾਵਤ (ਬੱਦਲ) ਜਿਸ ਦਾ ਹਾਥੀ ਹੈ, ਏਨੀ ਉੱਚੀ ਸ਼ਾਨੋ-ਸ਼ੌਕਤ ਤੇ ਸ਼ਕਤੀਸ਼ਾਲੀ ਹੁੰਦੇ ਹੋਏ ਵੀ ਇੰਦਰ ਜਦੋਂ ਯੁੱਧ ਵਿਚ ਦੁਸ਼ਮਣਾਂ ਹੱਥੋਂ ਹਾਰ ਜਾਂਦਾ ਹੈ, ਤਾਂ ਕਹਿਣਾ ਪੈਂਦਾ ਹੈ ਕਿ ਵਿਧਾਤਾ ਹੀ ਸਰਬ-ਸ਼ਕਤੀਮਾਨ ਹੈ, ਉਸ ਦੀ ਸ਼ਰਣ ਵਿਚ ਰਹਿਣਾ ਹੀ ਉੱਤਮ ਹੈ। ਜਿਸ ਸ਼ਾਨੋ-ਸ਼ੌਕਤ ਤੇ ਸ਼ਕਤੀ ਉੱਤੇ ਵਿਧਾਤਾ ਦੀ ਸਵੱਲੀ ਨਜ਼ਰ ਨਹੀਂ ਹੈ, ਅਜਿਹੀ ਸ਼ਾਨੋ-ਸ਼ੌਕਤ ਤੇ ਸ਼ਕਤੀ ਨੂੰ ਫਿਟਕਾਰ ਹੈ।

## ਸੂਤਰ-90

कर्मायत्तं फलं पुन्सां बुद्धिः कर्मानुसारिणी।
तथापि सुधिया कार्य कर्तव्यं सुविचारतः।।९०।।

### ਪੰਜਾਬੀ ਉਚਾਰਣ

*ਕਰਮਾਯੱਤਮ ਫਲਮ ਪੁੰਸਾਮ ਬੁੱਧਿਹ ਕਰਮਾਨੁਸਾਰਿਣੀ।*
*ਤਥਾਪਿ ਸੁਧਿਯਾ ਕਾਰਯ ਕਰਤਵਯਮ ਸੁਵਿਚਾਰਤਹ॥*

### ਅਰਥ ਤੇ ਵਿਆਖਿਆ

ਇਹ ਸੱਚ ਹੈ ਕਿ ਮਨੁੱਖਾਂ ਨੂੰ ਸੁੱਖ-ਦੁੱਖ ਉਨ੍ਹਾਂ ਦੇ ਪਿਛਲੇ ਕਰਮਾਂ ਦੇ ਫਲ ਵਜੋਂ ਹੀ ਮਿਲਦੇ ਹਨ ਤੇ ਉਨ੍ਹਾਂ ਦੀ ਬੁੱਧੀ ਵੀ ਉਨ੍ਹਾਂ ਕਰਮਾਂ ਮੁਤਾਬਿਕ ਹੀ ਕੰਮ ਕਰਦੀ ਹੈ। ਪਰ ਫੇਰ ਵੀ ਬੁੱਧੀਮਾਨ ਮਨੁੱਖ ਨੂੰ ਸੋਚ-ਵਿਚਾਰ ਕੇ ਹੀ ਕੋਈ ਕਰਮ ਕਰਨਾ ਚਾਹੀਦਾ ਹੈ।

## ਸੂਤਰ-91

खल्वाटो दिवसेश्वरस्य किरणैः सन्तापिते मस्तके
वाञ्छन्देशमनातपं विधिवशात्तालस्य मूलं गतः।
तत्राप्यस्य महाफलेन पतता भग्न सशब्दं शिरः
प्रायोगच्छति यत्र भाग्यरहितस्तत्रैव यान्त्यापदः।।९१।।

### ਪੰਜਾਬੀ ਉਚਾਰਣ

*ਖਲਵਾਟੋ ਦਿਵਸੇਸ਼ਵਰਸਯ ਕਿਰਣੈਹ ਸੰਤਾਪਿਤੇ ਮਸਤਕੇ*
*ਵਾਂਛੰਦੇਸ਼ਮਨਾਤਪਮ ਵਿਧਿਵਸ਼ਾਤਾਲਸਯ ਮੂਲਮ ਗਤਹ।*
*ਤਤਰਾਪਯਸਯ ਮਹਾਫਲੇਨ ਪਤਤਾ ਭਗਨ ਸਸ਼ਬਦਮ ਸ਼ਿਰਹ*
*ਪ੍ਰਾਯੋਗੱਛਤਿ ਯਤਰ ਭਾਗਯਰਹਿਤਸਤਤ੍ਰੈਵ ਯਾਂਤਯਾਪਦਹ॥*

### ਅਰਥ ਤੇ ਵਿਆਖਿਆ

ਇਕ ਗੰਜਾ ਆਦਮੀ ਧੁੱਪ ਦੇ ਸੇਕ ਤੋਂ ਬਚਣ ਲਈ ਛਾਂ ਦੀ ਭਾਲ ਵਿਚ ਇਕ ਉੱਚੇ-ਲੰਮੇ ਤਾੜ (ਖਜੂਰ) ਦੇ ਦਰੱਖ਼ਤ ਹੇਠਾਂ ਆ ਕੇ ਖੜ੍ਹਾ ਹੋ ਗਿਆ, ਪਰ ਉਥੇ ਅਚਾਨਕ ਉਪਰੋਂ ਇਕ ਵੱਡਾ ਸਾਰਾ ਫਲ ਟੁੱਟ ਕੇ ਉਸ ਦੇ ਸਿਰ 'ਤੇ ਡਿੱਗਿਆ ਤੇ ਉਸ ਦਾ ਸਿਰ ਪਾਟ ਗਿਆ। ਇਸ ਸਭ ਤੋਂ ਇਹੀ ਪਤਾ ਚੱਲਦਾ ਹੈ ਕਿ ਬਦਕਿਸਮਤ ਬੰਦਾ ਜਿਥੇ ਕਿਤੇ ਵੀ ਚਲਾ ਜਾਵੇ, ਬਦਕਿਸਮਤੀ ਕਰਕੇ ਮੁਸੀਬਤਾਂ ਵੀ ਉਸ ਦੇ ਪਿੱਛੇ-ਪਿੱਛੇ ਉਥੇ ਪਹੁੰਚ ਹੀ ਜਾਂਦੀਆਂ ਹਨ।

## ਸੂਤਰ-92

शशिदिवाकरयोर्ग्रहपीडनं गजभुजंगमयोरपि बन्धनम्।
मतिमतांश्चविलोक्यदरिद्रतां विधिरहोबलवानितिमेमतिः।।९२।।

### ਪੰਜਾਬੀ ਉਚਾਰਣ

*ਸ਼ਸ਼ਿਦਿਵਾਕਰਯੋਰਗ੍ਰਹਿਪੀੜਨਮ ਗਜਭੁਜੰਗਮਯੋਰਪਿ ਬੰਧਨਮ।*
*ਮਤਿਮਤਾਂਸ਼ਵਿਲੋਕਯਦਰਿਦਰਤਾਮ ਵਿਧਿਰਹੋਬਲਵਾਨਿਤਿਮੇਮਤਿਹ॥*

### ਅਰਥ ਤੇ ਵਿਆਖਿਆ

ਜਦੋਂ ਕਦੇ ਮੈਂ ਸੂਰਜ ਤੇ ਚੰਨ ਨੂੰ ਰਾਹੂ ਕਰਕੇ ਗ੍ਰਹਿਣ ਲੱਗਿਆ ਦੇਖਦਾ ਹਾਂ, (ਸੂਰਜ ਤੇ ਚੰਨ ਨੂੰ ਗ੍ਰਹਿਣ ਲੱਗਣ ਪਿੱਛੇ ਰਾਹੂ ਨੂੰ ਮੰਨਣ ਦਾ ਵਿਸ਼ਵਾਸ ਪੁਰਾਤਨ ਸਮੇਂ ਵਿਚ ਪ੍ਰਚੱਲਿਤ ਸੀ, ਅੱਜ ਦੇ ਵਿਗਿਆਨਕ ਯੁਗ ਵਿਚ ਅਸੀਂ ਭਲੀਭਾਂਤ ਜਾਣਦੇ ਹਾਂ ਕਿ ਇਹ ਗ੍ਰਹਿਣ ਚੰਨ ਤੇ ਧਰਤੀ ਦੇ ਸੂਰਜ ਨਾਲ ਇਕ ਸੇਧ ਵਿਚ ਆ ਜਾਣ ਕਰਕੇ ਲੱਗਦੇ ਹਨ-ਅਨੁਵਾਦਕ) ਹਾਥੀ ਤੇ ਸੱਪ ਨੂੰ ਫੜਿਆ ਹੋਇਆ ਦੇਖਦਾ ਹਾਂ, ਵਿਦਵਾਨਾਂ ਅੰਦਰ ਦਰਿੱਦਰਤਾ ਆਦਿ ਨੂੰ ਦੇਖਦਾ ਹਾਂ, ਤਾਂ ਮੈਂ ਸਮਝ ਜਾਂਦਾ ਹਾਂ ਕਿ ਕਿਸਮਤ ਹੀ ਬਲਵਾਨ ਹੈ, ਉਸ ਦੇ ਅੱਗੇ ਕਿਸੇ ਦੀ ਨਹੀਂ ਚੱਲਦੀ।

### ਸੂਤਰ-93

सृजति तावदशेषगुणाकरं पुरुषरत्नमलंकरणं भुवः।
तदपि तत्क्षणभंगि करोति चेदहह कष्टमपण्डितता विधेः।।६३।।

### ਪੰਜਾਬੀ ਉਚਾਰਣ

*ਸ੍ਰਿਜਤਿ ਤਾਵਦਸ਼ੇਸ਼ਗੁਣਾਕਰਮ ਪੁਰਸ਼ਰਤਨਮਲੰਕਰਣਮ ਭੁਵਹ।*
*ਤਦਪਿ ਤਤਕਸ਼ਣਭੰਗਿ ਕਰੋਤਿ ਚੇਦਹਹ ਕਸ਼ਟਮਪੰਡਿਤਤਾ ਵਿਧੇਹ॥*

### ਅਰਥ ਤੇ ਵਿਆਖਿਆ

ਬ੍ਰਹਮਾ ਦੀ ਇਹ ਕਿੰਨੀ ਵੱਡੀ ਮੂਰਖਤਾਈ ਹੈ ਕਿ ਉਹ ਸਰਵਗੁਣ ਸੰਪੰਨਤਾ ਦੀ ਮੂਰਤ ਵਜੋਂ ਤੇ ਧਰਤੀ ਦੇ ਇਕ ਗਹਿਣੇ ਵਜੋਂ ਜਿਸ ਮਨੁੱਖ ਨੂੰ ਪੈਦਾ ਕਰਦਾ ਹੈ, ਉਸੇ ਨੂੰ ਕੁਝ ਚਿਰ ਦੇ ਵਿਚ-ਵਿਚ ਮਰਨ ਵਾਲਾ (ਭਾਵ ਕਿ ਨਾਸਵਾਨ) ਵੀ ਬਣਾ ਦਿੰਦਾ ਹੈ।

### ਸੂਤਰ-94

पत्रं नैव यदा करीर विटपे दोषो वसन्तस्य किं
नोलूकोऽप्यवलोकते यदि दिवा सूर्यस्य किं दूषणम्।
धारा नैव पतन्ति चातकमुखे मेघस्य किं दूषणं
यत्पूर्वं विधिना ललाटलिखितं तन्मार्जितुं कः क्षमः।।६४।।

### ਪੰਜਾਬੀ ਉਚਾਰਣ

*ਪਤਰਮ ਨੈਵ ਯਦਾ ਕਰੀਰ ਵਿਟਪੇ ਦੋਸ਼ੋ ਵਸੰਤਸਯ ਕਿਮ*
*ਨੋਲੂਕੋਅਪਯਵਲੋਕਤੇ ਯਦਿ ਦਿਵਾ ਸੂਰਯਸਯ ਕਿਮ ਦੂਸ਼ਣਮ।*
*ਧਾਰਾ ਨੈਣ ਪਤੰਤਿ ਚਾਤਕਮੁਖੇ ਮੇਘਸਯ ਕਿਮ ਦੂਸ਼ਣਮ*
*ਯਤਪੂਰਵਮ ਵਿਧਿਨਾ ਲਲਾਟਲਿਖਿਤਮ ਤੰਮਾਰਜਿਤੁ ਕਹ ਕਸ਼ਮਹ॥*

### ਅਰਥ ਤੇ ਵਿਆਖਿਆ

ਜੇ ਕਰੀਰ (ਬਾਂਸ ਦੀ ਨਵੀਂ ਗੋਭ) ਦੇ ਬਿਰਖ ਉਤੇ ਪੱਤੇ ਨਾ ਲੱਗਣ ਤਾਂ ਇਸ ਵਿਚ ਭਲਾ ਬਸੰਤ ਰੁੱਤ ਦਾ ਕੀ ਕਸੂਰ? ਜੇ ਉੱਲੂ ਨੂੰ ਦਿਨੇ ਨਹੀਂ ਦਿਸਦਾ ਤਾਂ ਇਸ ਵਿਚ ਸੂਰਜ ਦਾ ਕੀ ਕਸੂਰ? ਸਪਸ਼ਟ ਗੱਲ ਇਹ ਹੈ ਕਿ ਵਿਧਾਤਾ ਨੇ ਜਿਸ-ਜਿਸ ਦੇ ਲੇਖਾਂ ਵਿਚ ਜੋ-ਜੋ ਲਿਖ ਦਿੱਤਾ ਹੈ, ਉਸ ਨੂੰ ਕੋਈ ਨਹੀਂ ਮੇਟ ਸਕਦਾ।

## ਕਰਮ ਪ੍ਰਸੰਸਾ
## (ਕਰਮਾਂ ਦੀ ਵਡਿਆਈ ਦੇ ਸੂਤਰ)

### ਸੂਤਰ-95

नमस्यामो देवान्नु हतविधेस्तेऽपि वशगा
विधिर्वन्द्य सोऽपि प्रतिनियतकर्मैकफलदः।
फलं कर्मायत्तं किममरगणैः किञ्च विधिना
नमस्तत्कर्मभ्यो विधिरपि न येभ्यः प्रभवति।।९५।।

### ਪੰਜਾਬੀ ਉਚਾਰਣ

*ਨਮਸਯਾਮੋ ਦੇਵਾਂਨੰਨੁ ਹਤਵਿਧੇਸਤੇਅਪਿ ਵਸ਼ਗਾ*
*ਵਿਧਿਰਵੰਦਿਆ ਸੋਅਪਿ ਪ੍ਰਤਿਨਿਯਤਕਰਮੈਕਫਲਦਹ।*
*ਫਲਮ ਕਰਮਾਯੱਤਮ ਕਿਮਮਰਗਣੈਹ ਕਿੰਚ ਵਿਧਿਨਾ*
*ਨਮਸਤਤਕਰਮਭਯੋ ਵਿਧਿਰਪਿ ਨ ਯੇਭਯਹ ਪ੍ਰਭਵਤਿ॥*

### ਅਰਥ ਤੇ ਵਿਆਖਿਆ

ਅਸੀਂ ਲੋਕ ਦੇਵਤਿਆਂ ਨੂੰ ਨਮਸਕਾਰ ਕਰਦੇ ਹਾਂ, ਪੂਜਦੇ ਹਾਂ, ਜਦ ਕਿ ਉਹ ਵੀ ਵਿਧਾਤੇ ਦੀ ਲਿਖੀ ਵਿਧੀ ਅਧੀਨ ਹੀ ਕੰਮ ਕਰਦੇ ਹਨ। ਇਸ ਲਈ ਜੇਕਰ ਦੇਵਤੇ ਵਿਧਾਤਾ ਨੂੰ ਨਮਸਕਾਰ ਕਰਦੇ ਹਨ ਤਾਂ ਉਹ ਵਿਧਾਤਾ ਵੀ ਸੁਤੰਤਰ ਰੂਪ ਵਿਚ ਤੇ ਸਿੱਧੇ ਤੌਰ 'ਤੇ ਸਾਨੂੰ ਫਲ ਦੇਣ ਵਿਚ ਸਮਰੱਥ ਨਹੀਂ ਹੈ, ਉਹ ਸਾਨੂੰ ਸਾਡੇ ਕਰਮਾਂ ਮੁਤਾਬਿਕ ਹੀ ਫਲ ਦਿੰਦਾ ਹੈ। ਇਸ ਤਰ੍ਹਾਂ ਜੇ ਫਲ ਸਾਨੂੰ ਸਾਡੇ ਕਰਮਾਂ ਅਨੁਸਾਰ ਹੀ ਮਿਲਣਾ ਹੈ ਤਾਂ ਸਾਡਾ ਦੇਵਤਿਆਂ ਤੇ ਵਿਧਾਤਾ ਨੂੰ ਨਮਸਕਾਰ ਕਰਨ ਦਾ ਕੀ ਮਤਲਬ, ਕਿਉਂ ਨਾ ਉਸ ਕਰਮ ਨੂੰ ਹੀ ਨਮਸਕਾਰ ਕਰੀਏ, ਜਿਸ ਦੇ ਫਲ ਉੱਤੇ ਵਿਧਾਤੇ ਦਾ ਵੀ ਵਸ ਨਹੀਂ ਚੱਲਦਾ।

### ਸੂਤਰ-96

ब्रह्मा येन कुलालवन्नियमितो ब्रह्माण्डभाण्डोदरे
विष्णुर्येन दशावतारगहने क्षिप्तो महासंकटे।
रुद्रो येन कपालपाणिपुटके भिक्षाटनं कारितः
सूर्यो भ्राम्यति नित्यमेव गगने तस्मै नमः कर्मणे।।९६।।

### ਪੰਜਾਬੀ ਉਚਾਰਣ

*ਬ੍ਰਹਮਾ ਯੇਨ ਕੁਲਾਲਵੰਨਿਯਮਿਤੋ ਬ੍ਰਹਮਾਂਡਭਾਂਡੋਦਰੇ*
*ਵਿਸ਼ਣੁਰਯੇਨ ਦਸ਼ਾਵਤਾਰਗਹਨੇ ਕਸ਼ਿਪਤੋ ਮਹਾਸੰਕਟੈ।*
*ਰੁਦ੍ਰੋ ਯੇਨ ਕਪਾਲਪਾਣਿਪੁਟਕੇ ਭਿਕਸ਼ਾਟਨਮ ਕਾਰਿਤਹ*
*ਸੁਰਯੋ ਭ੍ਰਾਮਯਤਿ ਨਿਤਯਮੇਵ ਗਗਨੇ ਤਸਮੈ ਨਮਹ ਕਰਮਣੇ॥*

### ਅਰਥ ਤੇ ਵਿਆਖਿਆ

ਜਿਸ ਕਰਮ ਨੇ ਬ੍ਰਹਿਮੰਡ-ਰੂਪੀ ਭਾਂਡੇ ਅੰਦਰ ਬ੍ਰਹਮਾ ਨੂੰ ਘੁਮਿਆਰ (ਸਿਰਜਕ) ਵਜੋਂ ਨਿਯਮਿਤ ਕੀਤਾ, ਜਿਸ ਕਰਮ ਨੇ ਵਿਸ਼ਨੂੰ ਨੂੰ ਦਸ-ਅਵਤਾਰ ਲੈਣ ਵਰਗੀ ਮਹਾਂ-ਬਿਪਤਾ

ਵਿਚ ਪਾਇਆ, ਜਿਸ ਕਰਮ ਨੇ ਸ਼ਿਵ ਨੂੰ ਵੀ ਹੱਥ ਵਿਚ ਖੱਪਰ ਫੜ ਕੇ ਭਿਖਿਆ ਮੰਗਣ ਲਈ ਮਜਬੂਰ ਕੀਤਾ ਤੇ ਜਿਸ ਕਰਮ ਕਰਕੇ ਸੂਰਜ ਨੂੰ ਵੀ ਆਕਾਸ਼ ਵਿਚ ਨਿੱਤ ਯਾਤਰਾ ਕਰਨੀ ਪਈ, ਉਸ ਕਰਮ ਨੂੰ ਹੀ ਮੇਰਾ ਇਕ ਮਾਤਰ ਨਮਸਕਾਰ ਹੈ।

### ਸੂਤਰ-97

नैवाकृतिः फलति नैव कुलं न शीलं
विद्याऽपि नैव न च यत्कतापि सेवा।
भाग्यानि पूर्वतपसा खलु सञ्चितानी
काले फलन्ति पुरुषस्य यथैव वृक्षाः।।९७।।

### ਪੰਜਾਬੀ ਉਚਾਰਣ

*ਨੈਵਾਕ੍ਰਿਤਿਹ ਫਲਤਿ ਨੈਵ ਕੁਲਮ ਨ ਸ਼ੀਲਮ*
*ਵਿਦਿਆਅਪਿ ਨੈਣ ਨ ਚ ਯਤਕਤਾਤਿ ਸੇਵਾ।*
*ਭਾਗਯਾਨਿ ਪੂਰਵਤਪਸਾ ਖਲੁ ਸੰਚਿਤਾਨੀ*
*ਕਾਲੇ ਫਲੰਤਿ ਪੁਰੁਸ਼ਸਯ ਯਥੈਵ ਵ੍ਰਿਕਸ਼ਾਹ॥*

### ਅਰਥ ਤੇ ਵਿਆਖਿਆ

ਮਨੁੱਖ ਨੂੰ ਫਲ ਨਾ ਤਾਂ ਉਸ ਦੀ ਸੁੰਦਰ ਦਿੱਖ ਕਰਕੇ ਮਿਲਦਾ ਹੈ ਤੇ ਨਾ ਹੀ ਉਸ ਦੇ ਉੱਚੇ ਖ਼ਾਨਦਾਨ, ਚੰਗੇ ਸੁਭਾਅ, ਵਿੱਦਿਆ ਤੇ ਸਖ਼ਤ ਮਿਹਨਤ ਨਾਲ ਕੀਤੀ ਗੁਰੂ-ਸੇਵਾ ਕਰਕੇ। ਪਿਛਲੇ ਜਨਮ ਵਿਚ ਕੀਤੀ ਗਈ ਤਪੱਸਿਆ ਤੋਂ ਹੀ ਸਾਡੀ ਕਿਸਮਤ ਬਣਦੀ ਹੈ, ਜੋ ਸਮਾਂ ਆਉਣ 'ਤੇ ਬਿਰਖ ਦੀ ਤਰ੍ਹਾਂ ਸਾਨੂੰ ਫਲ ਦਿੰਦੀ ਹੈ।

### ਸੂਤਰ-98

वने रणे शत्रुजलाग्निमध्ये महार्णवे पर्वतमस्तके वा।
सुप्तं प्रमत्तं विषमस्थिते वा रक्षन्ति पुण्यानि पुराकृतानि।।९८।।

### ਪੰਜਾਬੀ ਉਚਾਰਣ

*ਵਨੇ ਰਣੇ ਸ਼ਤਰੁਜਲਾਗਨੀਮਧਯੇ ਮਹਾਰਣਵੇ ਪਰਵਤਮਸਤਕੇ ਵਾ।*
*ਸੁਪਤਮ ਪ੍ਰਮੱਤਮ ਵਿਸ਼ਮਸਥਿਤੇ ਵਾ ਰਕਸ਼ੰਤਿ ਪੁਣਯਾਨਿ ਪੁਰਾਕ੍ਰਿਤਾਨਿ॥*

### ਅਰਥ ਤੇ ਵਿਆਖਿਆ

ਇਹ ਮਨੁੱਖ ਦਾ ਪਿਛਲੇ ਜਨਮ ਵਿਚ ਕੀਤਾ ਹੋਇਆ ਪੁੰਨ-ਕਰਮ ਹੀ ਹੁੰਦਾ ਹੈ, ਜੋ ਉਸ ਦੀ ਜੰਗਲ ਵਿਚ, ਯੁੱਧ ਵਿਚ, ਦੁਸ਼ਮਣੀ ਦੇ ਘੇਰੇ ਵਿਚ, ਪਾਣੀ ਵਿਚ, ਅੱਗ ਵਿਚ, ਮਹਾਸਾਗਰ ਵਿਚ, ਪਹਾੜ ਦੀ ਚੋਟੀ ਉੱਤੇ, ਨੀਂਦ ਵਿਚ, ਅਵੇਸਲੇਪਣ ਵਿਚ ਤੇ ਬਿਪਤਾ ਵਿਚ ਰੱਖਿਆ ਕਰਦਾ ਹੈ ਤੇ ਦੁੱਖ ਨੂੰ ਸੁੱਖ ਵਿਚ ਬਦਲਦਾ ਹੈ।

## ਸੂਤਰ-99

या साधूंश्च खलान्करोति विदुषो मूर्खान्हितान्द्वेषिणः
प्रत्यक्षकुरूते परोक्षममृतं हालाहलं तत्क्षणात्।
तामाराधय सत्क्रियां भगवती भोक्तुं फलं वाञ्छितं
हे साधो व्यसनैर्गुणेषु विपुलेष्वास्थां वृथामाकृथाः।।९९।।

### ਪੰਜਾਬੀ ਉਚਾਰਣ

*ਯਾ ਸਾਧੂੰਸ਼ਚ ਖਲਾਂਕਰੋਤਿ ਵਿਦੁਸ਼ੋ ਮੂਰਖਾਂਹਿਤਾਂਦਵੇਸ਼ਿਣਹ*
*ਪ੍ਰਤਯਕਸ਼ਕੁਰੂਤੇ ਪਰੋਕਸ਼ਮਮ੍ਰਿਤਮ ਹਾਲਾਹਲਮ ਤਤਕਸ਼ਣਾਤ।*
*ਤਾਮਾਰਾਧਯ ਸਤਕ੍ਰਿਯਾਮ ਭਗਵਤੀ ਭੋਕਤੁਮ ਫਲਮ ਵਾਂਛਿਤਮ*
*ਹੇ ਸਾਧੋ ਵਯਸਨੈਰਗੁਣੇਸ਼ੁ ਵਿਪੁਲੇਸ਼ਵਾਸਥਾਮ ਵ੍ਰਿਥਾਮਾਕ੍ਰਿਥਾਹ॥*

### ਅਰਥ ਤੇ ਵਿਆਖਿਆ

ਹੇ ਸਾਧੂ! ਮਨ-ਇੱਛਿਤ ਫਲ ਦੀ ਪ੍ਰਾਪਤੀ ਲਈ ਦੁਸ਼ਟ ਮਨੁੱਖਾਂ ਨੂੰ ਸੱਜਣ, ਮੂਰਖਾਂ ਨੂੰ ਵਿਦਵਾਨ, ਵੈਰੀਆਂ ਨੂੰ ਮਿੱਤਰ, ਅੱਖੋਂ ਓਹਲੇ ਦੀ ਚੀਜ਼ ਨੂੰ ਪ੍ਰਤੱਖ ਅੱਖਾਂ ਮੂਹਰੇ ਲਿਆਉਣ ਅਤੇ ਜ਼ਹਿਰ ਨੂੰ ਫ਼ੌਰਨ ਅੰਮ੍ਰਿਤ ਬਣਾਉਣ ਵਾਲੀ ਜੋ ਸਤਿ-ਕਿਰਿਆ (ਸਤਿ-ਕਰਮ) ਰੂਪੀ ਭਗਵਤੀ (ਸ਼ਕਤੀ) ਹੈ, ਸਿਰਫ਼ ਉਸੇ ਦੀ ਪੂਜਾ ਕਰੋ।

## ਸੂਤਰ-100

गुणवदगुणवद्वा कुर्वता कार्यमादौ
परिणतिरवधार्या यत्नतः पण्डितेन।
अतिरभसकृतानां कर्मणामविपत्तेर्भवति
हृदयदाही शल्यतुल्यो विपाकः।।१००।।

### ਪੰਜਾਬੀ ਉਚਾਰਣ

*ਗੁਣਵਦਗੁਣਵਦਵਾ ਕੁਰਵਤਾ ਕਾਰਯਮਾਦੌ*
*ਪਰਿਣਤਿਰਵਧਾਰਯਾ ਯਤਨਤਹ ਪੰਡਿਤੇਨ।*
*ਅਤਿਰਭਸਕ੍ਰਿਤਾਨਾਮ ਕਰਮਣਾਮਵਿਪੱਤੇਰਭਵਤਿ*
*ਹ੍ਰਿਦਯਦਾਹੀ ਸ਼ਲਯਤੁਲਯੋ ਵਿਪਾਕਹ॥*

### ਅਰਥ ਤੇ ਵਿਆਖਿਆ

ਵਿਦਵਾਨ ਜਾਂ ਗੁਣਵਾਨ ਮਨੁੱਖ ਨੂੰ ਚਾਹੀਦਾ ਹੈ ਕਿ ਕੋਈ ਵੀ ਚੰਗਾ ਜਾਂ ਮੰਦਾ ਕਰਮ ਕਰਨ ਤੋਂ ਪਹਿਲਾਂ ਹੀ ਉਸ ਦੇ ਨਤੀਜੇ ਬਾਰੇ ਚੰਗੀ ਤਰ੍ਹਾਂ ਸੋਚ-ਵਿਚਾਰ ਕਰ ਲਵੇ, ਕਿਉਂ ਕਿ ਬਿਨਾਂ ਸੋਚੇ-ਵਿਚਾਰੇ ਜਲਦਬਾਜ਼ੀ ਵਿਚ ਕੀਤੇ ਗਏ ਕਰਮ ਦਾ ਫਲ ਮਰਨ ਤੋਂ ਬਾਅਦ ਵੀ ਦਿਲ ਨੂੰ ਸਾੜਨ ਵਾਲਾ ਹੁੰਦਾ ਹੈ ਤੇ ਹਮੇਸ਼ਾ ਸੂਲ ਦੀ ਤਰ੍ਹਾਂ ਚੁੱਭਦਾ ਰਹਿੰਦਾ ਹੈ।

## ਸੂਤਰ-101

स्थाल्यां वैदूर्यय्यांपचतितिलकणांश्चान्दनैरिन्धना द्यैः
सौवर्णैलंगिलाग्रैर्विलिखिति वसुधामर्कमूलस्य हेतोः।
छित्वाकर्पूरखण्डान्वृतिमिहकुरुतेकोदवाणां समन्तात्
प्राप्येमां कर्मभूमिं चरति न मनुजो यस्तपो मन्दभाग्य।।१०१।।

### ਪੰਜਾਬੀ ਉਚਾਰਣ

*ਸਥਾਲਯਾਮ ਵੈਦੂਰਯੱਯਾਂਪਚਤਿਤਿਲਕਣਾਂਸ਼ਚਾਂਦਨੈਰਿੰਧਨਾ ਦਿਐਹ।*
*ਸੌਵਰਣੈਲੰਗਿਲਾਗਰੈਰਵਿਲਿਖਿਤਿ ਵਸੁਧਾਮਰਕਮੁਲਸਯ ਹੇਤੋਹ।*
*ਛਿਤਵਾਕਰਪੁਰਖੰਡਾਨਵ੍ਰਿਤਿਮਿਹਕੁਰੁਤੇਕੋਦਰਵਾਣਾਮ ਸਮੰਤਾਤਹ*
*ਪ੍ਰਾਪਯੇਮਾਮ ਕਰਮਭੂਮਿਮ ਚਰਤਿ ਨ ਮਨੁਜੋ ਯਸਤਪੋ ਮੰਦਭਾਗਯ॥*

### ਅਰਥ ਤੇ ਵਿਆਖਿਆ

ਜਿਹੜਾ ਅਭਾਗਾ ਮਨੁੱਖ ਇਸ ਕਰਮਭੂਮੀ-ਰੂਪੀ ਸੰਸਾਰ ਵਿਚ ਜਨਮ ਲੈ ਕੇ ਤਪੱਸਿਆ ਨਹੀਂ ਕਰਦਾ ਹੈ, ਉਹ ਇਕ ਤਰ੍ਹਾਂ ਨਾਲ ਪੰਨੇ (ਇਕ ਰਤਨ) ਨਾਲ ਬਣੇ ਹੋਏ ਭਾਂਡੇ ਵਿਚ ਤੇ ਚੰਦਨ ਦੀ ਲੱਕੜੀ ਬਾਲ ਕੇ ਤਿਲਾਂ ਦੇ ਦਾਣੇ ਭੁੰਨ ਰਿਹਾ ਹੁੰਦਾ ਹੈ, ਓਕ (ਬਲੂਤ) ਦੀ ਬਿਰਖ ਦੀ ਜੜ੍ਹ ਦਾ ਪਤਾ ਲਾਉਣ ਲਈ ਸੋਨੇ ਦੇ ਹਲ਼ ਨਾਲ ਧਰਤੀ ਨੂੰ ਜੋਤ ਰਿਹਾ ਹੁੰਦਾ ਹੈ ਤੇ ਕਪੂਰ ਦੇ ਟੁਕੜਿਆਂ ਨੂੰ ਤੋੜ-ਫੋੜ ਕੇ ਕਮਾਦ (ਗੰਨੇ) ਦੇ ਖੇਤ ਦੇ ਚਾਰੇ ਪਾਸੇ ਵਾੜ ਬਣਾ ਰਿਹਾ ਹੁੰਦਾ ਹੈ। ਭਾਵ ਇਹ ਕਿ ਕਰਮਭੂਮੀ-ਰੂਪੀ ਸੰਸਾਰ ਵਿਚ ਆ ਕੇ ਤਪ ਨਾ ਕਰਨ ਵਾਲਾ ਅਭਾਗਾ ਮਨੁੱਖ ਆਪਣੇ ਹੱਥ ਆਏ ਵੱਡੇ ਮੌਕਿਆਂ ਤੇ ਵਸੀਲਿਆਂ ਨੂੰ ਅਜਾਈਂ ਹੀ ਗੁਆ ਰਿਹਾ ਹੁੰਦਾ ਹੈ, ਉਹ ਆਪਣੇ ਅਸਲੀ ਕਰਮ ਤੋਂ ਮੁਖ ਮੋੜ ਕੇ ਵਾਧੂ ਦੇ ਕੰਮਾਂ ਵਿਚ ਖ਼ੁਦ ਨੂੰ ਖਚਿਤ ਕਰ ਕੇ ਆਪਣਾ ਮਨੁੱਖਾ ਜੀਵਨ ਵਿਅਰਥ ਗੁਆ ਰਿਹਾ ਹੁੰਦਾ ਹੈ।

## ਸੂਤਰ-102

मज्जत्वम्भति यातु मेरुशिखरं शत्रुञ्ज्यत्वाहवे
वाणिज्यं कृषिसेवनादिसकला विद्याः कलाः शिक्षतु।
आकाशं विपुलं प्रयातु खगवत्कृत्वा प्रयत्नं परं
नाभाव्यं भवतीह कर्मवशतो भाव्यस्य नाशः कुतः।।१०२।।

### ਪੰਜਾਬੀ ਉਚਾਰਣ

*ਮੱਜਤਵੰਭਤਿ ਯਾਤੂ ਮੇਰੁਸ਼ਿਖਰਮ ਸ਼ਤਰੂਜਨਯਤਵਾਹਵੇ*
*ਵਾਣਿਜਯਮ ਕ੍ਰਿਸ਼ਿਸੇਵਨਾਦਿਸਕਲਾ ਵਿਦਿਆਹ ਕਲਾਹ ਸ਼ਿਕਸ਼ਤੂ।*
*ਆਕਾਸ਼ਮ ਵਿਪੁਲਮ ਪ੍ਰਯਾਤੂ ਖਗਵਤਕ੍ਰਿਤਵਾ ਪ੍ਰਯਤਨਮ ਪਰਮ*
*ਨਾਭਾਵਯਮ ਭਵਤੀਹ ਕਰਮਵਸ਼ਤੋ ਭਾਵਯਸਯ ਨਾਸ਼ਹ ਕੁਤਹ॥*

### ਅਰਥ ਤੇ ਵਿਆਖਿਆ

ਮਨੁੱਖ ਚਾਹੇ ਪਾਣੀ ਵਿਚ ਗੋਤਾ ਲਾਉਂਦਾ ਹੋਵੇ, ਜਾਂ ਸੁਮੇਰ ਪਰਬਤ ਦੀ ਚੋਟੀ 'ਤੇ ਚੜ੍ਹ ਕੇ ਬੈਠਿਆ ਹੋਵੇ, ਚਾਹੇ ਯੁੱਧ ਵਿਚ ਵੈਰੀਆਂ ਦੇ ਦੰਦ ਖੱਟੇ ਕਰ ਰਿਹਾ ਹੋਵੇ ਜਾਂ ਵਣਜ (ਵਪਾਰ), ਖੇਤੀਬਾੜੀ ਤੇ ਸੇਵਾ ਆਦਿ ਸਾਰੀਆਂ ਕਲਾਵਾਂ ਦੀ ਵਿੱਦਿਆ ਵਿਚ ਨਿਪੁੰਨ ਹੋ

ਗਿਆ ਹੋਵੇ, ਚਾਹੇ ਕਾਫ਼ੀ ਜਤਨ ਕਰ ਕੇ ਪੰਛੀਆਂ ਦੀ ਤਰ੍ਹਾਂ ਆਕਾਸ਼ ਵਿਚ ਉੱਡਣਾ ਹੀ ਕਿਉਂ ਨਾ ਸਿੱਖ ਲਵੇਂ, ਪਰ ਫੇਰ ਵੀ ਇਕ ਸੱਚ ਉਸ ਨੂੰ ਹਮੇਸ਼ਾ ਯਾਦ ਰੱਖਣਾ ਚਾਹੀਦਾ ਹੈ ਕਿ ਸੰਸਾਰ ਵਿਚ ਜਿਹੜੀ ਗੱਲ 'ਅਣਹੋਣੀ' ਹੈ, ਉਹ ਕਦੇ ਵੀ ਹੋ ਸਕਦੀ ਹੈ ਤੇ ਜਿਹੜੀ ਗੱਲ 'ਹੋਣੀ' ਹੈ, ਉਹ ਤਾਂ ਹੋਏ ਬਿਨਾਂ ਰਹਿ ਨਹੀਂ ਸਕਦੀ।

### ਸੂਤਰ-103

भूमिं वनं भवति तस्य पुरं प्रधानं
सर्वो जनः सुजनतामुपयाति तस्य।
कृत्स्ना च भूर्भवति सन्निधिरत्नपूर्णा
यस्यास्पिूर्वसुकृतं विपुलं नरस्य।।१०३।।

### ਪੰਜਾਬੀ ਉਚਾਰਣ

*ਭੂਮਿਮ ਵਨਮ ਭਵਤਿ ਤਸਯ ਪੁਰਮ ਪ੍ਰਧਾਨਮ*
*ਸਰਵੋ ਜਨਹ ਸੁਜਨਤਾਮੁਪਯਾਤਿ ਤਸਯ।*
*ਕ੍ਰਿਤਸਨਾ ਚ ਭੂਰਭਵਤਿ ਸੰਨਧਿਰਤਨਪੂਰਣਾ*
*ਯਸਯਾਸਿਪੂਰਵਸੁਕ੍ਰਿਤਮ ਵਿਪੁਲਮ ਨਰਸਯ॥*

### ਅਰਥ ਤੇ ਵਿਆਖਿਆ

ਜਿਸ ਮਨੁੱਖ ਨੇ ਪਿਛਲੇ ਜਨਮ ਵਿਚ ਵੱਧ ਤੋਂ ਵੱਧ ਪੁੰਨ ਦੇ ਕਰਮ ਕੀਤੇ ਹੁੰਦੇ ਹਨ, ਉਸ ਦੇ ਲਈ ਖ਼ਤਰਨਾਕ ਜੰਗਲ ਵਿਚ ਹੀ ਮੰਗਲ ਹੋ ਜਾਂਦਾ ਹੈ, ਭਾਵ ਕਿ ਉਹ ਜੰਗਲ ਹੀ ਮਹਾਨਗਰ ਬਣ ਜਾਂਦਾ ਹੈ, ਉਸ ਦੇ ਆਸ-ਪਾਸ ਦੇ ਸਾਰੇ ਲੋਕ ਉਸ ਪ੍ਰਤੀ ਸੱਜਣ ਬਣ ਜਾਂਦੇ ਹਨ, ਸਾਰੀ ਧਰਤੀ ਖ਼ਜ਼ਾਨਿਆਂ ਤੇ ਅਨਮੋਲ ਰਤਨਾਂ ਨਾਲ ਭਰਪੂਰ ਹੋ ਜਾਂਦੀ ਹੈ। ਪਰ ਇਹ ਸਭ ਸਿਰਫ਼ ਪਿਛਲੇ ਜਨਮ ਵਿਚ ਕੀਤੇ ਪੁੰਨੀ ਕਰਮਾਂ ਕਰਕੇ ਹੁੰਦਾ ਹੈ, ਹੋਰ ਤਿਕੜਮਬਾਜ਼ੀ ਨਾਲ ਨਹੀਂ।

### ਸੂਤਰ-104

को लाभो गुणिसंगमः किममुखं प्राज्ञेतरैः संगतिः
का हानिः समयच्युतिर्निपुणता को धर्मतत्वे रतिः।
कः शूरो विजितेन्द्रियः प्रियतमा काऽनुव्रता किं धनं
विद्या किं मुखमप्रवासगमनं राज्यं किंमाज्ञाफलम्।।१०४।।

### ਪੰਜਾਬੀ ਉਚਾਰਣ

*ਕੋ ਲਾਭੋ ਗੁਣਿਸੰਗਮਹ ਕਿਮਮੁਖਮ ਪ੍ਰਾਗਿਏਤਰੈਹ ਸੰਗਤਿਹ*
*ਕਾ ਹਾਨਿਹ ਸਮਯਚਯੁਤਿਰਨਿਪੁਣਤਾ ਕੋ ਧਰਮਤੇਵ ਰਤਿਹ।*
*ਕਹ ਸ਼ੂਰੋ ਵਿਜਿਤੇਂਦਰਿਯਹ ਪ੍ਰਿਯਤਮਾ ਕਾਅਨੁਵ੍ਰਤਾ ਕਿਮ ਧਨਮ*
*ਵਿਦਿਆ ਕਿਮ ਮੁਖਮਪ੍ਰਵਾਸਗਮਨਮ ਰਾਜਯਮ ਕਿਮਾਗਿਆਫਲਮ॥*

### ਅਰਥ ਤੇ ਵਿਆਖਿਆ

ਇਸ ਸੰਸਾਰ ਵਿਚ ਜਨਮ ਲੈਣ ਦਾ ਕੀ ਲਾਭ ਹੁੰਦਾ ਹੈ?- ਇਕ ਲਾਭ ਹੁੰਦਾ ਹੈ, ਗੁਣਵਾਨਾਂ ਦੀ ਸੰਗਤ ਮਿਲਦੀ ਹੈ। ਦੁੱਖ ਕੀ ਹੈ?- ਦੁੱਖ ਮੂਰਖਾਂ ਦੀ ਸੰਗਤ ਕਰਨਾ ਹੈ। ਹਾਨੀ

ਕੀ ਹੈ? ਸਮੇਂ ਨੂੰ ਅਜਾਈਂ ਗੁਆਉਣਾ ਹਾਨੀ ਹੈ। ਨਿਪੁੰਨਤਾ ਕੀ ਹੈ?- ਧਰਮ-ਕਰਮ ਵਿਚ ਪੂਰੇ ਉਤਰਨਾ ਨਿਪੁੰਨਤਾ ਹੈ। ਸੂਰਬੀਰ ਕੌਣ ਹੈ?- ਸੂਰਬੀਰ ਉਹ ਹੈ, ਜਿਸ ਨੇ ਆਪਣੀਆਂ ਇੰਦਰੀਆਂ ਨੂੰ ਜਿੱਤ ਲਿਆ ਹੈ। ਪ੍ਰਿਯਤਮਾ (ਪਿਆਰ ਕਰਨ ਵਾਲੀ ਤੇ ਪਿਆਰ ਦੀ ਹੱਕਦਾਰ) ਕੌਣ ਹੈ?- ਜੋ ਸੱਚੀ ਪਤੀਵਰਤਾ ਹੈ, ਉਹੀ ਸੱਚੀ ਪ੍ਰਿਯਤਮਾ ਹੈ। ਧਨ ਕੀ ਹੈ?- ਵਿੱਦਿਆ ਹੀ ਧਨ ਹੈ। ਸੁੱਖ ਕੀ ਹੈ?- ਘਰੋਂ-ਬੇਘਰ ਨਾ ਹੋਣਾ, ਪਰਦੇਸੀ ਨਾ ਬਣਨਾ ਹੀ ਸੁੱਖ ਹੈ। ਰਾਜ ਜਾਂ ਸੱਤਾ ਕੀ ਹੈ?- ਹਰ ਆਗਿਆ ਦਾ ਮੰਨੇ ਜਾਣਾ, ਕਦੇ ਉਲੰਘਣ ਨਾ ਹੋਣਾ ਹੀ ਸੱਚਾ ਰਾਜ ਜਾਂ ਸੱਚੀ ਸੱਤਾ ਹੈ।

## ਸੂਤਰ-105

मालतीकुसुमस्येव द्वे गती स्तो मनस्विनः।
मूर्ध्नि वा सर्वलोकस्य विशीर्यते वन एव वा।।१०५।।

### ਪੰਜਾਬੀ ਉਚਾਰਣ

*ਮਾਲਤੀਕੁਸੁਮਸਯੇਵ ਦਵੇ ਗਤੀ ਸਤੋ ਮਨਸਵਿਨਹ।*
*ਮੂਰਧਨਿ ਵਾ ਸਰਵਲੋਕਸਯ ਵਿਸ਼ੀਰਯਤੇ ਵਨ ਏਵ ਵਾ॥*

### ਅਰਥ ਤੇ ਵਿਆਖਿਆ

ਮਾਲਤੀ (ਚਮੇਲੀ) ਦੇ ਫੁੱਲਾਂ ਦੀ ਤਰ੍ਹਾਂ ਗਿਆਨਵਾਨ ਮਨੁੱਖ ਦੀਆਂ ਵੀ ਸਿਰਫ਼ ਦ ਹੀ ਤਰ੍ਹਾਂ ਦੀ 'ਹੋਣੀਆਂ' ਹੋਇਆ ਕਰਦੀਆਂ ਹਨ- ਜਾਂ ਤਾਂ ਉਹ ਆਪਣੇ ਕਰਮਾਂ ਦੇ ਸਿਰਤਾਜ ਹੋ ਕੇ ਪੂਰੇ ਜਲੌਅ ਨਾਲ ਵਿਚਰਦੇ ਹਨ, ਜਾਂ ਫੇਰ ਕਿਸੇ ਜੰਗਲ-ਬੇਲੇ ਵਿਚ ਹੀ ਤਪੱਸਿਆ ਕਰਦੇ-ਕਰਦੇ ਆਪਣੀ ਦੇਹ ਤਿਆਗ ਦਿੰਦੇ ਹਨ।

## ਸੂਤਰ-106

अप्रियवचनदरिद्रैः प्रियवचनाढ्यैः स्वदारपरितुष्टैः।
परपरिवादनिवृत्तैः क्वचित्क्वचिन्मण्डितावसुधा।।१०६।।

### ਪੰਜਾਬੀ ਉਚਾਰਣ

*ਅਪ੍ਰਿਯਵਚਨਦਰਿਦਰੈ ਪ੍ਰਿਯਵਚਨਾਦਯੈਹ ਸਵਦਾਰਪਰਿਤੁਸ਼ਟੈਹ।*
*ਪਰਪਰਿਵਾਦਨਿਵ੍ਰਿੱਤੈ ਕਵਚਿੱਕਵਚਿੰਮੰਡਿਤਾਵਸੁਧਾ॥*

### ਅਰਥ ਤੇ ਵਿਆਖਿਆ

ਧਰਤੀ ਉਤੇ ਕਿਧਰੇ-ਕਿਧਰੇ ਤੇ ਵਿਰਲੇ ਹੀ ਕੋਈ ਸਚਿਆਰੇ ਮਨੁੱਖ ਹੁੰਦੇ ਹਨ, ਜੋ ਕਦੇ ਵੀ ਕੌੜਾ ਬੋਲ ਨਹੀਂ ਬੋਲਦੇ, ਹਮੇਸ਼ਾ ਮਿੱਠੇ ਹੀ ਬੋਲ ਬੋਲਦੇ ਹਨ, ਜੋ ਆਪਣੀ ਧਰਮ-ਪਤਨੀ

ਨਾਲ ਹੀ ਖ਼ੁਸ਼ ਤੇ ਸੰਤੁਸ਼ਟ ਰਹਿੰਦੇ ਹਨ, ਪਰਾਈ ਇਸਤਰੀ 'ਤੇ ਮਾੜੀ ਨਜ਼ਰ ਨਹੀਂ ਰੱਖਦੇ ਅਤੇ ਜੋ ਦੂਸਰਿਆਂ ਦੀ ਨਿੰਦਿਆ-ਚੁਗ਼ਲੀ ਤੋਂ ਹਮੇਸ਼ਾ ਹੀ ਦੂਰੀ ਬਣਾਈ ਰੱਖਦੇ ਹਨ ਤੇ ਸਦਾ ਸਮਚਿੱਤ ਤੇ ਸ਼ਾਂਤਚਿੱਤ ਰਹਿੰਦੇ ਹਨ।

## ਸੂਤਰ-107

वह्निस्तस्य जलायते जलनिधिः कुल्यायते तत्क्षणान्मेरुः
स्वल्पशिलायते मृगपतिः सद्यः कुरंगायते।
व्यालो माल्यगुणायते विषरसः पीयूषवर्षायते
यस्यांगेऽखिललोकवल्लभतमं शीलं समुन्मीलति।।१०७।।

## ਪੰਜਾਬੀ ਉਚਾਰਣ

*ਵਹਨਿਸਤਸਯ ਜਲਾਯਤੇ ਜਲਨਿਧਿਹ ਕੁਲਯਾਯਤੇ ਤਤਕਸ਼ਾਣਮੇਰੁਹ*
*ਸਵਲਪਸ਼ਿਲਾਯਤੇ ਮ੍ਰਿਗਪਤਿਹ ਸਦਿਅਹ ਕੁਰਗਾਯਤੇ।*
*ਵਿਆਲੋ ਮਾਲਯਗੁਣਾਯਤੇ ਵਿਸ਼ਰਸਹ ਪੀਯੂਸ਼ਵਰਸ਼ਾਯਤੇ*
*ਯਸਯਾਂਗੇਅਖਿਲਲੋਕਵੱਲਭਤਮੰਸ਼ੀਲਮ ਸਮੁੰਮੀਲਤਿ ॥*

## ਅਰਥ ਤੇ ਵਿਆਖਿਆ

ਤਿੰਨਾਂ ਲੋਕਾਂ ਵਿਚ ਜਿਸ ਸਦਾਚਾਰਕਤਾ ਤੇ ਸ਼ਾਲੀਨਤਾ ਦੀ ਮਹਿਮਾ ਹੈ, ਉਸ ਸਦਾਚਾਰਤਾ ਤੇ ਸ਼ਾਲੀਨਤਾ ਨੂੰ ਜੋ ਮਨੁੱਖ ਧਾਰਨ ਕਰ ਲੈਂਦਾ ਹੈ, ਉਸ ਦੇ ਲਈ ਅਗਨੀ ਪਾਣੀ ਦੇ ਤੁਲ ਹੋ ਜਾਂਦੀ ਹੈ, ਅਥਾਹ ਸਮੁੰਦਰ ਛੋਟੀ ਨਦੀ ਦੇ ਬਰਾਬਰ ਹੋ ਜਾਂਦਾ ਹੈ, ਸੁਮੇਰ ਪਰਬਤ ਇਕ ਛੋਟੀ ਚੱਟਾਨ ਦੇ ਸਮਾਨ ਹੋ ਜਾਂਦਾ ਹੈ, ਬੱਬਰ ਸ਼ੇਰ ਹਿਰਨ ਦੇ ਤੁਲ ਹੋ ਜਾਂਦਾ ਹੈ, ਸੱਪ ਫੁੱਲਾਂ ਦੇ ਹਾਰ ਦੇ ਸਮਾਨ ਹੋ ਜਾਂਦਾ ਹੈ ਤੇ ਜ਼ਹਿਰ ਅੰਮ੍ਰਿਤ ਦੀ ਵਰਖਾ ਦੇ ਸਮਾਨ ਹੋ ਜਾਂਦਾ ਹੈ। ਭਾਵ ਇਹ ਕਿ ਸਦਾਚਾਰੀ ਤੇ ਸ਼ਾਲੀਨ ਮਨੁੱਖ ਲਈ ਸਭ ਕੁਝ ਆਸਾਨ ਹੋ ਜਾਂਦਾ ਹੈ, ਜਾਂ ਇਹ ਕਹਿ ਲਓ ਕਿ ਉਹ ਮਨੁੱਖ ਸਮਚਿੱਤਤਾ ਤੇ ਸ਼ਾਂਤਚਿੱਤਤਾ ਦੀ ਉਸ ਅਵਸਥਾ ਨੂੰ ਪਹੁੰਚ ਜਾਂਦਾ ਹੈ ਕਿ ਉਸ ਨੂੰ ਸਭ ਕੁਝ ਸਮ (ਇਕ-ਸਮਾਨ) ਤੇ ਆਸਾਨ ਨਜ਼ਰ ਆਉਂਦਾ ਹੈ। ਉਹ ਮਨੁੱਖ ਉਦੋਂ ਸੂਲੀ 'ਤੇ ਚੜ੍ਹਿਆ ਵੀ ਮੁਸਕਰਾਉਂਦਾ ਹੈ, ਤੱਤੀ ਤਵੀ 'ਤੇ ਬੈਠਾ ਵੀ ਖਿਮਾ-ਦਾਨ ਬਖ਼ਸ਼ਦਾ ਹੈ ਤੇ ਜ਼ਹਿਰ ਦਾ ਪਿਆਲਾ ਪੀਂਦਾ ਵੀ ਖਿੜਦਾ ਹੈ।

### ਸੂਤਰ-108

लल्जागुणौघजननीं जननीमिव
स्वामत्यन्तशुद्धहृदयामनुवर्तमानाम्।
तेजस्विनः सुखमसूनपि सत्यजन्ति
सत्यव्रतव्यसनिनो न पुनः प्रतिज्ञाम्।।१०८।।

### ਪੰਜਾਬੀ ਉਚਾਰਣ

*ਲੱਜਾਗੁਣੌਘਜਨਨੀਮ ਜਨਨੀਮਿਵ*
*ਸਵਾਮਤਯੰਤਸ਼ੁੱਧਹ੍ਰਿਦਯਾਮਨੁਵਰਤਮਾਨਾਮ।*
*ਤੇਜਸਵਿਨਹ ਸੁਖਮਸੂਨਪਿ ਸਤਯਜੰਤਿ*
*ਸਤਯਵ੍ਰਤਵਯਸਨਿਨੋ ਨ ਪੁਨਹ ਪ੍ਰਤਿਗਿਆਮ॥*

### ਅਰਥ ਤੇ ਵਿਆਖਿਆ

ਇਕ ਸਤਿਵਾਦੀ (ਸੱਚ-ਧਰਮ ਦੀ ਰੱਖਿਆ ਕਰਨ ਵਾਲਾ) ਮਨੁੱਖ, ਜਿਸ ਦੇ ਚਿਹਰੇ 'ਤੇ ਇਕ ਜਲੌਅ ਹੁੰਦਾ ਹੈ, ਸੱਚ ਦੀ ਰਾਖੀ ਲਈ ਆਪਣੇ ਪ੍ਰਾਣਾਂ ਨੂੰ ਵੀ ਹੱਸਦੇ-ਹੱਸਦੇ ਤਿਆਗ ਦਿੰਦਾ ਹੈ। ਪਰ ਸੰਗ-ਸ਼ਰਮ ਆਦਿ ਗੁਣਾਂ ਨੂੰ ਪੈਦਾ ਕਰਨ ਵਾਲੀ ਸ਼ੁੱਧ ਹਿਰਦੇ ਵਾਲੀ ਤੇ ਹਮੇਸ਼ਾ ਸੁਤੰਤਰ ਰਹਿਣ ਵਾਲੀ ਆਪਣੀ ਮਾਂ-ਰੂਪੀ ਪ੍ਰਤਿੱਗਿਆ ਨੂੰ ਪੂਰਾ ਕਰਨੋਂ ਕਦੇ ਵੀ ਪਿੱਛੇ ਨਹੀਂ ਹਟਦਾ। ਉਹ 'ਪ੍ਰਾਣ ਜਾਏ ਪਰ ਵਚਨ ਨਾ ਜਾਏ' ਦੀ ਅਖੌਤ ਦਾ ਜਿਉਂਦਾ-ਜਾਗਦਾ ਉਦਾਹਰਣ ਹੁੰਦਾ ਹੈ।

**'ਨੀਤੀ-ਸ਼ਤਕ ਸਮਾਪਤ'**

# ਸ਼ਿੰਗਾਰ ਸ਼ਤਕ ਆਰੰਭ

### ਸੂਤਰ-1

शम्भुस्वयम्भुहरयो हरिणेक्षणानां
येनाक्रियन्त सततं गृहकर्मदासाः।
वाचामगोचरचरित्रविचित्रताय
तस्मै नमो भगवते कुसुमायुधाय।।१।।

### ਪੰਜਾਬੀ ਉਚਾਰਣ

*ਸ਼ੰਭੁਸਵਯੰਭੁਹਰਯੋ ਹਰਿਣੇਕਸ਼ਣਾਨਾਨ*
*ਯੇਨਾਕ੍ਰਿਯੰਤ ਸਤਤਮ ਗ੍ਰਿਹਕਰਮਦਾਸਾਹ।*
*ਵਾਚਾਮਗੋਚਰਚਰਿਤਰਵਿਚਿਤਰਤਾਯ*
*ਤਸਮੈ ਨਮੋ ਭਗਵਤੇ ਕੁਸੁਮਾਯੁਧਾਯ॥*

### ਅਰਥ ਤੇ ਵਿਆਖਿਆ

ਜਿਸ ਦੇ ਵਚਿੱਤਰ ਚਰਿੱਤਰ ਕਰਕੇ ਉਸ ਦਾ ਮੂੰਹੋਂ ਵਰਣਨ ਕਰਨਾ ਅਸੰਭਵ ਹੈ ਤੇ ਜਿਸ ਨੇ ਹਿਰਨ ਵਰਗੀਆਂ ਸੁਹਣੀਆਂ ਅੱਖਾਂ ਵਾਲੀਆਂ ਸਰਸਵਤੀ, ਲੱਛਮੀ ਤੇ ਪਾਰਵਤੀ ਦੇ ਪਿਆਰ ਵਿਚ ਪਾ ਕੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਨੂੰ ਉਨ੍ਹਾਂ ਦੇ ਘਰੇਲੂ ਕੰਮਕਾਜ ਕਰਨ ਵਾਲੇ ਦਾਸ ਬਣਾ ਰੱਖਿਆ ਹੈ, ਉਸ ਕਾਮਦੇਵ ਨੂੰ ਨਮਸਕਾਰ ਹੈ!

### ਸੂਤਰ-2

स्मितेन भावेन च लज्जया भिया
परांमुखैरर्द्ध कटाक्षवीक्षणैः।
वचोभिरीर्ष्याकलहेन लीलया
समस्तभावैः खलु बन्धनं स्त्रियः।।२।।

### ਪੰਜਾਬੀ ਉਚਾਰਣ

*ਸਮਿਤੇਨ ਭਾਵੇਨ ਚ ਲੱਜਯਾ ਭਿਯਾ*
*ਪਰਾਂਮੁਖੈਰਰਧ ਕਟਾਕਸ਼ਵੀਕਸ਼ਣੈਹ।*
*ਵਚੋਭਿਰੀਸ਼ਰਯਾਕਲਹੇਨ ਲੀਲਯਾ*
*ਸਮਸਤਭਾਵੈਹ ਖਲੁ ਬੰਧਨਮ ਸਤ੍ਰੀਯਹ॥*

### ਅਰਥ ਤੇ ਵਿਆਖਿਆ

ਇਸਤਰੀਆਂ ਆਪਣੇ ਨਿੰਮੇ-ਨਿੰਮੇ ਹਾਸੇ ਨਾਲ, ਪ੍ਰੇਮ ਦੇ ਵਿਚਾਰ ਨੂੰ ਪ੍ਰਗਟਾਉਣ ਵਾਲੇ ਆਪਣੇ ਹਾਵ-ਭਾਵ ਨਾਲ, ਲੋਕਾਂ ਦੇ ਡਰੋਂ ਮੂੰਹ ਫੇਰ ਲੈਣ ਨਾਲ, ਤਿਰਛੀ ਨਜ਼ਰੇ ਦੇਖਣ ਨਾਲ, ਮਿੱਠੇ ਬੋਲ ਬੋਲਣ ਨਾਲ, ਈਰਖਾ, ਝਗੜਾ ਤੇ ਪ੍ਰੇਮ-ਕਲਾ ਆਦਿ ਸਮੁੱਚੇ ਹਾਵਾਂ-ਭਾਵਾਂ ਨਾਲ ਸਹਿਜੇ ਹੀ ਮਰਦਾਂ ਨੂੰ ਆਪਣੇ ਪਿਆਰ ਵਿਚ ਬੰਨ੍ਹ ਲੈਂਦੀਆਂ ਹਨ।

## ਸੂਤਰ-3

भ्रूचातुर्याकुञ्चिताक्षाः कटाक्षाः
स्निग्धा वाचो लज्जितान्ताश्च हासाः।
लीलामन्दं प्रस्थितञ्च स्थितञ्च
स्त्रीणामेतद् भूषणं चायुधञ्च।।३।।

### ਪੰਜਾਬੀ ਉਚਾਰਣ

*ਭਰੂਚਾਤੁਰਯਾਤਕੁੰਚਿਤਾਕਸ਼ਾਹ ਕਟਾਕਸ਼ਾਹ*
*ਸਨਿਗਧਾ ਵਾਚੋ ਲੱਜਿਤਾਂਤਾਸ਼ਚ ਹਾਸਾਹ।*
*ਲੀਲਾਮੰਦਮ ਪ੍ਰਸਥਿਤੰਚ ਸਥਿਤੰਚ*
*ਸਤਰੀਣਾਮੇਤਦ ਭੂਸ਼ਣਮ ਚਾਯੁਧੰਚ॥*

### ਅਰਥ ਤੇ ਵਿਆਖਿਆ

ਭਰਵੱਟਿਆਂ ਨੂੰ ਫੇਰਨ ਦੀ ਚਤੁਰਾਈ ਵਿਚ ਤੇਜ਼ ਅੱਖਾਂ ਨੂੰ ਮਟਕਾਉਣਾ, ਮਿੱਠੀਆਂ ਗੱਲਾਂ ਕਰਨੀਆਂ, ਮੁਸਕੁਰਾਹਟ ਦੇ ਨਾਲ ਸੰਗਣਾ-ਸ਼ਰਮਾਉਣਾ, ਮਟਕ-ਮਟਕ ਕੇ ਚੱਲਣਾ ਆਦਿ ਗੱਲਾਂ ਨਾ ਸਿਰਫ਼ ਔਰਤਾਂ ਦੇ ਗਹਿਣੇ ਹਨ, ਸਗੋਂ ਉਨ੍ਹਾਂ ਦੇ ਹਥਿਆਰ ਵੀ ਹਨ।

## ਸੂਤਰ-4

क्वचित्सभ्रू भंगैः क्वचिदपि च लज्जापरिणतैः
क्वचिभीतित्रस्तैः क्वचिदपि च लीलाविलसितैः।
नवोढानामेभिर्वदनकमलैर्नेत्रचलितैः
स्फूरन्नीलाब्जानां प्रकरपरिपूर्णा इव दृशः।।४।।

### ਪੰਜਾਬੀ ਉਚਾਰਣ

*ਕਵਚਿਤਸਭਰੂ ਭੰਗੈਹ ਕਵਚਿਦਪਿ ਚ ਲੱਜਾਪਰਿਣਤੈਹ*
*ਕਵਚਿੱਭੀਤਿਤਰਸਤੈਹ ਕਵਚਿਦਪਿ ਚ ਲੀਲਾਵਿਲਸਿਤੈਹ।*
*ਨਵੋਢਾਨਾਮੇਭਿਰਵਦਨਕਮਲੈਰਨੇਤਰਚਲਿਤੈਹ*
*ਸਫੁਰੰਨੀਲਾਬਜਾਨਾਮ ਪ੍ਰਕਰਪਰਿਪੂਰਣਾ ਇਵ ਦ੍ਰਿਸ਼ਹ॥*

### ਅਰਥ ਤੇ ਵਿਆਖਿਆ

ਕਿਤੇ-ਕਿਤੇ ਨਵੀਆਂ ਮੁਟਿਆਰ ਹੋਈਆਂ ਕੁੜੀਆਂ ਦੇ ਸੁਹਣੇ ਭਰਵੱਟਿਆਂ ਦੀ ਤਿਰਛੀ ਮਾਰ ਨਾਲ, ਕਿਤੇ-ਕਿਤੇ ਉਨ੍ਹਾਂ ਦੇ ਚਿਹਰੇ 'ਤੇ ਉਭਰੇ ਡਰ-ਭੈਅ ਦੇ ਭਾਵਾਂ ਨਾਲ, ਕਿਤੇ-ਕਿਤੇ ਪ੍ਰੇਮ-ਲੀਲ੍ਹਾ ਨੂੰ ਦਰਸਾਉਂਦੇ ਭਾਵਾਂ ਨਾਲ ਤੇ ਕਿਤੇ-ਕਿਤੇ ਸੁਹਣੀਆਂ ਮੁਟਿਆਰਾਂ ਦੀ ਤੱਕਣੀ ਨਾਲ, ਸਾਰੀਆਂ ਦਿਸ਼ਾਵਾਂ ਵਿਚ ਹੀ ਨੀਲ-ਕਮਲਾਂ ਦੇ ਨੀਲ-ਕਮਲ ਖਿੜੇ ਦਿਸਦੇ ਹਨ।

## ਸੂਤਰ-5

वक्त्रं चन्द्रविकासि पंकजपरीहासक्षमे लोचने।
स्वर्णमपाकरिष्णुरलिनीजिष्णुः कचानाञ्चयः।
वक्षोजाविभकुम्भसंभ्रमहरी गुर्वी नितम्बस्थली।
वाचां हारि च मार्दवं युवतिषु स्वाभाविकं मण्डलम्।।५।।

### ਪੰਜਾਬੀ ਉਚਾਰਣ

*ਵਕਤਰਮ ਚੰਦਰਵਿਕਾਸ ਪੰਕਜਪਰੀਹਾਸਕਸ਼ਮੇ ਲੋਚਨੇ*
*ਸਵਰਣਮਪਾਕਰਿਸ਼ਣੁਰਲਿਨੀਜਿਸ਼ਣੁਹ ਕਚਾਨਾਂਚਯਹ।*
*ਵਕਸ਼ੋਜਾਵਿਭਕੁੰਭਸੰਭ੍ਰਮਹਰੋ ਗੁਰਵੀ ਨਿਤੰਬਸਥਲੀ*
*ਵਾਚਾਂ ਹਾਰਿ ਚ ਮਾਰਦਵਮ ਯੁਵਤਿਸ਼ੁ ਸਵਾਭਾਵਿਕਮ ਮੰਡਲਮ॥*

### ਅਰਥ ਤੇ ਵਿਆਖਿਆ

ਚੰਨ ਵਰਗਾ ਖਿੜਿਆ ਹੋਇਆ ਮੁਖੜਾ, ਕਮਲ-ਫੁੱਲ ਨੂੰ ਸ਼ਰਮਿੰਦਾ ਕਰਨ ਵਾਲੇ ਨੈਣ, ਸੋਨੇ ਰੰਗਾ ਸਰੀਰ, ਰਾਹੀਆਂ ਨੂੰ ਰਾਹ ਭਟਕਾਉਣ ਵਾਲੇ ਕਾਲੇ-ਕਾਲੇ ਕੇਸ, ਭਰਵਾਂ ਤੇ ਸੁਡੌਲ ਜੁੱਸਾ, ਮਨ ਨੂੰ ਜਿੱਤਣ ਵਾਲੀ ਮਿੱਠੀ ਬੋਲੀ ਆਦਿ ਸਾਰੇ ਗੁਣ ਹੀ ਮੁਟਿਆਰਾਂ ਦੇ ਕਦੇ ਨਾ ਖ਼ਰਾਬ ਹੋਣ ਵਾਲੇ ਗਹਿਣੇ ਹਨ।

## ਸੂਤਰ-6

स्मितं किञ्चिद्वक्त्रे सरलतरलो दृष्टिविभवः
परिस्पन्दो वाचामभिनवविलासोक्तिसरसः।
गतानामारम्भः किसलयित लीलापरिकरः
स्पृशन्त्यास्तारुण्यं किमिह न हि रम्यं मृगदृशः।।६।।

### ਪੰਜਾਬੀ ਉਚਾਰਣ

*ਸਮਿਤਮ ਕਿੰਚਿਦਵਕਤਰੇ ਸਰਲਤਰਲੋ ਦ੍ਰਿਸ਼ਟਿਵਿਭਵਹ*
*ਪਰਿਸਪੰਦੋ ਵਾਚਾਮਭਿਨਵਿਲਾਸੋਕਤਿਸਰਸਹ।*
*ਗਤਾਨਾਮਾਰੰਭਹ ਕਿਸਲਯਿਤ ਲੀਲਾਪਰਿਕਰਹ*
*ਸਪ੍ਰਿਸ਼ੰਤਯਾਸਤਾਰੁਣਯਮ ਕਿਮਿਹ ਨ ਹਿ ਰਮਯਮ ਮ੍ਰਿਗਦ੍ਰਿਸ਼ਹ॥*

### ਅਰਥ ਤੇ ਵਿਆਖਿਆ

ਮੁਖੜੇ 'ਤੇ ਹਲਕੀ ਜਿਹੀ ਮੁਸਕਰਾਹਟ, ਸੁਭਾਵਿਕ ਚੰਚਲਤਾ, ਗੱਲਬਾਤ ਵਿਚ ਹਰ ਪਲ ਨਵੇਂ-ਨਵੇਂ ਪ੍ਰੇਮ-ਵਾਕ, ਪ੍ਰੇਮ-ਲੀਲ੍ਹਾ ਦਾ ਉਛਾਲ ਆਦਿ, ਇਹ ਸਾਰੀਆਂ ਗੱਲਾਂ ਜਵਾਨੀ ਦੀ ਦਹਿਲੀਜ਼ 'ਤੇ ਪੈਰ ਧਰਨ ਵਾਲੀ ਮੁੰਦਰੀ ਦੇ ਅੰਦਰ ਆਪਣੇ-ਆਪ ਆ ਜਾਂਦੀਆਂ ਹਨ। ਉਸ ਸਮੇਂ ਉਹ ਸਮੁੱਚੀ ਕਾਇਨਾਤ ਦੀ ਸਮੁੱਚੀ ਖ਼ੂਬਸੂਰਤੀ ਦਾ ਮੁਜੱਸਮਾ ਹੁੰਦੀਆਂ ਹਨ।

### ਸੂਤਰ-7

द्रष्टव्येषु किमुत्तम मृगदृशां प्रेमप्रसन्नं मुखं
घ्रातव्येष्वपि किं तदास्यपवनः श्राव्येषु किं तद्वचः।
किं स्वाद्येषु तदोष्ठपल्लवरसः स्पृश्येषु किं तद्वपुर्ध्येय
किं नवयौवनं सहृदयैः सर्वत्र तद्विभ्रमाः।।७।।

### ਪੰਜਾਬੀ ਉਚਾਰਣ

*ਦ੍ਰਿਸ਼ਟਵਯੇਸ਼ੁ ਕਿਮੁੱਤਮ ਮ੍ਰਿਗਦ੍ਰਿਸ਼ਾਮ ਪ੍ਰੇਮਪ੍ਰਸੰਨਮ ਮੁਖਮ*
*ਘਰਾਤਵਯੇਸ਼ਵਪਿ ਕਿਮ ਤਦਾਸਯਪਵਨਹ ਸ਼ਰਾਵਯੇਸ਼ੁ ਕਿਮ ਤਦਵਚਹ।*
*ਕਿਮ ਸਵਾਦਯੇਸ਼ੁ ਤਦੋਸ਼ਠਪੱਲਵਰਸਹ ਸਪ੍ਰਿਸ਼ਯੇਸ਼ੁ ਕਿਮ ਤਦਵਪੁਧਰਯੈਯ*
*ਕਿਮ ਨਵਯੌਵਨਮ ਸਹ੍ਰਿਦਯੈਹ ਸਰਵਤਰ ਤਦਵਿਭ੍ਰਮਾਹ॥*

### ਅਰਥ ਤੇ ਵਿਆਖਿਆ

ਇਸ ਸੰਸਾਰ ਵਿਚ ਦਿਲਵਾਲੇ ਰਸੀਆਂ ਲਈ ਦੇਖਣ ਯੋਗ ਚੀਜ਼ ਕੀ ਹੈ?- ਪ੍ਰੇਮਿਕਾ ਦਾ ਪਿਆਰ ਨਾਲ ਖਿੜਿਆ ਮੁਖੜਾ। ਸੁੰਘੇ ਜਾਣ ਵਾਲੀਆਂ ਚੀਜ਼ਾਂ ਵਿਚੋਂ ਉੱਤਮ ਚੀਜ਼ ਕੀ ਹੈ?- ਪ੍ਰੇਮਿਕਾ ਦਾ ਸਾਹ। ਸੁਣਨਯੋਗ ਵਚਨਾਂ ਵਿਚੋਂ ਸਰਵੋਤਮ ਵਚਨ ਕਿਹੜਾ ਹੈ?- ਪ੍ਰੇਮਿਕਾ ਦੇ ਪਿਆਰੇ ਤੇ ਮਿੱਠੇ ਬੋਲ। ਸਭ ਤੋਂ ਵੱਧ ਸੁਆਦਲੀ ਚੀਜ਼ ਕਿਹੜੀ ਹੈ?- ਪ੍ਰੇਮਿਕਾ ਦੇ ਹੋਠਾਂ ਦਾ ਅੰਮ੍ਰਿਤ। ਸਭ ਤੋਂ ਉੱਤਮ ਛੂਹਣਯੋਗ ਚੀਜ਼ ਕਿਹੜੀ ਹੈ?- ਪ੍ਰੇਮਿਕਾ ਦੀ ਕੁਆਰੀ-ਕਾਇਆ। ਧਿਆਨ ਕਰਨਯੋਗ ਚੀਜ਼ਾਂ ਵਿਚੋਂ ਸਰਬੋਤਮ ਕੀ ਹੈ?- ਪ੍ਰੇਮਿਕਾ ਦੇ ਪਿਆਰ-ਪਰੁੱਤੇ ਹਾਵ-ਭਾਵ।

### ਸੂਤਰ-8

एताः श्चलद्वलयसंहतिमेखलोत्थझंकार
नूपुरपराजितराजहंस्यः।
कुर्वन्ति कस्य न मनो विवशं तरुण्यो
वित्रस्मुग्धहरिणीसदृशैः कटाक्षैः।।८।।

### ਪੰਜਾਬੀ ਉਚਾਰਣ

*ਏਤਾਹ ਸ਼ਚਲਦਵਲਯਸੰਹਤਿਮੇਖਲੋਥਝੰਕਾਰ*
*ਨੂਪੁਰਪਰਾਜਿਤਰਾਜਹੰਸਯਹ।*
*ਕੁਰਵੰਤਿ ਕਸਯ ਨ ਮਨੋ ਵਿਵਸ਼ਮ ਤਰੁਣਯੋ*
*ਵਿਤਰਸਮੁਗਧਹਰਿਣੀਸਦ੍ਰਿਸ਼ੈਹ ਕਟਾਕਸ਼ੈਹ॥*

### ਅਰਥ ਤੇ ਵਿਆਖਿਆ

ਜਿਨ੍ਹਾਂ ਮੁਟਿਆਰਾਂ ਨੇ ਆਪਣੀਆਂ ਝਾਂਜਰਾਂ ਤੇ ਪਜੇਬਾਂ ਦੇ ਘੁੰਗਰੂਆਂ ਦੀ ਛਣਕਾਰ ਨਾਲ ਤੇ ਆਪਣੀਆਂ ਅੱਡੀਆਂ ਦੀ ਮਿੱਠੀ ਧਮਕਾਰ ਨਾਲ ਰਾਜ-ਹੰਸਨੀਆਂ ਦੀ ਕਲਾ-ਕੁਸ਼ਲਤਾ ਨੂੰ ਵੀ ਮਾਤ ਦੇ ਦਿੱਤੀ ਹੋਵੇ, ਅਜਿਹੀਆਂ ਮੁਟਿਆਰਾਂ ਦੀ ਸਹਿਮੇ ਹੋਏ ਹਿਰਨ ਦੀ ਅੱਖ ਵਰਗੀ ਚੰਚਲ ਤੇ ਤਿਰਛੀ ਤੱਕਣੀ ਦੀ ਮਾਰ ਤੋਂ ਭਲਾ ਕਿਹੜਾ ਦਿਲ ਬਚਿਆ ਰਹਿ ਸਕਦਾ ਹੈ।

## ਸੂਤਰ-9

कुंकुमपंकलंकितदेहा गौरपयोधरकम्पितहारा।
नूपुरहंसरणत्पदपद्माकं नवशीकुरुते भुवि रामा।।६।।

### ਪੰਜਾਬੀ ਉਚਾਰਣ

*ਕੁੰਕੁਮਪੰਕਲੰਕਿਤਦੇਹਾ ਗੌਰਪਯੋਧਰਕੰਪਿਤਹਾਰਾ।*
*ਨੂਪੁਰਹੰਸਰਣਤਪਦਪਦੁਮਾਕਮ ਨਵਸ਼ੀਕੁਰੁਤੇ ਭੁਵਿ ਰਾਮਾ॥*

### ਅਰਥ ਤੇ ਵਿਆਖਿਆ

ਜਿਹੜੀ ਸੁੰਦਰੀ ਦਾ ਸਰੀਰ ਕੇਸਰ ਦੇ ਵਟਣੇ ਨਾਲ ਨਿਖਰਿਆ ਹੋਵੇ, ਜਿਸ ਦੀ ਹਿੱਕ 'ਤੇ ਮੋਤੀਆਂ ਦਾ ਹਾਰ ਝੂਲ ਰਿਹਾ ਹੋਵੇ, ਜਿਸ ਦੇ ਪੈਰਾਂ ਵਿਚ ਘੁੰਗਰੂ-ਰੂਪੀ ਹੰਸ ਬੋਲ ਰਹੇ ਹੋਣ, ਉਹ ਭਲਾ ਕਿਸ ਨੂੰ ਆਪਣੇ ਵਸ ਵਿਚ ਨਹੀਂ ਕਰ ਸਕਦੀ?

## ਸੂਤਰ-10

नूनं हि ते कविवरा विपरीतबोधा
ये नित्यमाहुरबला इति कामिनीनाम्।
याभिर्विलोलतर तारकदृष्टिपातैः
शक्रादयोऽपि विजितास्त्वबलाः कथं ताः।।१०।।

### ਪੰਜਾਬੀ ਉਚਾਰਣ

*ਨੂਨਮ ਹਿ ਤੇ ਕਵਿਵਰਾ ਵਿਪਰੀਤਬੋਧਾ*
*ਯੇ ਨਿਤਯਮਾਹੁਰਬਲਾ ਇਤਿ ਕਾਮਿਨੀਨਾਮ।*
*ਯਾਭਿਰਵਿਲੋਲਤਰ ਤਾਰਕਦ੍ਰਿਸ਼ਟਿਪਾਤੈਹ*
*ਸ਼ਕਰਾਦਯੋਅਪਿ ਵਿਜਿਤਾਸਤਵਬਲਾਹ ਕਥਮ ਤਾਹ॥*

### ਅਰਥ ਤੇ ਵਿਆਖਿਆ

ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਉਹ ਕਵੀ ਸਭ ਤੋਂ ਵੱਧ ਪੁੱਠੇ ਦਿਮਾਗ਼ ਦੇ ਹਨ, ਜੋ ਲੋਕ-ਪ੍ਰਸਿੱਧ ਸੁੰਦਰੀਆਂ ਜਾਂ ਨਾਇਕਾਵਾਂ ਨੂੰ 'ਅਬਲਾ' (ਬਲਹੀਣ) ਕਹਿ ਕੇ ਸੰਬੋਧਿਤ ਕਰਦੇ ਹਨ, ਕਿਉਂ ਕਿ ਜਿਨ੍ਹਾਂ ਸੁੰਦਰੀਆਂ ਨੇ ਆਪਣੀਆਂ ਚੰਚਲ ਨੈਣ-ਕਟਾਰਾਂ ਨਾਲ ਇੰਦਰ ਆਦਿ ਨੂੰ ਵੀ ਜਿੱਤ ਲਿਆ ਹੋਵੇ, ਉਹ ਭਲਾ ਫੇਰ 'ਅਬਲਾ' ਕਿਵੇਂ ਕਹੀਆਂ ਜਾ ਸਕਦੀਆਂ ਹਨ?

## ਸੂਤਰ-11

नूनमाज्ञाकरस्तस्याः सुभ्रवो मकरध्वजः।
यतस्तन्नेत्रसञ्चारसूचितेषु प्रवर्तते।।११।।

### ਪੰਜਾਬੀ ਉਚਾਰਣ

*ਨੂਨਮਾਗਿਆਕਰਸਤਸਯਾਹ ਸੁਭਰੁਵੋ ਮਕਰਧਵਜਹ।*
*ਯਤਸਤੰਨੇਤਰਸੰਚਾਰਸੂਚਿਤੇਸ਼ੁ ਪ੍ਰਵਰਤਤੇ॥*

### ਅਰਥ ਤੇ ਵਿਆਖਿਆ

ਇਹ ਬਿਲਕੁਲ ਸੱਚ ਹੈ ਕਿ ਕਾਮਦੇਵ ਵੀ ਸੁੰਦਰ ਭਰਵੱਟਿਆਂ ਵਾਲੀਆਂ ਮੁਟਿਆਰਾਂ ਦਾ ਅਗਿਆਕਾਰੀ ਦਾਸ ਹੈ। ਇਸੇ ਲਈ ਤਾਂ ਉਹ ਮੁਟਿਆਰਾਂ ਜਿਸ ਪਾਸੇ ਆਪਣੀਆਂ ਅੱਖਾਂ ਫੇਰਦੀਆਂ ਹਨ, ਕਾਮਦੇਵ ਵੀ ਉਸੇ ਪਾਸੇ ਆਪਣਾ ਪਾਸਾਰਾ ਕਰ ਲੈਂਦਾ ਹੈ।

## ਸੂਤਰ-12

केशाः संयमिनः श्रुतेरपि परं पारं लोचने
अन्तर्वक्त्रमपि स्वभावशुचिभिः कीर्णं द्विजानां गणैः।
मुक्तानां सततािधवासरुचिरौ वक्षोजकुम्भाविमावित्थं
तन्वि वपुः प्रशान्तमपि ते क्षोभं करोत्येव नः।।१२।।

### ਪੰਜਾਬੀ ਉਚਾਰਣ

*ਕੇਸ਼ਾਹ ਸੰਯਮਿਨਹ ਸ਼ਰੁਤੇਰਪਿ ਪਰਮ ਪਾਰਮ ਲੋਚਨੇ*
*ਅੰਤਰਵਕਤਰਮਪਿ ਸਵਭਾਵਸ਼ੁਚਿਭਿਹ ਕੀਰਣ ਦਵਿਜਾਨਾਮ ਗਣੈਹ।*
*ਮੁਕਤਾਨਾਮ ਸਤਤਾਧਿਵਾਸਰੁਚਿਰੌ ਵਕਸ਼ੋਜਕੁੰਭਾਵਿਮਾਵਿੱਥਮ*
*ਤਨਵਿ ਵਪੁਹ ਪ੍ਰਸ਼ਾਂਤਮਪਿ ਤੇ ਕਸ਼ੋਭਮ ਕਰੋਤਯੇਵ ਨਹ॥*

### ਅਰਥ ਤੇ ਵਿਆਖਿਆ

ਹੇ ਸੁੰਦਰੀ! ਤੇਰੇ ਵਾਹੇ-ਸਵਾਰੇ ਵਾਲਾਂ, ਕੰਨਾਂ ਤੱਕ ਤਿੱਖੇ ਨੈਣ, ਮੋਤੀਆਂ ਵਰਗੇ ਚਿੱਟੇ ਦੰਦਾਂ ਤੇ ਹਿੱਕ 'ਤੇ ਝੂਲਦੇ ਮੋਤੀਆਂ ਦੇ ਹਾਰਾਂ ਦੀ ਸ਼ੋਭਾ ਹੀ ਕੁਝ ਹੋਰ ਹੈ। ਤੇਰੀ ਇਹ ਸੁੰਦਰਤਾ ਸਭਨਾਂ ਦੇ ਮਨਾਂ ਨੂੰ ਅਸ਼ਾਂਤ ਕਰਨ ਦੀ ਸਮਰੱਥਾ ਰੱਖਦੀ ਹੈ।

ਇਸ ਸੂਤਰ ਵਿਚ ਇਕ ਰਮਜ਼ (ਗੁੱਝਾ ਭੇਤ) ਛੁਪੀ ਹੋਈ ਹੈ। ਅਸਲ ਵਿਚ ਵਾਹੇ-ਸਵਾਰੇ ਕੇਸ ਸੰਜਮਤਾ ਤੇ ਅਨੁਸ਼ਾਸਨ ਦੇ ਪ੍ਰਤੀਕ ਵਜੋਂ ਲਏ ਗਏ ਹਨ। ਕੰਨਾਂ ਤੱਕ ਤਿੱਖੇ ਨੈਣਾਂ ਦਾ ਅਰਥ ਹੈ ਕਿ ਉਸ ਨੇ ਵੇਦਾਂ-ਉਪਨਿਸ਼ਦਾਂ ਦਾ ਪਾਠ ਸੁਣ-ਸੁਣ ਕੇ ਆਪਣੇ ਗਿਆਨ ਨੇਤਰਾਂ ਨੂੰ ਵਿਸ਼ਾਲ ਕੀਤਾ ਹੈ। ਮੋਤੀਆਂ ਵਰਗੇ ਚਿੱਟੇ ਦੰਦਾਂ ਦਾ ਅਰਥ ਹੈ ਕਿ ਉਸ ਦੇ ਮੁਖ ਅੰਦਰ ਪਵਿੱਤਰ ਬ੍ਰਾਹਮਣਾਂ (ਬ੍ਰਾਹਮਣ ਦਾ ਅਰਥ ਕੋਈ ਜ਼ਾਤ ਨਹੀਂ ਸਗੋਂ - ਬ੍ਰਹਮ ਗਿਆਨੀ ਹੁੰਦਾ ਹੈ) ਦਾ ਵਾਸ ਹੈ, ਜਦ ਕਿ ਹਿੱਕ ਉਤੇ ਝੂਲਦੇ ਮੋਤੀਆਂ ਦੇ ਹਾਰ ਇਸ ਗੱਲ ਦਾ ਪ੍ਰਤੀਕ ਹਨ ਕਿ ਉਸ ਦੇ ਹਿਰਦੇ ਅੰਦਰ ਜੀਵਨ-ਮੁਕਤ ਮਹਾਤਮਾਵਾਂ ਦਾ ਵਾਸ ਹੈ, ਅਤੇ ਇਸ ਤਰ੍ਹਾਂ ਦੀ ਸ਼ਾਂਤ-ਆਤਮਾ ਵਾਲੀ ਸੁੰਦਰ ਤੇ ਜਲੌਅ-ਭਰਪੂਰ ਦੇਹ ਨੂੰ ਵੇਖ ਕੇ ਦੁਨਿਆਵੀ ਪੁਰਸ਼ਾਂ ਦੇ ਮਨ ਵਿਚ ਮੋਹ-ਪਿਆਰ ਜਾਗ ਕੇ ਅਸ਼ਾਂਤ ਕਰਦਾ ਹੀ ਹੈ।

## ਸੂਤਰ-13

मुग्धे धानुष्कता केयमपूर्वा त्वयि दृश्यते।
यद विध्यसि चेतांसि गुणेरेव न सायकैः।।१३।।

### ਪੰਜਾਬੀ ਉਚਾਰਣ

*ਮੁਗਧੇ ਧਾਨੁਸ਼ਕਤਾ ਕੇਯਮਪੂਰਵਾ ਤਵਯਿ ਦ੍ਰਿਸ਼ਯਤੇ।*
*ਯਦ ਵਿਧਯਸਿ ਚੇਤਾਂਸਿ ਗੁਣੈਰੇਵ ਨ ਸਾਯਕੈਹ॥*

### ਅਰਥ ਤੇ ਵਿਆਖਿਆ

ਹੇ ਸੁੰਦਰੀ! ਤੇਰੇ ਅੰਦਰ ਧਨੁਸ਼-ਵਿੱਦਿਆ ਦੀ ਇਹ ਅਦੁੱਤੀ ਨਿਪੁੰਨਤਾ ਅਸਲ ਵਿਚ ਕੀ ਹੈ, ਮੈਂ ਸਮਝ ਨਹੀਂ ਪਾ ਰਿਹਾ। ਤੂੰ ਤਾਂ ਸਿਰਫ਼ ਆਪਣੇ ਵਿੱਦਿਆ-ਗੁਣ ਦੀ ਸੁੰਦਰਤਾ ਨਾਲ ਹੀ ਲੋਕਾਂ ਦੇ ਮਨਾਂ ਨੂੰ ਜਿੱਤੀ ਜਾ ਰਹੀ ਹੈਂ, ਤੀਰ ਚਲਾਉਣ ਦੀ ਲੋੜ ਹੀ ਨਹੀਂ ਪੈ ਰਹੀ।

## ਸੂਤਰ-14

सती प्रदीपे सत्यग्नौ सत्सु तारारवीन्दुषु।
विना मे मृगशावाक्ष्या तमोभूतमिदं जगत्।।१४।।

### ਪੰਜਾਬੀ ਉਚਾਰਣ

*ਸਤੀ ਪ੍ਰਦੀਪੇ ਸਤਯਗਨੌਂ ਸਤਸੁ ਤਾਰਾਰਵੀਂਦੁਸ਼ੁ।*
*ਵਿਨਾ ਮੇ ਮ੍ਰਿਗਸ਼ਾਵਾਕਸ਼ਯਾ ਤਮੋਭੂਤਮਿਦਮ ਜਗਤ॥*

### ਅਰਥ ਤੇ ਵਿਆਖਿਆ

ਹਨੇਰੇ ਨੂੰ ਖ਼ਤਮ ਕਰਨ ਵਾਲੇ ਦੀਵੇ, ਅੱਗ, ਤਾਰੇ, ਸੂਰਜ ਤੇ ਚੰਨ ਆਦਿ ਦੇ ਹੁੰਦਿਆਂ ਹੋਇਆਂ ਵੀ ਮੇਰਾ ਇਹ ਸੰਸਾਰ ਹਨੇਰਾ ਹੈ, ਕਿਉਂ ਜੋ ਮੇਰੀ ਹਿਰਨੀਆਂ-ਅੱਖਾਂ ਵਾਲੀ ਪਿਆਰੀ ਮੈਨੂੰ ਵਿਛੋੜਾ ਦੇ ਗਈ ਹੈ।

## ਸੂਤਰ-15

उद्‌वृत्तः स्तनभार एष तरले नेत्रे चले भ्रूलते
रागान्धेषु तदोष्ठपल्लवमिदं कुर्वन्तु नाम व्यथाम्।
सौभाग्याक्षरपंक्तिरेव लिखिता पुष्पायुधेन स्वयं
मध्यस्थापिकरोतितापमधिकं रोमावलिः केन सा।।१५।।

### ਪੰਜਾਬੀ ਉਚਾਰਣ

*ਉਦਵ੍ਰਿੱਤਹ ਸਤਨਭਾਰ ਏਸ਼ ਤਰਲੇ ਨੇਤਰੇ ਚਲੇ ਭਰੂਲਤੇ*
*ਰਾਗਾਂਧਸ਼ੁ ਤਦੋਸ਼ਠਪੱਲਵਮਿਦਮ ਕੁਰਵੰਤੁ ਨਾਮ ਵਯਥਾਮ।*
*ਸੌਭਾਗਯਾਕਸ਼ਰਪੰਕਤਿਰੇਵ ਲਿਖਿਤਾ ਪੁਸ਼ਪਾਯੁਧੇਨ ਸਵਯਮ*
*ਮਧਯਸਥਾਪਿਕਰੋਤਿਤਾਪਮਧਿਕਮ ਰੋਮਾਵਲਿਹ ਕੇਨ ਸਾ॥*

### ਅਰਥ ਤੇ ਵਿਆਖਿਆ

ਹੇ ਸੁੰਦਰੀ! ਤੇਰੀ ਉਭਰੀ ਹਿੱਕ ਦਾ ਭਾਰ, ਚੰਚਲ ਨੈਣ, ਗਤੀਮਾਨ ਤਿਰਛੇ ਭਰਵੱਟੇ, ਸੁਰਖ਼ ਹੋਂਠ, ਇਹ ਸਭ ਕਾਮ ਵਿਚ ਅੰਨ੍ਹੇ ਹੋਇਆਂ ਨੂੰ ਭਾਵੇਂ ਹੀ ਤਕਲੀਫ਼ ਦੇਣ, ਕਿਉਂ ਕਿ ਚਰਿੱਤਰਹੀਣ ਤੇ ਦੁਰਾਚਾਰੀਆਂ ਨੂੰ ਤਕਲੀਫ਼ ਦੇਣਾ ਧਰਮ ਹੀ ਹੈ, ਅਧਰਮ ਨਹੀਂ ਹੈ। ਪਰ ਕਾਮਦੇਵ ਵੱਲੋਂ ਲਿਖੀ ਗਈ ਸੁਭਾਗੀ ਅੱਖਰਮਾਲਾ ਦੇ ਫੁੱਲਾਂ ਜਿਹੇ ਅੱਖਰਾਂ ਵਰਗੇ ਸਾਡੇ ਮਰਦਾਂ ਦੇ ਛਾਤੀ ਦੇ ਰੋਮ ਕਿਉਂ ਤਕਲੀਫ਼ ਦਿੰਦੇ ਹਨ, ਇਹ ਗੱਲ ਸਮਝ ਤੋਂ ਬਾਹਰ ਹੈ। ਉਨ੍ਹਾਂ ਨੂੰ ਤਾਂ ਇਕ ਵਿਚੋਲੇ ਵਾਂਗ ਨਿਰਪੱਖ ਰਹਿਣਾ ਚਾਹੀਦਾ ਹੈ ਤੇ ਕਿਸੇ ਇਕ ਧਿਰ ਨੂੰ ਤਕਲੀਫ਼ ਨਹੀਂ ਦੇਣੀ ਚਾਹੀਦੀ।

## ਸੂਤਰ-16

मुखेन चन्द्रकान्तेन महानीलैः शिरोरूहैः।
पाणिभ्यां पद्मरागाभ्यां रेजे रत्नमयीव सा।।१६।।

### ਪੰਜਾਬੀ ਉਚਾਰਣ

*ਮੁਖੇਨ ਚੰਦਰਕਾਂਤੇਨ ਮਹਾਨੀਲੈਹ ਸ਼ਿਰੋਰੂਹੈਹ।*
*ਪਾਣਿਭਯਾਮ ਪਦਮਰਾਗਾਭਯਾਮ ਰੇਜੇ ਰਤਨਮਯੀਵ ਸਾ॥*

### ਅਰਥ ਤੇ ਵਿਆਖਿਆ

ਇਕ ਇਸਤਰੀ ਚੰਦਰਕਾਂਤ ਮਣੀ ਵਰਗੇ ਮੁਖੜੇ ਸਦਕਾ, ਮਹਾਂ-ਨੀਲਮਣੀ ਵਰਗੇ ਕਾਲੇ-ਕਾਲੇ ਵਾਲਾਂ ਸਦਕਾ, ਕਮਲ ਦੇ ਫੁੱਲ ਦੀਆਂ ਪੰਖੜੀਆਂ ਵਰਗੇ ਨਾਜ਼ੁਕ ਤੇ ਲਾਲੀ ਦੀ ਭਾਅ ਮਾਰਦੇ ਹੱਥਾਂ ਸਦਕਾ ਕਿਸੇ ਅਮੋਲਕ ਰਤਨ ਤੋਂ ਘੱਟ ਨਹੀਂ ਹੁੰਦੀ।

## ਸੂਤਰ-17

गुरुणा स्तनभारेण मुखचन्द्रेण भास्वता।

शनैश्चराभ्यां पादाभ्यां रेजे ग्रहमयीव सा।।१७।।

### ਪੰਜਾਬੀ ਉਚਾਰਣ

*ਗੁਰੁਣਾ ਸਤਨਭਾਰੇਣ ਮੁਖਚੰਦਰੇਣ ਭਾਸਵਤਾ।*

*ਸ਼ਨੈਸ਼ਚਰਾਭਯਾਮ ਪਾਦਾਭਯਾਮ ਰੇਜੇ ਗ੍ਰਿਹਮਯੀਵ ਸਾ॥*

### ਅਰਥ ਤੇ ਵਿਆਖਿਆ

ਇਕ ਇਸਤਰੀ ਦੀਆਂ ਛਾਤੀਆਂ ਵਿਚ 'ਗੁਰੂ' (ਬ੍ਰਿਹਿਸਪਤੀ) ਗ੍ਰਹਿ ਦੇ ਗੁਣ, ਨੂਰਾਨੀ ਚਿਹਰੇ ਵਿਚ 'ਚੰਨ' ਗ੍ਰਹਿ ਦੇ ਗੁਣ ਤੇ ਧੀਮੀ ਤੇ ਨਾਚ-ਨਖ਼ਰੇ ਵਾਲੀ ਚਾਲ ਚੱਲਣ ਵਾਲੇ ਪੈਰਾਂ ਵਿਚ 'ਸ਼ਨੀ' ਗ੍ਰਹਿ ਦੇ ਗੁਣ ਹੋਣ ਕਰਕੇ ਉਹ ਇਕ ਗ੍ਰਹਿ-ਸਰੂਪ ਹੀ ਭਾਸਦੀ ਹੈ।

## ਸੂਤਰ-18

तस्याः स्तनौ यदि घनौ जघनञ्च विहारि

वक्त्रं च चारुतव चित्त किमाकुलत्वम्।

पुण्यं कुरुष्व यदि तेषु तवास्ति वाञ्छा

पुण्यैर्विना न हि भवन्ति समीहितार्थाः।।१८।।

### ਪੰਜਾਬੀ ਉਚਾਰਣ

*ਤਸਯਾਹ ਸਤਨੌ ਯਦਿ ਘਨੌ ਜਘਨਸ਼ਚ ਵਿਹਾਰਿ*

*ਵਕਤਰਮ ਚ ਚਾਰੂਤਵ ਚਿੱਤ ਕਿਮਾਕੁਲਤਵਮ।*

*ਪੁਣਯਮ ਕੁਰੁਸ਼ਵ ਯਦਿ ਤੇਸ਼ੁ ਤਵਾਸਤਿ ਵਾਂਛਾ*

*ਪੁਣਯੈਰਵਿਨਾ ਨ ਹਿ ਭਵੰਤਿ ਸਮੀਹਿਤਾਰਥਾਹ॥*

### ਅਰਥ ਤੇ ਵਿਆਖਿਆ

ਹੇ ਚਿੱਤ (ਮਨ)! ਇਕ ਸੁੰਦਰ ਇਸਤਰੀ ਨੂੰ ਵੇਖ ਕੇ ਤੂੰ ਕਿਉਂ ਬੇਚੈਨ ਤੇ ਉਤਾਵਲਾ ਹੋ ਰਿਹਾ ਹੈਂ, ਜੇਕਰ ਤੂੰ ਉਸ ਨੂੰ ਹਾਸਿਲ ਕਰਨਾ ਚਾਹੁੰਦਾ ਹੈਂ ਤਾਂ ਪੁੰਨ ਵਾਲੇ ਕਰਮ ਕਰ, ਕਿਉਂਕਿ ਬਿਨਾਂ ਪੁੰਨ ਕੀਤਿਆਂ ਕੋਈ ਵੀ ਮਨੋਕਾਮਨਾ ਪੂਰੀ ਨਹੀਂ ਹੁੰਦੀ।

## ਸੂਤਰ-19

माात्सर्यमुत्सार्य विचार्य
कार्यमार्याः समर्यादमिदं वदन्तु।
सेव्या नितम्बाः किमु भूधराणामुत
स्मरस्मेरविलासिनीनाम् ।।१६।।

### ਪੰਜਾਬੀ ਉਚਾਰਣ

*ਮਾਤਸਰਯਮੁਤਸਾਰਯ ਵਿਚਾਰਯ*
*ਕਾਰਯਮਾਰਯਾਹ ਸਮਰਯਾਦਮਿਦਮ ਵਦੰਤੁ।*
*ਸੇਵਯਾ ਨਿਤੰਬਾਹ ਕਿਮੁ ਭੂਧਰਾਣਾਮੁਤ*
*ਸਮਰਸਮੇਰਵਿਲਾਸਿਨੀਨਾਮ ॥*

### ਅਰਥ ਤੇ ਵਿਆਖਿਆ

ਹੇ ਸੱਜਣੋ! ਈਰਖਾ-ਮੁਕਤ ਹੋ ਕੇ ਤੇ ਨਿਰਪੱਖਤਾ ਤੇ ਨਿਆਂ ਦੀ ਤੱਕੜੀ ਫੜ ਕੇ ਜ਼ਰਾ ਇਸ ਗੱਲ ਦਾ ਫ਼ੈਸਲਾ ਕਰ ਕੇ ਦੱਸੋ ਕਿ ਪਹਾੜਾਂ ਦੇ ਆਂਚਲ ਵਿਚ ਜਾਣਾ ਤੇ ਪ੍ਰੇਮਿਕਾ ਦੇ ਆਂਚਲ ਵਿਚ ਜਾਣਾ, ਇਨ੍ਹਾਂ ਦੋਨਾਂ ਵਿਚੋਂ ਕਿਸ ਦਾ ਸਾਥ ਤੇ ਸਹਾਰਾ ਤੁਹਾਨੂੰ ਵਧੇਰੇ ਚੰਗਾ ਲੱਗਦਾ ਹੈ?

## ਸੂਤਰ-20

संसारेऽस्मिन्नसारे परिणतितरले द्वे गती पण्डितानां।
तत्वज्ञानामृताम्भः प्लवललितधियांयातुकालः कदाचित्
नोचेन्मुग्धांगनानां स्तन जघनघनाभोगसंभोगिनीनां
स्थूलोपस्थस्थलीषु स्थगितकरतलस्पर्शलीलोद्यतानाम्।।२०।।

### ਪੰਜਾਬੀ ਉਚਾਰਣ

*ਸੰਸਾਰੇਅਸਮਿਨਸਾਰੇ ਪਰਿਣਤਿਤਰਲੇ ਦਵੇ ਗਤੀ ਪੰਡਿਤਾਨਾਮ*
*ਤਤਵਗਿਆਨਾਮ੍ਰਿਤਾਂਭਹ ਪਲਵਲਲਿਤਧਿਆਂਯਾਤੁਕਾਲਹ ਕਦਾਚਿਤ।*
*ਨੋਚੇਮੁਗਧਾਂਗਨਾਨਾਮ ਸਤਨ ਜਘਨਘਨਾਭੋਗਸੰਭੋਗਿਨੀਨਾਮ*
*ਸਥੁਲੋਪਰਥਸਥਲੀਸ਼ੁ ਸਥਗਿਤਕਰਤਲਸਪਰਸ਼ਲੀਲੋਦਿਅਤਾਨਾਮ ॥*

### ਅਰਥ ਤੇ ਵਿਆਖਿਆ

ਸਦਾ ਪਰਿਵਰਤਨਸ਼ੀਲ ਇਸ ਮਿਥਿਆ ਸੰਸਾਰ ਵਿਚ ਪੰਡਿਤਾਂ (ਗਿਆਨਵਾਨ) ਨਾਲ ਦੋ ਹੀ ਤਰ੍ਹਾਂ ਦੀ 'ਹੋਣੀ' ਵਰਤਦੀ ਹੈ, ਜਾਂ ਤਾਂ ਉਹ ਤੱਤ-ਗਿਆਨ ਰੂਪੀ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਦੇ ਹੋਏ ਸਮਾਂ ਬਿਤਾਉਂਦੇ ਹਨ, ਜਾਂ ਫੇਰ ਉਹ ਸੁੰਦਰ ਇਸਤਰੀਆਂ ਦੀ ਛੋਹ ਦਾ ਸੁੱਖ ਭੋਗਦੇ ਹੋਏ ਆਪਣਾ ਸਮਾਂ ਬਤੀਤ ਕਰਦੇ ਹਨ।

## ਸੂਤਰ-21

सम्मोहयन्ति मदयन्ति विडम्बयन्ति
निर्भर्त्सयन्ति रमयन्ति विषादयन्ति।
एताः प्रविश्य सदयं हृदयं नाराणां
किं नाम वामनयना न समाचरन्ति।।२१।।

### ਪੰਜਾਬੀ ਉਚਾਰਣ

*ਸੰਮੋਹਯੰਤਿ ਮਦਯੰਤਿ ਵਿਡੰਬਯੰਤਿ*
*ਨਿਰਭਤਰਸਯੰਤਿ ਰਮਯੰਤਿ ਵਿਸ਼ਾਦਯੰਤਿ।*
*ਏਤਾਹ ਪ੍ਰਵਿਸ਼ਯ ਸਦਯਮ ਹ੍ਰਿਦਯਮ ਨਾਰਾਣਾਮ*
*ਕਿਮ ਨਾਮ ਵਾਮਨਯਨਾ ਨ ਸਮਾਚਰੰਤਿ॥*

### ਅਰਥ ਤੇ ਵਿਆਖਿਆ

ਇਸਤਰੀਆਂ, ਮਰਦਾਂ ਦੇ ਦਿਲ ਵਿਚ ਵੜ ਕੇ ਭਲਾ ਕੀ-ਕੀ ਨਹੀਂ ਕਰ ਸਕਦੀਆਂ? ਸਭ ਤੋਂ ਪਹਿਲਾਂ ਤਾਂ ਉਹ ਪਹਿਲੀ ਤੱਕਣੀ ਵਿਚ ਹੀ ਮਰਦਾਂ ਨੂੰ ਆਪਣੇ ਮੋਹ-ਜਾਲ ਵਿਚ ਫਸਾ ਲੈਂਦੀਆਂ ਹਨ, ਉਨ੍ਹਾਂ ਨੂੰ ਝੱਲਾ ਕਰ ਕੇ ਆਪਣੀਆਂ ਉਂਗਲਾਂ 'ਤੇ ਨਚਾਉਂਦੀਆਂ ਹਨ, ਆਪਣੇ ਮਨ-ਆਈਆਂ ਕਰਦੀਆਂ ਹਨ, ਤੇ ਫੇਰ ਉਨ੍ਹਾਂ ਦੇ ਚਲੇ ਜਾਣ 'ਤੇ ਦੁਖੀ ਹੋਣ ਦਾ ਅਭਿਨੈ ਕਰਦੀਆਂ ਹਨ।

## ਸੂਤਰ-22

विश्रम्य विश्रम्य वनद्रुमाणां छायासु तन्वी विचचार काचित्।
स्तनोत्तरीयेण करोद्धृतेन निवारयन्ती शशिनो मयूखान्।।२२।।

### ਪੰਜਾਬੀ ਉਚਾਰਣ

*ਵਿਸ਼ਰਮਯ ਵਿਸ਼ਰਮਯ ਵਨਦਰੁਮਾਣਾਮ ਛਾਯਾਸੁ ਤਤਵੀ ਵਿਚਚਾਰ ਕਾਚਿਤ।*
*ਸਤਨੋਤਰੀਯੇਣ ਕਰੋਦਧ੍ਰਿਤੇਨ ਨਿਵਾਰਯੰਤੀ ਸ਼ਸ਼ਿਨੀ ਮਯੂਖਾਨ॥*

### ਅਰਥ ਤੇ ਵਿਆਖਿਆ

ਵੇਖੋ, ਕੋਈ ਮੁਟਿਆਰ ਜੰਗਲਾਂ-ਬੇਲਿਆਂ ਦੀ ਸੰਘਣੀ ਛਾਵੇਂ ਆਰਾਮ ਕਰਦੀ ਹੋਈ ਤੇ ਚੰਨ ਦੀਆਂ ਰਿਸ਼ਮਾਂ ਦੇ ਸੰਤਾਪ ਤੋਂ ਆਪਣੇ ਚਿਹਰੇ ਨੂੰ ਆਪਣੀ ਅੰਗੀ ਨਾਲ ਢਕ ਕੇ ਬਚਾਉਂਦੀ ਹੋਈ ਤੁਰੀ ਜਾ ਰਹੀ ਹੈ।

## ਸੂਤਰ-23

अदर्शने दर्शनमात्रकामादृष्ट्वा परिष्वंगरेसैकलोलाः।
आलिंगतायाः पुनरायताक्ष्या आशास्महेविग्रहयोरभेदम्।।२३।।

### ਪੰਜਾਬੀ ਉਚਾਰਣ

*ਅਦਰਸ਼ਨੇ ਦਰਸ਼ਨਮਾਤਰਕਾਮਾਦ੍ਰਿਸ਼ਟਵਾ ਪਰਿਸ਼ਵੰਗਰੇਸੈਕਲੋਲਾਹ।*
*ਆਲਿੰਗਤਾਯਾਹ ਪੁਨਰਾਯਤਾਕਸ਼ਯਾ ਆਸ਼ਾਸਮਹੇਵਿਗ੍ਰਹਿਯੋਰਭੇਦਮ॥*

### ਅਰਥ ਤੇ ਵਿਆਖਿਆ

ਜਦੋਂ ਤੱਕ ਅਸੀਂ ਆਪਣੀ ਪਿਆਰੀ ਨੂੰ ਦੇਖ ਨਹੀਂ ਲੈਂਦੇ, ਉਦੋਂ ਤੱਕ ਉਸ ਦੇ ਦਰਸ਼ਨਾਂ ਦੀ ਤਾਂਘ ਲੱਗੀ ਰਹਿੰਦੀ ਹੈ, ਜਦੋਂ ਦੇਖ ਲੈਂਦੇ ਹਾਂ ਤਾਂ ਉਸ ਨੂੰ ਗਲ਼ ਨਾਲ ਲਗਾਉਣ ਲਈ ਤਾਂਘਣ ਲੱਗਦੇ ਹਾਂ ਤੇ ਜਦੋਂ ਗਲ਼ ਨਾਲ ਲਗਾਉਣ ਦੀ ਕਾਮਨਾ ਵੀ ਪੂਰੀ ਹੋ ਜਾਂਦੀ ਹੈ ਤਾਂ ਇਹ ਕਾਮਨਾ ਪੈਦਾ ਹੋ ਜਾਂਦੀ ਹੈ ਕਿ ਕਾਸ਼! ਅਸੀਂ ਇਸੇ ਤਰ੍ਹਾਂ ਇਕ-ਜਾਨ ਹੋਏ ਰਹੀਏ, ਕਦੇ ਨਾ ਵਿਛੜੀਏ!

## ਸੂਤਰ-24

मालती शिरसि जृम्भणोन्मुखी
चन्दनं वपुषि कुंकुमान्वितम्।
वक्षसि प्रियतमा मनोहरा
स्वर्ग एष परिशिष्ट आगमः।।२४।।

### ਪੰਜਾਬੀ ਉਚਾਰਣ

*ਮਾਲਤੀ ਸ਼ਿਰਸਿ ਜ੍ਰਿੰਭਣੋਨਮੁਖੀ*
*ਚੰਦਨਮ ਵਪੁਸ਼ਿ ਕੁੰਕੁਮਾਨਵਿਤਮ।*
*ਵਕਸ਼ਸਿ ਪ੍ਰਿਯਤਮਾ ਮਨੋਹਰਾ*
*ਸਵਰਗ ਏਸ਼ ਪਰਿਸ਼ਿਸ਼ਟ ਆਗਮਹ॥*

### ਅਰਥ ਤੇ ਵਿਆਖਿਆ

ਮਾਲਤੀ (ਚਮੇਲੀ) ਦੇ ਫੁੱਲਾਂ ਦੀ ਮਾਲਾ ਤੁਹਾਡੇ ਗਲ਼ ਵਿਚ ਪਈ ਹੋਵੇ, ਕੇਸਰ ਤੇ ਚੰਦਨ ਦਾ ਵਟਣਾ ਸਰੀਰ 'ਤੇ ਮਲਿਆ ਹੋਵੇ ਤੇ ਜਾਨੋਂ ਪਿਆਰੀ ਪ੍ਰੇਮਿਕਾ ਤੁਹਾਡੇ ਨਾਲ ਹੋਵੇ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਅਸਲੀ ਸਵਰਗ ਇਥੇ ਹੀ ਹੈ। ਹੋਰ ਕਿਸੇ ਸਵਰਗ ਦੀ ਗੱਲ ਕਰਨ ਵਾਲਾ ਸ਼ਾਸਤਰ (ਗ੍ਰੰਥ) ਇਸ ਦੇ ਸਾਹਮਣੇ ਤੁੱਛ ਹੈ।

## ਸੂਤਰ-25

पाङ्मामेति मनागनागतरसं जातामिलाषं ततः
सव्रीडं तदनु श्लथीघततनुप्रध्वस्तधैर्यं पुनः।
प्रेमार्द्रं स्पृहणीयनिर्भररहः क्रीडाप्रगल्भं ततो
निशंकांगविकर्षणादिकसुखं रम्यं कुलस्त्रीरतम्।।२५।।

### ਪੰਜਾਬੀ ਉਚਾਰਣ

*ਪਾਂਮਾਮੇਤਿ ਮਨਾਗਨਾਗਤਰਸਮ ਜਾਤਾਂਭਿਲਾਬਮ ਤਤਹ*
*ਸਬਰੀੜਮ ਤਦਨੁ ਸ਼ਲਥੀਦਿਅਤਤਨੁਪ੍ਰਧਵਸਤਧੈਰਯ ਪੁਨਹ।*
*ਪ੍ਰੇਮਾਰਦਰ ਸਪ੍ਰਿਹਣੀਯਨਿਰਭਰਰਹਹ ਕ੍ਰੀੜਾਪ੍ਰਗਲਭਮ ਤਤੋ*
*ਨਿਸ਼ੰਕਾਂਗਵਿਕਰਸ਼ਣਾਦਿਕਸੁਖਮ ਰਮਯਮ ਕੁਲਸਤਰੀਰਤਮ॥*

### ਅਰਥ ਤੇ ਵਿਆਖਿਆ

ਚੰਗੇ ਘਰਾਣੇ ਦੀਆਂ ਔਰਤਾਂ ਸੇਜ-ਸੁੱਖ ਦੀ ਇੱਛਾ ਨਾ ਜਾਗਣ ਕਰਕੇ ਪਹਿਲਾਂ 'ਨਹੀਂ-ਨਹੀਂ' ਕਹਿੰਦੀਆਂ ਹਨ, ਫੇਰ ਜਦੋਂ ਇੱਛਾ ਜਾਗ ਜਾਂਦੀ ਹੈ ਤਾਂ ਸ਼ਰਮਿੰਦਾ ਹੋਣ ਲੱਗਦੀਆਂ ਹਨ, ਫੇਰ ਅੰਗੜਾਈਆਂ ਆਦਿ ਲੈ ਕੇ ਆਪਣੇ ਸਰੀਰ ਦਾ ਅਕੜੇਵਾਂ ਦੂਰ ਕਰਦੀਆਂ ਹਨ, ਇਸ ਤੋਂ ਬਾਅਦ ਉਨ੍ਹਾਂ ਦੇ ਸਬਰ ਦਾ ਬੰਨ੍ਹ ਟੁੱਟਣ ਲੱਗਦਾ ਹੈ ਤੇ ਉਹ ਆਪਣੇ ਸਾਥੀ ਦੇ ਅਨੁਕੂਲ ਹੋ ਜਾਂਦੀਆਂ ਹਨ ਤੇ ਪ੍ਰੇਮ-ਰਸ ਵਿਚ ਭਿੱਜੀਆਂ ਹੋਈਆਂ ਏਕਾਂਤ ਵਿਚ ਪਰਮਾਨੰਦ ਦੇਣ ਵਾਲਾ ਸੇਜ-ਸੁੱਖ ਦਿੰਦੀਆਂ ਹਨ।

## ਸੂਤਰ-26

उरसि निपतितानां स्त्रस्तधम्मिल्लकानां
मुकुलितनयनानां किञ्चिदुन्मीलितानाम्।
सुरतजनितस्वेदस्विन्नगण्डस्थलीनामधरमधु
वधूनां भाग्यवन्तः पिवन्ति।।२६।।

### ਪੰਜਾਬੀ ਉਚਾਰਣ

*ਉਰਸਿ ਨਿਪਤਿਤਾਨਾਮ ਸਤਰਸਤਧੰਮਿੱਲਕਾਨਾਮ*
*ਮੁਕੁਲਿਤਨਯਨਾਨਾਮ ਕਿੰਚਿਦੁੰਮੀਲਿਤਾਨਾਮ।*
*ਸੁਰਤਜਨਿਤਸਵੇਦਸਵਿੰਨਗੰਡਸਥਲੀਨਾਮਧਰਮਧੁ*
*ਵਧੂਨਾਮ ਭਾਗਯਵੰਤਹ ਪਿਬੰਤਿ॥*

### ਅਰਥ ਤੇ ਵਿਆਖਿਆ

ਪ੍ਰੇਮ-ਲੀਲ੍ਹਾ ਵਿਚ ਜਿਨ੍ਹਾਂ ਦੇ ਵਾਲ ਖਿਲਰ ਜਾਂਦੇ ਹੋਣ, ਅੱਖਾਂ ਬੰਦ ਹੋ ਜਾਂਦੀਆਂ ਹੋਣ, ਪਰ ਵਿਚ-ਵਿਚ ਖੁੱਲ੍ਹ ਵੀ ਜਾਂਦੀਆਂ ਹੋਣ, ਪਸੀਨੇ ਨਾਲ ਨਹਾਤੀਆਂ ਇਹੋ ਜਿਹੀਆਂ ਸੁੰਦਰੀਆਂ ਦੇ ਪ੍ਰੇਮ ਦਾ ਅੰਮ੍ਰਿਤ ਵਿਰਲੇ ਸੁਭਾਗੇ ਪੁਰਸ਼ ਹੀ ਪੀਂਦੇ ਹਨ।

## ਸੂਤਰ-27

आमीलितनयनानां यः सुरतरसोऽनुसंविद कुरुते।
मिथुनैर्मिथोऽवधरितमवितथमिदमेवकामनिर्वहणम् ।।२७।।

### ਪੰਜਾਬੀ ਉਚਾਰਣ

*ਆਮੀਲਿਤਨਯਨਾਨਾਮ ਯਹ ਸੁਰਤਰਸੋਅਨੁਸੰਵਿਦ ਕੁਰੁਤੇ।*
*ਮਿਥੁਨੈਰਮਿਥੋਅਵਧਰਿਤਮਵਿਤਥਮਿਦਮੇਵਕਾਮਨਿਰਵਹਣਮ ॥*

### ਅਰਥ ਤੇ ਵਿਆਖਿਆ

ਸੇਜ ਆਨੰਦ ਨਾਲ ਜਿਨ੍ਹਾਂ ਦੀਆਂ ਅੱਖਾਂ ਥੋੜ੍ਹੀਆਂ-ਥੋੜ੍ਹੀਆਂ ਮਿਚ ਰਹੀਆਂ ਹੋਣ, ਅਜਿਹੇ ਨੌਜੁਆਨ ਮਰਦ-ਔਰਤਾਂ ਨੂੰ ਪ੍ਰੇਮ ਦੇ ਜਿਸ ਸਵਾਦ ਦਾ ਅਹਿਸਾਸ ਹੁੰਦਾ ਹੈ, ਉਹੀ ਅਸਲ ਵਿਚ ਕਾਮ ਦੇ ਉੱਦਮ ਦਾ ਸੱਚਾ ਸਰੂਪ, ਸੱਚਾ ਫਲ ਹੈ।

## ਸੂਤਰ-28

इदमनुचितमक्रमश्च पुंसां
यदिह जरास्वपि मान्यथा विकाराः।
तदपि च न कृतं नितम्बिनीनां
स्तन पतनावधि जीवितं रतं वा।।२८।।

### ਪੰਜਾਬੀ ਉਚਾਰਣ

*ਇਦਮਨੁਚਿਤਮਕਰਮਸ਼ਚ ਪੁੰਸਾਮ*
*ਯਦਿਹ ਜਰਾਸਵਪਿ ਮਾਨਯਥਾ ਵਿਕਾਰਾਹ।*
*ਤਦਪਿ ਚ ਨ ਕ੍ਰਿਤਮ ਨਿਤੰਬਿਨੀਨਾਮ*
*ਸਤਨ ਪਤਨਾਵਧਿ ਜੀਵਿਤਮ ਰਤਮ ਵਾ॥*

### ਅਰਥ ਤੇ ਵਿਆਖਿਆ

ਮਰਦਾਂ ਦੀ ਕਾਮ-ਵਾਸਨਾ ਦੀ ਕੋਈ ਹੱਦ ਤੈਅ ਨਾ ਕਰ ਕੇ ਅਤੇ ਔਰਤਾਂ ਦੀ ਜਵਾਨੀ ਢਲ ਜਾਣ ਤੱਕ ਉਨ੍ਹਾਂ ਦੇ ਜੀਵਨ ਵਿਚ ਸੇਜ-ਸੁੱਖ ਦੀ ਕੋਈ ਮਰਿਆਦਾ ਤੈਅ ਨਾ ਕਰ ਕੇ ਬ੍ਰਹਮਾ ਨੇ ਬੜਾ ਮਾੜਾ ਕੰਮ ਕੀਤਾ ਹੈ। ਇਹੀ ਕਾਰਨ ਹੈ ਕਿ ਮਰਦ ਅੰਦਰ ਬੁਢੇਪੇ ਵਿਚ ਵੀ ਵਾਸਨਾ ਦੇ ਵਿਕਾਰ ਪੈਦਾ ਹੁੰਦੇ ਹਨ ਤੇ ਔਰਤ ਅੰਦਰ ਜਵਾਨੀ ਢਲ ਜਾਣ ਮਗਰੋਂ ਵੀ ਸੇਜ-ਸੁੱਖ ਦੀ ਇੱਛਾ ਜਾਗਦੀ ਹੈ।

### ਸੂਤਰ-29

एतत्कामफलं लोके यद् द्वयोरेकचित्तता।

अन्यचित्तकृते कामं शवयोरिव संगमः।।२९।।

### ਪੰਜਾਬੀ ਉਚਾਰਣ

*ਏਤਤਕਾਮਫਲਮ ਲੋਕੇ ਯਦ ਦਵਯੋਰੇਕਚਿੱਤਤਾ।*

*ਅਨਯਚਿੱਤਕ੍ਰਿਤੇ ਕਾਮਮ ਸ਼ਵਯੋਰਿਵ ਸੰਗਮਹ॥*

### ਅਰਥ ਤੇ ਵਿਆਖਿਆ

ਸੇਜ-ਸੁੱਖ ਵੇਲੇ ਔਰਤ ਤੇ ਮਰਦ ਦੀ ਇਕਚਿੱਤਤਾ ਹੀ ਕਾਮ-ਉਪਾਸਨਾ ਦਾ ਫਲ ਬਣਦੀ ਹੈ। ਜੇ ਉਸ ਵੇਲੇ ਇਕ ਦੇ ਮਨ ਵਿਚ ਸੇਜ-ਸੁੱਖ ਦੀ ਵਾਸਨਾ ਹੋਵੇ ਤੇ ਦੂਜੇ ਦੇ ਮਨ ਵਿਚ ਨਾ ਹੋਵੇ ਤਾਂ ਉਨ੍ਹਾਂ ਦਾ ਸੰਗਮ ਮੁਰਦਿਆਂ ਦੇ ਮਿਲਾਪ ਦੇ ਸਮਾਨ ਹੁੰਦਾ ਹੈ।

### ਸੂਤਰ-30

आयासः क्रियतां गंगे पापहारिणि वारिणि।

स्तनमध्ये तरुण्या वा मनोहारिणि हारिणी।।३०।।

### ਪੰਜਾਬੀ ਉਚਾਰਣ

*ਆਯਾਸਹ ਕ੍ਰਿਯਤਾਮ ਗੰਗੇ ਪਾਪਹਾਰਿਣਿ ਵਾਰਿਣਿ।*

*ਸਤਨਮਧਯੇ ਤਰੁਣਯਾ ਵਾ ਮਨੋਹਾਰਿਣਿ ਹਾਰਿਣੀ॥*

### ਅਰਥ ਤੇ ਵਿਆਖਿਆ

ਜਾਂ ਤਾਂ ਪਾਪਾਂ ਦਾ ਨਾਸ਼ ਕਰਨ ਵਾਲੀ ਗੰਗਾ ਦੇ ਤਟ 'ਤੇ ਨਿਵਾਸ ਕਰਨਾ ਚਾਹੀਦਾ ਹੈ, ਜਾਂ ਫੇਰ ਮਨ ਨੂੰ ਲੁਭਾਉਣ ਵਾਲੇ ਗਲੇ ਦੇ ਹਾਰ ਵਾਲੀ ਮੁਟਿਆਰ ਦੇ ਹਿਰਦੇ ਅੰਦਰ।

## ਸੂਤਰ-31

मधुरयं मधुरैरपि कोकिला
कलरवैर्मलयस्य च वायुभिः।
विरहिणः प्रणिहन्ति शरीरिणो
विपदि हन्त सुधापि विषायते।।३१।।

### ਪੰਜਾਬੀ ਉਚਾਰਣ

*ਮਧੁਰਯਮ ਮਧੁਰੈਰਪਿ ਕੋਕਿਲਾ*
*ਕਲਰਵੈਰਮਲਯਸਯ ਚ ਵਯੁਭਿਹ।*
*ਵਿਰਹਿਣਹ ਪ੍ਰਣਿਹੰਤਿ ਸ਼ਰੀਰਿਣੋ*
*ਵਿਪਦਿ ਹੰਤ ਸੁਧਾਪਿ ਵਿਸ਼ਾਯਤੇ॥*

### ਅਰਥ ਤੇ ਵਿਆਖਿਆ

ਮਨੁੱਖ ਸਮੇਤ ਸਾਰੀ ਬਨਸਪਤੀ ਨੂੰ ਆਨੰਦ ਦੇਣ ਵਾਲਾ ਬਸੰਤ ਦਾ ਮਹੀਨਾ, ਮਲਯਾਂਚਲ (ਦੱਖਣ ਵਿਚ ਸਥਿਤ ਮਲਯਗਿਰੀ ਜਾਂ ਮਲਯ ਪਰਬਤ) ਤੋਂ ਵਹਿੰਦੀ ਹੋਈ ਪੌਣ ਵਿਚ ਘੁਲੀ ਹੋਈ ਕੋਇਲ ਦੀ ਕੂ-ਕੂ ਦੀ ਮਿੱਠੀ ਆਵਾਜ਼ ਨਾਲ ਬਿਰਹਾ-ਮਾਰਿਆਂ (ਵਿਛੜਿਆਂ) ਨੂੰ ਹੋਰ ਵੀ ਮਾਰਦਾ ਹੈ। ਇਸੇ ਲਈ ਤਾਂ ਕਹਿੰਦੇ ਹਨ ਕਿ ਬਿਪਤਾ ਦੇ ਸਮੇਂ ਅੰਮ੍ਰਿਤ ਵੀ ਜ਼ਹਿਰ ਦਾ ਹੀ ਕੰਮ ਕਰਦਾ ਹੈ।

## ਸੂਤਰ-32

सहकार कुसुमकेसर निकरभरामोदमूर्च्छितदिगन्ते।
मधुरमधुविधुरमधुपे मधौ भवेत्कस्य नोत्कण्ठा।।३२।।

### ਪੰਜਾਬੀ ਉਚਾਰਣ

*ਸਹਕਾਰ ਕੁਸੁਮਕੇਸਰ ਨਿਕਰਭਰਾਮੋਦਨੂਰੱਛਿਤਦਿਗੰਤੇ।*
*ਮਧੁਰਮਧੁਵਿਧੁਰਮਧੁਪੇ ਮਧੌ ਭਵੇਤਕਸਯ ਨੋਤਕੰਠਾ।*

### ਅਰਥ ਤੇ ਵਿਆਖਿਆ

ਅੰਬਾਂ ਨੂੰ ਪਏ ਬੂਰ ਦੀ ਸੁਗੰਧ ਨਾਲ ਭਰਪੂਰ ਤੇ ਮਿੱਠੇ ਕੇਸਰ ਦਾ ਰਸ ਪੀ ਕੇ ਖਿੜੇ ਹੋਏ ਬਸੰਤ ਮਹੀਨੇ ਵਿਚ ਭਲਾ ਕਿਸ ਨੂੰ ਸੇਜ-ਸੁੱਖ ਦੀ ਇੱਛਾ ਨਹੀਂ ਹੁੰਦੀ?

## ਸੂਤਰ-33

सजो हृद्यामोदा व्यजनपवनश्चन्द्रकिरणा।
परागः कासारो मलयजरजः शीधु विशदम्।।
शुचिः सौधोत्संगं प्रतनु वसनं पंकजदृशो।
निदाघे तूर्णं तत्सुखमुपलभन्ते सुकृतिनः।।३३।।

### ਪੰਜਾਬੀ ਉਚਾਰਣ

*ਸਰਜੋ ਹ੍ਰਿਦਿਆਮੋਦਾ ਵਯਜਨਪਵਨਸ਼ਚੰਦਰਕਿਰਣਾ*
*ਪਰਾਗਹ ਕਾਸਾਰੋ ਮਲਯਜਰਜਹ ਸ਼ੀਧੁ ਵਿਸ਼ਦਮ।*
*ਸ਼ੁਚਿਹ ਸੌਧੋਤਸੰਗ ਪ੍ਰਤਨੁ ਵਸਨਮ ਪੰਕਜਦ੍ਰਿਸ਼ੋ*
*ਨਿਦਾਘੇ ਤੂਰਣ ਤਤਸੁਖਮੁਪਲਭੰਤੇ ਸੁਕ੍ਰਿਤਿਨਹ॥*

### ਅਰਥ ਤੇ ਵਿਆਖਿਆ

ਮਨ ਨੂੰ ਲੁਭਾਉਣ ਵਾਲੇ ਸੁਗੰਧਿਤ ਫੁੱਲਾਂ ਦੇ ਹਾਰ, ਪੱਖੇ ਦੀ ਹਵਾ, ਚੰਨ ਦੀਆਂ ਰਿਸ਼ਮਾਂ, ਫੁੱਲਾਂ ਦਾ ਪਰਾਗ (ਰਸ), ਅਠਖੇਲੀਆਂ ਕਰਨ ਲਈ ਸਰੋਵਰ, ਚੰਦਨ ਧੂੜ, ਸੋਮਰਸ (ਸ਼ਰਾਬ), ਟਹਿਲਣ-ਵਿਚਰਨ ਜੋਗੀਆਂ ਉੱਚੀਆਂ ਅਟਾਰੀਆਂ (ਘਰਾਂ ਦੇ ਉਪਰ ਦੇ ਚੁਬਾਰੇ, ਕੋਠੜੀਆਂ ਜਾਂ ਬੁਰਜ ਆਦਿ), ਬੇਹੱਦ ਪਤਲੇ ਤੇ ਮਖ਼ਮਲੀ ਕੱਪੜਿਆਂ ਤੇ ਕਮਲ ਵਰਗੇ ਨੈਣਾਂ ਵਾਲੀ ਸੁੰਦਰ ਪਤਨੀ ਆਦਿ, ਸੇਜ-ਸੁੱਖ ਦਾ ਇਹ ਸਾਰਾ ਸਾਜ਼ੋ-ਸਾਮਾਨ ਪੁੰਨੀ-ਆਤਮਾਵਾਂ ਨੂੰ ਹੀ ਮਿਲਦਾ ਹੈ।

## ਸੂਤਰ-34

सुधाशुभ्रं धाम स्फुरदमलरश्मिः शशधरः
प्रियावक्त्राम्भोजं मलयजरजश्चातिसुरभिः।
सजो हृद्यामोदास्तदिदमखिलं रागिणि जने
करोत्यन्तः क्षोभं न तु विषयसंसर्गविमुखे।।३४।।

### ਪੰਜਾਬੀ ਉਚਾਰਣ

*ਸੁਧਾਸ਼ੁਭਰਮ ਧਾਮ ਸਫੁਰਦਮਲਰਸ਼ਮਿਹ ਸ਼ਸ਼ਧਰਹ*
*ਪ੍ਰਿਯਾਵਕਤਰਾਂਭੋਜਮ ਮਲਯਜਰਜਸ਼ਚਾਤਿਸੁਰਭਿਹ।*
*ਸਰਜੋ ਹ੍ਰਿਦਿਆਮੋਦਾਸਤਦਿਦਮਖਿਲਮ ਰਾਗਿਣਿ ਜਨੇ*
*ਕਰੋਤਯੰਤਹ ਕਸ਼ੋਭਮ ਨ ਤੁ ਵਿਸ਼ਯਸੰਸਰਗਵਿਮੁਖੇ॥*

### ਅਰਥ ਤੇ ਵਿਆਖਿਆ

ਚੂਨੇ ਦੀ ਸਫ਼ੈਦੀ (ਕਲ਼ੀ) ਨਾਲ ਚਮਚਮ ਕਰਦਾ ਭਵਨ, ਪੂਰਾ ਚੰਨ (ਪੁੰਨਿਆ ਦਾ), ਪ੍ਰੇਮਿਕਾ ਦਾ ਕਮਲ ਵਰਗਾ ਮੁਖੜਾ, ਸੁਗੰਧਿਤ ਚੰਦਨ ਦੀ ਧੂੜ, ਫੁੱਲਾਂ ਦਾ ਹਾਰ ਆਦਿ, ਇਹ ਸਾਰੀਆਂ ਚੀਜ਼ਾਂ ਵਿਸ਼ਿਆਂ ਦੇ ਰਸੀਏ ਮਨੁੱਖ ਲਈ ਤਾਂ ਬੇਹੱਦ ਆਨੰਦਦਾਇਕ ਹੋ ਸਕਦੀਆਂ ਹਨ, ਪਰ ਵਿਸ਼ਿਆਂ ਤੋਂ ਬੇਮੁਖ ਹੋ ਚੁੱਕੇ, ਵਿਸ਼ਿਆਂ ਤੋਂ ਮੋਹ-ਭੰਗ ਕਰ ਚੁੱਕੇ ਵੈਰਾਗੀ ਮਨੁੱਖ ਲਈ ਨਹੀਂ।

## ਸੂਤਰ-35

तरुणी वेषो दीपितकामा विकसज्जातीपुष्पसुगन्धिः।
उन्नतपीनपयोधरभारा प्रावृट् कुरुते कस्य न हर्षम्।।३५।।

### ਪੰਜਾਬੀ ਉਚਾਰਣ

*ਤਰੁਣੀ ਵੇਸ਼ੋ ਦੀਪਿਤਕਾਮਾ ਵਿਕਸੱਜਾਤੀਪੁਸ਼ਪਸੁਗੰਧਿਹ।*
*ਉਨਤਪੀਨਪਯੋਧਰਭਾਰਾ ਪ੍ਰਾਵ੍ਰਿਟ ਕੁਰੁਤੇ ਕਸਯ ਨ ਹਰਸ਼ਮ॥*

### ਅਰਥ ਤੇ ਵਿਆਖਿਆ

ਪ੍ਰੇਮ-ਭਾਵ ਨੂੰ ਜਗਾਉਣ ਵਾਲੀ, ਖਿੜੇ ਹੋਏ ਫੁੱਲਾਂ ਨਾਲ ਸੁਗੰਧਿਤ, ਸੁਡੌਲ ਸਰੀਰ ਵਾਲੀ ਮੁਟਿਆਰ ਵਰਗੀ ਵਰਖਾ ਰੁੱਤ ਭਲਾ ਕਿਸ ਨੂੰ ਆਨੰਦਿਤ ਨਹੀਂ ਕਰਦੀ?

## ਸੂਤਰ-36

वियदुपचितमेघं भूमयः कन्दलिन्यो
नवकुटजकदम्बामोदिनो गन्धवाहाः।
शिखिकुलकलकेकारावरम्या वनान्ताः
सुखिनमसुखिनं वा सर्वमुत्कण्ठयन्त।।३६।।

### ਪੰਜਾਬੀ ਉਚਾਰਣ

*ਵਿਯਦੁਪਚਿਤਮੇਘਮ ਭੂਮਯਹ ਕੰਦਲਿਨਯੋ*
*ਨਵਕੁਟਜਕਦੰਬਾਮੋਦਿਨੋ ਗੰਧਵਾਹਾਹ।*
*ਸ਼ਿਖਿਕੁਲਕਲਕੇਕਾਰਾਵਰੰਮਾ ਵਨਾਂਤਾਹ*
*ਸੁਖਿਨਮਸੁਖਿਨਮ ਵਾ ਸਰਵਮੁਤਕੰਠਯੰਤਿ॥*

### ਅਰਥ ਤੇ ਵਿਆਖਿਆ

ਬੱਦਲਾਂ ਨਾਲ ਘਿਰਿਆ ਆਕਾਸ਼, ਨਵੀਆਂ ਫੁੱਟੀਆਂ ਕਰੂੰਬਲਾਂ ਵਾਲੀ ਜ਼ਮੀਨ, ਨਵੇਂ ਖਿੜੇ ਮਾਲਤੀ (ਚਮੇਲੀ) ਤੇ ਕਦੰਬ (ਕ੍ਰਿਸ਼ਨ ਜੀ ਦਾ ਪਿਆਰਾ ਪੀਲੇ ਫੁੱਲਾਂ ਵਾਲਾ ਇਕ ਬਿਰਖ) ਦੇ ਫੁੱਲਾਂ ਦੀ ਸੁਗੰਧੀ ਨਾਲ ਸੁਗੰਧਿਤ ਹੋਈ ਪੌਣ, ਮੋਰਾਂ ਦੀ ਮਿੱਠੀ ਆਵਾਜ਼ ਨਾਲ ਜੀ ਉੱਠਿਆ ਜੰਗਲ ਆਦਿ, ਸੁਖੀ ਤੇ ਦੁਖੀ ਸਾਰੇ ਤਰ੍ਹਾਂ ਦੇ ਮਨੁੱਖਾਂ ਦੀ ਸੇਜ-ਸੁੱਖ ਦੀ ਉਤੇਜਨਾ ਨੂੰ ਵਧਾਉਂਦੇ ਹਨ।

## ਸੂਤਰ-37

उपरि घनं घनपटलं तिर्यग्गिरयोऽपि नर्तितमयूराः
वसुधा कन्दलधवला दृष्टवा पथिकः क्व यातुसंत्रस्त।।३७।।

### ਪੰਜਾਬੀ ਉਚਾਰਣ

*ਉਪਰਿ ਘਨਮ ਘਨਪਟਲਮ ਤਿਰਯੱਗਿਰਯੋਅਪਿ ਨਰਤਿਤਮਯੂਰਾਹ।*
*ਵਸੁਧਾ ਕੰਦਲਧਵਲਾ ਦ੍ਰਿਸ਼ਟਵਾ ਪਥਿਕਹ ਕਵ ਯਾਤੁਸੰਤਰਸਤ॥*

### ਅਰਥ ਤੇ ਵਿਆਖਿਆ

ਸਿਰ 'ਤੇ ਬੱਦਲਾਂ ਦੀ ਘਣਘੋਰ ਘਟਾ ਛਾਈ ਹੋਈ ਹੈ, ਚਾਰ-ਚੁਫ਼ੇਰੇ ਮੋਰ ਪੈਲ੍ਹਾਂ ਪਾ ਰਹੇ ਹਨ, ਧਰਤੀ ਵੀ ਅਨੇਕਾਂ ਪ੍ਰਕਾਰ ਦੀਆਂ ਕਰੂੰਬਲਾਂ ਨਾਲ ਸਵੱਛ ਹੈ, ਇਸ ਤਰ੍ਹਾਂ ਦੀਆਂ ਪ੍ਰੇਮ-ਉਪਜਾਊ ਚੀਜ਼ਾਂ ਨੂੰ ਸਾਰੇ ਪਾਸੇ ਪਸਰਿਆ ਵੇਖ ਕੇ ਇਕ ਬਿਰਹਾ ਦਾ ਮਾਰਿਆ ਪਾਂਧੀ ਵਿਚਾਰਾ ਕਿਥੇ ਜਾਵੇ?

## ਸੂਤਰ-38

इतोतांविद्युद्वल्लीविलसितमितः केतकितरोः।
स्फुरद्गन्धः प्रोद्यज्जलदनिनदस्फूर्जितमितः।
इतः केकीक्रीडाकलकलरवः पक्ष्मलदृशां
कथं यास्यन्तयेते विरहदिवसाः सम्भृतरसाः।।३८।।

### ਪੰਜਾਬੀ ਉਚਾਰਣ

*ਇਤੋਤਾਂਵਿਦਿਉਦਵੱਲੀਵਿਲਸਿਤਮਿਤਹ ਕੇਤਕਿਤਰੋਹ*
*ਸਫੁਰਦਗੰਧਹ ਪ੍ਰੋਦਿਅੱਜਲਦਨਿਨਦਸਫੂਰਜਿਤਮਿਤਹ।*
*ਇਤਹ ਕੇਕੀਕਰੀੜਾਕਲਕਲਰਵਹ ਪਕਸ਼ਮਲਦ੍ਰਿਸ਼ਾਮ*
*ਕਥਮ ਯਾਸਯੰਤਯੇਤੇ ਵਿਰਹਦਿਵਸਾਹ ਸੰਭ੍ਰਿਤਰਸਾਹ॥*

### ਅਰਥ ਤੇ ਵਿਆਖਿਆ

ਕਿਧਰੇ ਬਿਜਲੀਆਂ ਲਿਸ਼ਕ ਰਹੀਆਂ ਹਨ ਤੇ ਕਿਧਰੇ ਕੇਵੜੇ ਦੀ ਸੁਗੰਧੀ ਪਸਰੀ ਹੋਈ ਹੈ, ਕਿਧਰੇ ਬੱਦਲ ਗਰਜ ਰਹੇ ਹਨ ਤੇ ਕਿਧਰੇ ਮੋਰਾਂ ਦੀਆਂ ਪੈਲ੍ਹਾਂ ਦੇ ਨਗ਼ਮੇ ਛਿੜੇ ਹੋਏ ਹਨ, ਅਜਿਹੇ ਪ੍ਰੇਮ-ਉਤੇਜਨਾ ਵਧਾਉਣ ਵਾਲੇ ਸਮੇਂ ਵਿਚ ਬਿਰਹਾ (ਵਿਛੋੜਾ) ਦੀਆਂ ਸਤਾਈਆਂ ਇਸਤਰੀਆਂ ਭਲਾ ਕਿਵੇਂ ਦਿਨ ਕੱਟੀ ਕਰਨ?

## ਸੂਤਰ-39

असूची सञ्चारे तमसि नभसि प्रौढजलदध्वनिप्राये
तस्मिन् पतित दृषदा नीरनिचये।
इदं सौदामिन्याः कनककमनीयं विलसितं
मुदं च ग्लानिं च प्रथयति पथिष्वेव सुदृशाम्।।३६।।

### ਪੰਜਾਬੀ ਉਚਾਰਣ

*ਅਸੂਚੀ ਸਿਚਾਰੇ ਤਮਸਿ ਨਭਸਿ ਪ੍ਰੌਢਜਲਦਧਵਨਿਪ੍ਰਾਯੇ*
*ਤਸਮਿਨ ਪਤਿਤ ਦ੍ਰਿਸ਼ਦਾ ਨੀਰਨਿਚਯੇ।*
*ਇਦਮ ਸੌਦਾਮਿਨਯਾਹ ਕਨਕਕਮਨੀਯਮ ਵਿਲਸਿਤਮ*
*ਮੁਦਮ ਚ ਗਲਾਨਿਮ ਚ ਪ੍ਰਥਯਤਿ ਪਥਿਸ਼ਵੇਵ ਸੁਦ੍ਰਿਸ਼ਾਮ॥*

### ਅਰਥ ਤੇ ਵਿਆਖਿਆ

ਘਣਘੋਰ ਹਨੇਰਾ ਛਾ ਜਾਣ 'ਤੇ, ਬੱਦਲਾਂ ਦੇ ਗਰਜਣ 'ਤੇ ਅਤੇ ਮੀਂਹ ਪੈਣ 'ਤੇ ਲਿਸ਼ਕਣ ਵਾਲੀ ਸੋਨ-ਰੰਗੀ ਬਿਜਲੀ ਦੀ ਲਿਸ਼ਕੋਰ ਵਿਚ ਵਿਭਚਾਰੀ ਇਸਤਰੀਆਂ ਜਿਥੇ ਰਸਤਾ ਸਾਫ਼-ਸਾਫ਼ ਦਿਸਣ ਕਰਕੇ ਖ਼ੁਸ਼ੀ ਮਹਿਸੂਸ ਕਰਦੀਆਂ ਹਨ, ਉਥੇ ਆਪਣਾ ਭੇਤ ਖੁੱਲ੍ਹਣ ਦੇ ਡਰੋਂ ਦੁਖੀ ਵੀ ਹੁੰਦੀਆਂ ਹਨ।

## ਸੂਤਰ-40

आसारेण न हर्म्यतः प्रियतमैर्यातुं बहिः शक्यते
शीतोत्कम्पनिमित्तमायतदृशा गाढं समालिंगयते।
जाताः शीतलशीकराश्च मरुतोरत्यन्तखेदच्छिदो
धन्यानां त दुर्दिनं सुदिनयतां याति प्रियासंगमे।।४०।।

### ਪੰਜਾਬੀ ਉਚਾਰਣ

*ਆਸਾਰੇਣ ਨ ਹਰਮਯੱਤਹ ਪ੍ਰਿਯਤਮੈਰਯਾਤੁਮ ਬਹਿਹ ਸ਼ਕਯਤੇ*
*ਸ਼ੋਤੋਤਕੰਪਨਿਮਿੱਤਮਾਯਤਦ੍ਰਿਸ਼ਾ ਗਾਢਮ ਸਮਾਲਿੰਗਯਤੇ।*
*ਜਾਤਾਹ ਸ਼ੀਤਲਸ਼ੀਕਰਾਸ਼ਚ ਮਰੁਤੋਰਤਯੰਤਖੇਦੱਛਿਦੋ*
*ਧਨਯਾਨਾਮ ਤ ਦੁਰਨਿਨਮ ਸੁਦਿਨਯਤਾਮ ਯਾਤਿ ਪ੍ਰਿਯਾਸੰਗਮੇ॥*

### ਅਰਥ ਤੇ ਵਿਆਖਿਆ

ਜਿਨ੍ਹਾਂ ਦਿਨਾਂ ਵਿਚ ਮੂਸਲੇਧਾਰ ਮੀਂਹ ਪੈਣ ਦੇ ਕਾਰਨ ਪਤੀ ਘਰੋਂ ਬਾਹਰ ਨਹੀਂ ਨਿਕਲ ਪਾਉਂਦੇ, ਪਤਨੀਆਂ ਠੰਢ ਦੇ ਕਾਰਨ ਆਪਣੇ-ਆਪਣੇ ਪਤੀਆਂ ਦੇ ਕਲਾਵੇ ਵਿਚ ਰਹਿੰਦੀਆਂ ਹਨ, ਠੰਢੀ-ਠੰਢੀ ਝੁਮਕਦੀ ਪੌਣ ਥਕਾਵਟ ਲਾਹਿਆ ਕਰਦੀ ਹੈ, ਅਜਿਹੇ ਦਿਨ ਜਿਹੜੇ ਪੁਰਸ਼ਾਂ ਲਈ ਸੁਭਾਗੇ ਦਿਨ ਬਣ ਕੇ ਬਹੁੜਦੇ ਹਨ, ਉਹ ਪੁਰਸ਼ ਧੰਨਭਾਗੀ ਹੁੰਦੇ ਹਨ।

## ਸੂਤਰ-41

अर्द्धनीत्वा निशायाः सरभससुरतायासखिन्नश्लथांगः
प्रोद्भूतासह्यतृष्णो मधुमदनिरतो हर्म्यपृष्ठे विविक्ते।
सम्भोगावलान्तकान्ताशिथिलभुजलतावर्जितंकर्करातो
ज्योत्स्नाभिन्नाच्छधारंनपिबतिसलिलशारदंमन्दभाग्यः ।।४१।।

### ਪੰਜਾਬੀ ਉਚਾਰਣ

*ਅਰਧੰਨੀਤਵਾ ਨਿਸ਼ਾਯਾਹ ਸਰਭਸਸੁਰਤਾਯਾਸਖਿੰਨਸ਼ਲਥਾਂਗਹ*
*ਪ੍ਰੋਦਭੂਤਾਸਹਯਤ੍ਰਿਸ਼ਣੋ ਮਧੁਮਦਨਿਰਤੋ ਹਰਮਯਪ੍ਰਿਸ਼ਠੈ ਵਿਵਿਕਤੇ।*
*ਸੰਭੋਗਾਕਲਾਂਤਕਾਂਤਾਸ਼ਿਥਿਲਭੁਜਲਤਾਵਰਜਿਤਮਕਰਕਰਾਤੀ*
*ਜਯੋਤਸਨਾਭਿਨਾਛਧਾਰੰਨਪਿਬਤਿਸਲਿਲਸ਼ਾਰਦੰਮੰਦਭਾਗਯਹ ॥*

### ਅਰਥ ਤੇ ਵਿਆਖਿਆ

ਅੱਧੀ ਰਾਤ ਤੋਂ ਬਾਅਦ ਪੂਰੀ ਉਤਸੁਕਤਾ ਨਾਲ ਕੀਤੀ ਹੋਈ ਪ੍ਰੇਮ-ਲੀਲ੍ਹਾ ਨਾਲ ਥੱਕੇ ਸਰੀਰ ਵਾਲਾ, ਪਿਆਸ ਦਾ ਮਾਰਿਆ, ਸ਼ਰਾਬ ਦੇ ਨਸ਼ੇ ਵਿਚ ਚੂਰ ਜੋ ਬੰਦਾ ਪ੍ਰੇਮ-ਲੀਲ੍ਹਾ ਨਾਲ ਥੱਕੀ-ਟੁੱਟੀ ਆਪਣੀ ਪਤਨੀ ਦੇ ਹੱਥੋਂ ਸੁਰਾਹੀ ਦੇ, ਚੰਨ ਦੀਆਂ ਰਿਸ਼ਮਾਂ ਵਰਗੇ, ਨਿਰਮਲ ਪਾਣੀ ਨੂੰ ਉਸ ਸਰਦ ਰੁੱਤ ਵਿਚ ਪੀ ਕੇ ਆਪਣੀ ਪਿਆਸ ਬੁਝਾਉਂਦਾ ਹੈ, ਉਹ ਬੜਾ ਧੰਨਭਾਗੀ ਸਮਝਿਆ ਜਾਂਦਾ ਹੈ।

## ਸੂਤਰ-42

हेमन्त दधिदुग्धसर्पिरशना मञ्जिष्ठासोमृतः
काश्मीरद्रवसान्द्रदिग्धवपुषुः खिन्ना विचित्रैः रतैः।
पीनोरःस्तनकामिनीजनकृताश्लेषा गृहाभ्यन्तरे
ताम्बूलीदलपूगपूरितमुखा धन्याः सुखं शेरते।।४२।।

### ਪੰਜਾਬੀ ਉਚਾਰਣ

*ਹੇਮੰਤ ਦਧਿਦੁਗਧਸਰਪਿਰਸ਼ਨਾ ਮੰਜਿਸ਼ਠਾਸੋਭ੍ਰਿਤਹ*
*ਕਾਸ਼ਮੀਰਦ੍ਰਵਸਾਂਦਰਦਿਗਧਵਪੁਸ਼ੁਹ ਖਿੰਨਾ ਵਿਚਿਤ੍ਰੈਹ ਰਤੈਹ।*
*ਪੀਨੋਰਹ ਸਤਨਕਾਮਿਨੀਜਨਕ੍ਰਿਤਾਸ਼ਲੇਸ਼ਾ ਗ੍ਰਿਹਾਭਯੰਤਰੇ*
*ਤਾਂਬੂਲੀਦਲਪੁਗਪੂਰਿਤਮੁਖਾ ਧਨਯਾਹ ਸੁਖਮ ਸ਼ੇਰਤੇ॥*

### ਅਰਥ ਤੇ ਵਿਆਖਿਆ

ਮੱਘਰ-ਪੋਹ ਦੇ ਮਹੀਨੇ ਵਿਚ ਦੁੱਧ, ਦਹੀਂ ਤੇ ਘਿਓ ਖਾਣ ਵਾਲੇ, ਰੰਗਦਾਰ ਕੱਪੜੇ ਪਾਉਣ ਵਾਲੇ, ਸਰੀਰ 'ਤੇ ਕੇਸਰ ਦਾ ਵਟਣਾ ਮਲ੍ਹਣ ਵਾਲੇ, ਬਹੁਭਾਂਤੀ ਪ੍ਰੇਮ-ਲੀਲ੍ਹਾ ਨਾਲ ਥੱਕੇ ਹੋਏ, ਸੁੰਦਰ ਇਸਤਰੀਆਂ ਦੀ ਛੋਹ ਮਾਣਨ ਵਾਲੇ ਤੇ ਪਾਨ ਖਾਣ ਦੇ ਸ਼ੌਕੀਣ ਉਹ ਲੋਕ ਧੰਨਭਾਗੀ ਹਨ, ਜਿਹੜੇ ਬੰਦ ਕਮਰੇ ਵਿਚ ਨਿਸੰਗ ਹੋ ਕੇ ਸੌਂਦੇ ਹਨ।

## ਸੂਤਰ-43

चुम्बन्तोगण्डभित्तीरलकवतिमुखेसीत्कृतान्यादधानाः
वक्षः सूत्कञ्चुकेषु स्तनभरपुलकोद्भेदमापादयन्तः।
ऊरुनाकम्पयन्तः पृथुजघनतटात्स्त्रं स्त्रंसयन्तोऽशुकानि
व्यक्तं कान्ताजनानांविटचरितभृतः शैशिरावान्तिवाताः।।४३।।

### ਪੰਜਾਬੀ ਉਚਾਰਣ

*ਚੁੰਬੰਤੋਗੰਡਭਿੱਤੀਰਲਕਵਤਿਮੁਖੇਸੀਤਕ੍ਰਿਤਾਨਯਾਦਧਾਨਾਹ*
*ਵਕਸ਼ਹ ਸੂਤਕੰਚੁਕੇਸ਼ੁ ਸਤਨਭਰਪੁਲਕੋਦਭੇਦਮਾਪਾਦਯੰਤਹ।*
*ਉਰੂਨਾਕੰਪਯੰਤਹ ਪ੍ਰਿਥੁਜਘਨਤਟਾਤਸਤਰਮ ਸਤਰੰਸਯੰਤੋਅਸ਼ੁਕਾਨਿ*
*ਵਯਕਤਮ ਕਾਂਤਾਜਨਾਨਅਵਿਟਚਰਿਤਭ੍ਰਿਤਹ ਸ਼ੈਸ਼ਿਰਾਵਾਂਤਿਵਾਤਾਹ॥*

### ਅਰਥ ਤੇ ਵਿਆਖਿਆ

ਵੇਖੋ, ਵਿਲਾਸੀ ਪੁਰਸ਼ਾਂ ਦੀ ਸੁੰਦਰੀਆਂ ਨਾਲ ਕਲੋਲ ਕਰਨ ਦੀ ਮਾਨਸਿਕਤਾ ਵਾਲੀ ਸਿਆਲ ਰੁੱਤ ਦੀ ਹਵਾ ਰੁਮਕ ਰਹੀ ਹੈ।

## ਸੂਤਰ-44

केशानाकुलयन्दृशो मुकुलयन्वासो बलादाक्षिप-
न्नायतन्वम्पुलकोद्गमं प्रकटयन्नुद्वेगकम्पं गतौ।
वारं वारमुदारसीत्कृतवशाद्दन्तच्छादान्पीडयन
प्रायः शैशिर एष सम्प्रति मरुतकान्तासु कान्तायते।।४४।।

### ਪੰਜਾਬੀ ਉਚਾਰਣ

*ਕੇਸ਼ਾਨਾਕੁਲਯੰਦ੍ਰਿਸ਼ੋ ਮੁਕੁਲਯੰਵਾਸੋ ਬਲਾਦਾਕਸ਼ਿਪ-*
*ਨਾਯਤੰਵੰਪੁਲਕੋਦਗਮਮ ਪ੍ਰਕਟਯੰਨੁਦਵੇਗਕੰਪਮ ਗਤੌ।*
*ਵਾਰਮ ਵਾਰਮੁਦਾਰਸੀਤਕ੍ਰਿਤਵਸ਼ਾਦੰਤੱਛਾਦਾਂਪੀੜਯਨ*
*ਪ੍ਰਾਯਹ ਸ਼ੈਸ਼ਿਰ ਏਸ਼ ਸੰਪ੍ਰਤਿ ਮਰੁਤਕਾਂਤਾਸੁ ਕਾਂਤਾਯਤੇ॥*

### ਅਰਥ ਤੇ ਵਿਆਖਿਆ

ਵਾਲਾਂ ਨੂੰ ਉਡਾਉਂਦੀ ਹੋਈ, ਅੱਖ ਮੀਟਦੀ ਹੋਈ, ਸਾੜ੍ਹੀ ਦੇ ਪੱਲੇ ਨੂੰ ਉਡਾਉਂਦੀ ਹੋਈ, ਰੋਮਾਂਚ ਜਗਾਉਂਦੀ ਹੋਈ, ਸਰੀਰ ਵਿਚ ਝਰਨਾਹਟ ਜਿਹੀ ਪੈਦਾ ਕਰਦੀ ਹੋਈ ਤੇ ਸਿਸਕੀਆਂ ਭਰਨ ਵਾਲੇ ਹੋਠਾਂ ਨੂੰ ਠੰਢ ਨਾਲ ਸੁੰਨ ਕਰਨ ਵਾਲੀ ਸਿਆਲ ਰੁੱਤ ਦੀ ਹਵਾ ਸੁੰਦਰੀਆਂ ਅੰਦਰ ਇਕ ਪ੍ਰੇਮੀ ਦੀ ਤਰ੍ਹਾਂ ਵਿਚਰਦੀ ਹੈ।

## ੨ਸੂਤਰ-45

असारा संत्येते विरतिविरसायासविषया
जुगुप्स्यन्तां यद्वा ननु सकलदोषास्पदमिति।
तथाप्यन्तस्तत्त्वे परहितात्पुण्यमधिकं
स्तदीयाऽनाख्येयः स्फुरति हृदययेकोऽपि महिमा।।४५।।

### ਪੰਜਾਬੀ ਉਚਾਰਣ

*ਅਸਾਰਾ ਸੰਤਯੇਤੇ ਵਿਰਤਿਵਿਰਸਾਯਾਸਵਿਸ਼ਯਾ*
*ਜੁਗੁਪਸਯੰਤਾਮ ਯਦਵਾ ਨਨੁ ਸਕਲਦੋਸ਼ਾਸਪਦਮਿਤਿ।*
*ਤਥਾਪਯੰਤਸਤੱਤਵੇ ਪਰਹਿਤਾਤਪੁਣਯਮਧਿਕਮ*
*ਸਤਦੀਯਾਅਨਾਖਯੇਯਹ ਸਫੁਰਤਿ ਹ੍ਰਿਦਯਯੇਕੋਅਪਿ ਮਹਿਮਾ॥*

### ਅਰਥ ਤੇ ਵਿਆਖਿਆ

ਸੰਸਾਰ ਦੇ ਸਾਰੇ 'ਵਿਸ਼ੇ' ਮਿੱਥ ਹਨ, ਝੂਠ ਹਨ, ਮਾਇਆ ਹਨ, ਜੋ ਕਿ ਪਾਪ ਦੇ ਮੂਲ ਕਾਰਨ ਹਨ ਤੇ ਸਾਰੇ ਔਗੁਣਾਂ ਦੇ ਮੂਲ ਆਧਾਰ ਵੀ, ਇਸ ਲਈ ਪਰਮ-ਆਨੰਦ ਦੀ ਪ੍ਰਾਪਤੀ ਲਈ ਇਨ੍ਹਾਂ ਦਾ ਤਿਆਗ ਹੀ ਕਰਨਾ ਚਾਹੀਦਾ ਹੈ। ਪਰ ਫੇਰ ਵੀ ਜੇ ਕਿਸੇ ਸੰਸਾਰਕ 'ਵਿਸ਼ੇ' ਵਿਚ ਪੁੰਨ ਹੈ ਤਾਂ ਉਹ 'ਪਰਉਪਕਾਰ' ਵਿਚ ਹੀ ਹੈ ਅਤੇ ਇਸ ਸੰਸਾਰ ਵਿਚ ਜੇ ਕੋਈ ਰਮਣੀਕ ਵਸਤੂ ਹੈ ਤਾਂ, ਬਿਨਾਂ ਸ਼ੱਕ ਉਹ ਕਮਲ ਵਰਗੇ ਨੈਣਾਂ ਵਾਲੀ ਸੁੰਦਰੀ ਹੀ ਹੈ।

## ਸੂਤਰ-46

भवन्तो वेदान्त प्रणिहितधियामाप्तगुरवो
विद धालापानां वयमपि कवीनामनुचराः।
तथाप्येतद्भूमौ नहि परहितात्पुण्यमाधिकं
न चास्मिन्संसारे कुवलयदृशस्त्वन्यमपरम्।।४६।।

### ਪੰਜਾਬੀ ਉਚਾਰਣ

*ਭਵੰਤੋ ਵੇਦਾਂਤ ਪ੍ਰਣਿਹਿਤਧਿਯਾਮਾਪਤਗੁਰਵੋ*
*ਵਿਦ ਧਾਲਾਪਾਨਾਮ ਵਯਮਪਿ ਕਵੀਨਾਮਨੁਚਰਾਹ।*
*ਤਥਾਪਯੇਤਦਭੂਮੌਂ ਨਹਿ ਪਰਹਿਤਾਤਪੁਣਯਮਾਧਿਕਮ*
*ਨ ਚਾਸਮਿਨਸੰਸਾਰੇ ਕੁਵਲਯਦ੍ਰਿਸ਼ਸਤਵਨਯਮਪਰਮ॥*

### ਅਰਥ ਤੇ ਵਿਆਖਿਆ

ਮੈਂ ਜਾਣਦਾ ਹਾਂ ਕਿ ਤੁਸੀਂ ਵੱਡੇ-ਵੱਡੇ ਵੇਦਾਂਤੀਆਂ (ਵੇਦਾਚਾਰੀਆਂ) ਦੇ ਗੁਰੂ ਹੋ, ਪਰ ਅਸੀਂ ਵੀ ਮਧੁਰ ਕਾਵਿ-ਰਚਨਾ ਕਰਨ ਵਾਲੇ ਮਹਾਨ ਕਵੀਆਂ ਦੇ ਭਗਤ ਹਾਂ, ਫੇਰ ਵੀ ਇਸ ਗੱਲ ਨਾਲ ਅਸੀਂ ਦੋਵੇਂ ਸਹਿਮਤ ਹੋਵਾਂਗੇ ਕਿ ਇਸ ਧਰਤੀ 'ਤੇ ਪਰਉਪਕਾਰ ਤੋਂ ਵੱਡਾ ਕੋਈ ਪੁੰਨ ਨਹੀਂ ਹੈ ਤੇ ਕਮਲ-ਨੈਣਾਂ ਤੋਂ ਵੱਡਾ ਕੋਈ ਸੁਹੱਪਣ ਨਹੀਂ ਹੈ।

## ਸੂਤਰ-47

किमिंह बहुभिरुक्तैर्युक्तिशून्यैः प्रलापैर्द्वयमहि
पुरुषाणां सर्वदा सेवनीयम्।
अभिनवमदलीलालसं सुन्दरीणां
स्तनभरपरिखिन्नं यौवनं वा वनं वा।।४७।।

### ਪੰਜਾਬੀ ਉਚਾਰਣ

*ਕਿਮਿਹ ਬਹੁਭਿਰੁਕਤੈਰਯੁਕਤਿਸ਼ੂਨਯੈਹ ਪ੍ਰਲਾਪੈਰਦਵਯਮਹਿ*
*ਪੁਰੁਸ਼ਾਣਾਮ ਸਰਬਦਾ ਸੇਵਨੀਯਮ।*
*ਅਭਿਨਵਮਦਲੀਲਾਲਸਮ ਸੁੰਦਰੀਣਾਮ*
*ਸਤਨਭਰਪਰਿਖਿੰਨਮ ਯੌਵਨਮ ਵਾ ਵਨਮ ਵਾ॥*

### ਅਰਥ ਤੇ ਵਿਆਖਿਆ

ਹੁਣ ਇਸ ਵਿਸ਼ੇ ਵਿਚ ਜ਼ਿਆਦਾ ਕਹਿਣ ਦੀ ਲੋੜ ਨਹੀਂ ਹੈ ਕਿ ਪੁਰਸ਼ਾਂ ਲਈ ਦੋ ਹੀ ਵਸਤਾਂ ਸਭ ਤੋਂ ਵੱਧ ਸੁਖਕਾਰੀ ਹਨ, ਜਾਂ ਤਾਂ ਆਪਣੀ ਪ੍ਰੇਮਿਕਾ ਦਾ ਜੋਬਨਮੱਤਾ ਸਾਥ ਜਾਂ ਫੇਰ ਜੰਗਲ ਦਾ ਏਕਾਂਤ।

## ਸੂਤਰ-48

सत्ययं जना वच्मि न पक्षपाताल्लोकेषु
सर्वेषु सप्तस्वपि तथ्यमेतत्।
नान्यमन्मनोहारि नितम्बिनीभ्यो
दुःखैकहैतुर्न च कश्चिदन्यः।।४८।।

### ਪੰਜਾਬੀ ਉਚਾਰਣ

*ਸਤਯਯਮ ਜਨਾ ਵਚਮਿ ਨ ਪਕਸ਼ਪਾਤਾਲੋਕੇਸ਼ੁ*
*ਸਰਵੇਸ਼ੁ ਸਪਤਸਵਪਿ ਤਥਯਮੇਤਤ।*
*ਨਾਨਯਮੰਮਨੋਹਾਰਿ ਨਿਤੰਬਿਨੀਭਯੋ*
*ਦੁਖੈਕਹੈਤੁਰਨ ਚ ਕਸ਼ਚਿਦਨਯਹ॥*

### ਅਰਥ ਤੇ ਵਿਆਖਿਆ

ਸੱਜਣੋ! ਮੈਂ ਪੱਖਪਾਤ ਕਰਕੇ ਨਹੀਂ, ਸਗੋਂ ਇਕ ਅਟੱਲ ਸੱਚਾਈ ਵਜੋਂ ਕਹਿਦਾ ਹਾਂ, ਜੋ ਕਿ ਲੋਕ-ਪ੍ਰਵਾਨਿਤ ਵੀ ਹੈ, ਕਿ ਸਮੁੱਚੇ ਸੰਸਾਰਕ ਸੁੱਖਾਂ ਦੀ ਮੂਲ ਆਧਾਰ 'ਨਾਰੀ' ਤੋਂ ਵੱਡੀ ਸੰਸਾਰ ਵਿਚ ਕੋਈ ਹੋਰ ਸੁਖਦਾਈ ਵਸਤੂ ਨਹੀਂ ਹੈ ਤੇ ਸੰਸਾਰ ਦੇ ਸਮੁੱਚੇ ਝਗੜਿਆਂ ਦੀ ਵੀ ਮੂਲ ਆਧਾਰ 'ਨਾਰੀ' ਤੋਂ ਵੱਡੀ ਸੰਸਾਰ ਵਿਚ ਕੋਈ ਹੋਰ ਦੁਖਦਾਈ ਵਸਤੂ ਵੀ ਨਹੀਂ ਹੈ।

## ਸੂਤਰ-49

तावदेव कृतिनामपि स्फुरत्येष निर्मलविवेकदीपकः।
यावदेव न कुरंगचक्षुषां ताड्यते चपलोचनाञ्चलैः।।४९।।

### ਪੰਜਾਬੀ ਉਚਾਰਣ

*ਤਾਵਦੇਵ ਕ੍ਰਿਤਿਨਾਮਪਿ ਸਫੁਰਤਯੇਸ਼ ਨਿਮਲਵਿਵੇਕਦੀਪਕਹ।*
*ਯਾਵਦੇਵ ਨ ਕੁਰੰਗਚਕਸ਼ੁਸ਼ਾਮ ਤਾੜਯਤੇ ਚਪਲੋਚਨਾਂਚਲੇ॥*

### ਅਰਥ ਤੇ ਵਿਆਖਿਆ

ਤੱਤ-ਗਿਆਨੀਆਂ ਦੇ ਤੱਤ-ਗਿਆਨ ਦੀ ਲੋਅ ਉਦੋਂ ਤੱਕ ਹੀ ਬਲਦੀ ਹੈ, ਜਦੋਂ ਤੱਕ ਕਿ ਹਿਰਨੀਆਂ ਵਰਗੀਆਂ ਅੱਖਾਂ ਵਾਲੀਆਂ ਸੁੰਦਰੀਆਂ ਦੇ ਆਂਚਲ ਦੀ ਹਵਾ ਉਨ੍ਹਾਂ ਨੂੰ ਨਹੀਂ ਛੂੰਹਦੀ।

## ਸੂਤਰ-50

वचसि भवति संगत्यागमुद्दिश्य वार्ता
श्रुतिमुखरमुखानां केवल पण्डितानाम्।
जघनमरुणरत्नग्रन्थिकाञ्चीकलापं
कुवलयनयनानां को विहातुं समर्थः।।५०।।

### ਪੰਜਾਬੀ ਉਚਾਰਣ

*ਵਚਸਿ ਭਵਤਿ ਸੰਗਤਯਾਗਮੁੱਦਿਸ਼ਯ ਵਾਰਤਾ*
*ਕਸ਼ੁਤਿਮੁਖਰਮੁਖਾਨਾਮ ਕੇਵਲ ਪੰਡਿਤਾਨਾਮ।*
*ਜਘਨਮਰੁਣਰਗ੍ਰੰਥਿਕਾਂਚੀਕਲਾਪਮ*
*ਕੁਵਲਯਨਯਨਾਨਾਮ ਕੋ ਵਿਹਾਤੁਮ ਸਮਰਥਹ॥*

### ਅਰਥ ਤੇ ਵਿਆਖਿਆ

"ਔਰਤ ਦੀ ਸੰਗਤ ਨਹੀਂ ਕਰਨੀ ਚਾਹੀਦੀ", ਇਹ ਗੱਲ ਵੇਦ ਪੜ੍ਹਨ ਵਾਲੇ ਵਿਦਵਾਨਾਂ ਦੀ ਸਿਰਫ਼ ਕਹਿਣ ਦੀ ਹੀ ਗੱਲ ਹੈ, ਭਲਾ ਸੁੰਦਰਤਾ ਤੇ ਸੁਹਜਤਾ ਦੀ ਮੂਰਤ ਇਸਤਰੀ ਨੂੰ ਕੌਣ ਛੱਡ ਸਕਦਾ ਹੈ?

## ਸੂਤਰ-51

स्वपरप्रतारकोऽसौ निन्दति योऽलीकपण्डितो युवती।
यस्मात्तपसोऽपि फलंस्वर्गस्तस्यापि फलं तथाप्सरसः।।५१।।

### ਪੰਜਾਬੀ ਉਚਾਰਣ

*ਸਵਪਰਪ੍ਰਤਾਰਕੋਅਸੌ ਨਿੰਦਤਿ ਯੋਅਲੀਕਪੰਡਿਤੋ ਯੁਵਤੀ।*
*ਯਸਮਾਤਪਸੋਅਪਿ ਫਲੰਸਵਰਗਸਤਸਯਾਪਿ ਫਲਮ ਤਥਾਪਸਰਸਹ॥*

### ਅਰਥ ਤੇ ਵਿਆਖਿਆ

ਜਿਹੜਾ ਬੰਦਾ ਔਰਤ ਨੂੰ ਨਿੰਦਦਾ ਹੈ, ਉਹ ਝੂਠਿਆਂ ਦਾ ਸਰਦਾਰ ਤੇ ਬਹੁਤ ਵੱਡਾ ਠੱਗ ਹੈ, ਕਿਉਂ ਕਿ ਤਪੱਸਿਆ ਦੇ ਫਲ ਵਜੋਂ ਜੋ ਸਵਰਗ ਮਿਲਦਾ ਹੈ, ਉਸ ਸਵਰਗ ਵਿਚ ਵੀ ਤਾਂ ਉਰਵਸ਼ੀ ਤੇ ਹੋਰ ਅਪਸਰਾਵਾਂ ਰਹਿੰਦੀਆਂ ਹਨ, ਉਹ ਵੀ ਤਾਂ ਆਖ਼ਿਰ ਔਰਤਾਂ ਹੀ ਹਨ।

## ਸੂਤਰ-52

मत्तेभकुम्भदलने भुवि सन्ति शूराः
केचित्प्रचण्डमृगराजवधेऽपि दक्षाः।
किन्तु ब्रवीमि बलिनां पुरतः प्रसह्य
कन्दर्पदर्पदलने विरला मनुष्याः।।५२।।

### ਪੰਜਾਬੀ ਉਚਾਰਣ

*ਮੱਤੇਭਕੁੰਭਦਲਨੇ ਭੁਵਿ ਸੰਤਿ ਸ਼ੂਰਾਹ*
*ਕੇਚਿਤਪ੍ਰਚੰਡਮ੍ਰਿਗਰਾਜਵਧੇਅਪਿ ਦਕਸ਼ਾਹ।*
*ਕਿੰਤੂ ਬਰਵੀਮਿ ਬਲਿਨਾਮ ਪੁਰਤਹ ਪ੍ਰਸਹਯ*
*ਕੰਦਰਪਦਰਪਦਲਨੇ ਵਿਰਲਾ ਮਨੁਸ਼ਯਾਹ॥*

### ਅਰਥ ਤੇ ਵਿਆਖਿਆ

ਕੁਝ ਸੂਰਬੀਰ ਮਸਤੇ ਹਾਥੀ ਨੂੰ ਮਾਰਨ ਵਿਚ ਨਿਪੁੰਨ ਹੁੰਦੇ ਹਨ ਤੇ ਕੁਝ ਬੱਬਰ ਸ਼ੇਰ ਨੂੰ, ਪਰ ਮੈਂ ਪੂਰੀ ਦ੍ਰਿੜਤਾ ਨਾਲ ਇਹ ਗੱਲ ਕਹਿ ਸਕਦਾ ਹਾਂ ਕਿ ਕਾਮ ਨੂੰ ਜਿੱਤਣ ਵਾਲਾ ਸੂਰਬੀਰ ਕੋਈ ਵਿਰਲਾ ਮਨੁੱਖ ਹੀ ਹੁੰਦਾ ਹੈ।

## ਸੂਤਰ-53

सन्मार्गे तावदास्ते प्रभवति पुरुषस्तावदेवेन्द्रियाणां
लज्जां तावद्विधत्ते विनयमपि समालम्बते तावदेव।
भ्रूचापाकृष्टमुक्ताः श्रवणपथगता नीलपक्ष्माण एते
यावल्लीलावतीनां न हृदि धृतिमुषो दृष्टिबाणाः पतन्ति।।५३।।

### ਪੰਜਾਬੀ ਉਚਾਰਣ

*ਸੰਮਾਰਗੇ ਤਾਵਦਾਸਤੇ ਪ੍ਰਭਵਤਿ ਪੁਰਸ਼ਸਤਾਵਦੇਵੇਂਦ੍ਰਿਯਾਣਾਮ*
*ਲੱਜਾਮ ਤਾਵਦਵਿਧੱਤੇ ਵਿਨਯਮਪਿ ਸਮਾਲੰਬਤੇ ਤਾਵਦੇਵ।*
*ਭ੍ਰੂਚਾਪਾਕ੍ਰਿਸ਼ਟਮੁਕਤਾਹ ਸ਼ਰਵਣਪਥਗਤਾ ਨੀਲਪਕਸ਼ਮਾਣ ਏਤੇ*
*ਯਾਵੱਲੀਲਾਵਤੀਨਾਮ ਨ ਹ੍ਰਿਦਿ ਧ੍ਰਿਤਿਮੁਸ਼ੋ ਦ੍ਰਿਸ਼ਟਿਬਾਣਾਹ ਪਤੰਤਿ॥*

### ਅਰਥ ਤੇ ਵਿਆਖਿਆ

ਕੋਈ ਮਨੁੱਖ ਉਦੋਂ ਤੱਕ ਹੀ ਸੁਮਾਰਗ (ਸਿੱਧਾ ਰਸਤਾ) 'ਤੇ ਚਲਦਾ ਰਹਿ ਸਕਦਾ ਹੈ, ਉਦੋਂ ਤੱਕ ਹੀ ਇੰਦਰੀਆਂ 'ਤੇ ਕਾਬੂ ਰੱਖੀ ਰਹਿ ਸਕਦਾ ਹੈ, ਉਦੋਂ ਤੱਕ ਹੀ ਸ਼ਰਮ ਤੇ ਹਲੀਮੀ ਦਾ ਪੱਲਾ ਫੜੀ ਰਹਿ ਸਕਦਾ ਹੈ, ਜਦੋਂ ਤੱਕ ਕਿ ਉਹ ਧੀਰਜ ਦੇ ਥੰਨ੍ਹ ਨੂੰ ਤੋੜ ਸੁੱਟਣ ਵਾਲੀਆਂ ਸੁੰਦਰੀਆਂ ਦੇ ਨੈਣਾਂ ਦਿਆਂ ਤੀਰਾਂ ਨਾਲ ਵਿੰਨ੍ਹਿਆ ਨਹੀਂ ਜਾਂਦਾ।

## ਸੂਤਰ-54

उन्मत्तप्रमसंरम्भादारभन्ते यदंगना।
तत्र प्रत्यूहमाधातुं ब्रह्मापि खलु कातरः।।५४।।

### ਪੰਜਾਬੀ ਉਚਾਰਣ

*ਉਨਮੱਤਪ੍ਰਮਸੰਰੰਭਾਦਾਰਭੰਤੇ ਯਦੰਗਨਾ।*
*ਤਤਰ ਪ੍ਰਤਯੂਹਮਾਧਾਤੁਮ ਬ੍ਰਹਮਾਪਿ ਖਲੁ ਕਾਤਰਹ॥*

### ਅਰਥ ਤੇ ਵਿਆਖਿਆ

ਔਰਤਾਂ ਅੰਦਰਲਾ ਪ੍ਰੇਮ-ਉਛਾਲ ਜਦੋਂ ਜਾਗ ਜਾਂਦਾ ਹੈ ਤਾਂ ਬ੍ਰਹਮਾ ਵੀ ਉਨ੍ਹਾਂ ਨੂੰ ਪਿਛਾਂਹ ਨਹੀਂ ਹਟਾ ਸਕਦਾ।

## ਸੂਤਰ-55

तावन्महत्वं पाण्डित्यं कुलीनत्वं विवेकिता।
यावज्ज्वलति नाङ्गेषु हतः पञ्चेषुपावकः।।५५।।

### ਪੰਜਾਬੀ ਉਚਾਰਣ

*ਤਾਵੰਮਹਤਵਮ ਪਾਂਡਿਤਯਮ ਕੁਲੀਨਤਵਮ ਵਿਵੇਕਿਤਾ।*
*ਯਾਵੱਜਵਲਤਿ ਨਾਂਗੇਸ਼ੁ ਹਤਹ ਪੰਚੇਸ਼ੁਪਾਵਕਹ॥*

### ਅਰਥ ਤੇ ਵਿਆਖਿਆ

ਸਾਡੇ ਹਿਰਦੇ ਅੰਦਰ ਉਦੋਂ ਤੱਕ ਹੀ ਵਡੱਪਣ, ਵਿਦਵਤਾ, ਪਵਿੱਤਰਤਾ ਤੇ ਭਲੇ-ਬੁਰੇ ਨੂੰ ਵਿਚਾਰਨ ਵਾਲੀ ਵਿਵੇਕਤਾ ਰਹਿੰਦੀ ਹੈ, ਜਦੋਂ ਤੱਕ ਕਿ ਉਸ ਅੰਦਰ ਕਾਮ-ਵਾਸਨਾ ਦੀ ਅੱਗ ਨਹੀਂ ਭੜਕਦੀ।

## ਸੂਤਰ-56

शास्त्रज्ञोऽपि प्रथितविनयोऽप्यात्मबोधोऽपि बाढं
संसारेऽस्मिन्भवति विरलो भाजनं सद्गतीनाम्
येन तस्मिन्निरयनगर द्वारमुद्घाटयन्ति
वामाक्षीणां भवति कुटिला भ्रूलता कुञ्चिकेव।।५६।।

### ਪੰਜਾਬੀ ਉਚਾਰਣ

*ਸ਼ਾਸਤਰਗਿਓਅਪਿ ਪ੍ਰਥਿਤਵਿਨਯੋਅਪਯਾਤਮਬੋਧੋਅਪਿ ਬਾਢਮ*
*ਸੰਸਾਰੇਅਸਮਿਭਵਤਿ ਵਿਰਲੋ ਭਾਜਨਮ ਸਦਗਤੀਨਾਮ।*
*ਯੇਨ ਤਸਮਿੰਨਿਰਯਨਗਰ ਦਵਾਰਮੁਦਘਾਟਯੰਤਿ*
*ਵਾਮਾਕਸ਼ੀਣਾਮ ਭਵਤਿ ਕੁਟਿਲਾ ਭਰੂਲਤਾ ਕੁੰਚਿਕੇਵ॥*

### ਅਰਥ ਤੇ ਵਿਆਖਿਆ

ਵੇਦਾਂ-ਸ਼ਾਸਤਰਾਂ ਦਾ ਗਿਆਨ ਹੁੰਦੇ ਹੋਏ ਵੀ, ਨੀਤੀ ਸ਼ਾਸਤਰ ਦੀ ਇਕ-ਇਕ ਨੀਤੀ-ਕੂਟਨੀਤੀ ਤੋਂ ਜਾਣੂ ਹੁੰਦੇ ਹੋਏ ਵੀ, ਕੋਈ ਵਿਰਲਾ ਮਨੁੱਖ ਹੀ ਉੱਤਮ-ਗਤੀ (ਮੁਕਤੀ) ਨੂੰ ਪ੍ਰਾਪਤ ਕਰਦਾ ਹੈ, ਕਿਉਂ ਕਿ ਹਰ ਨਗਰ ਵਿਚ ਟੂਣੇਹਾਰ ਸੁੰਦਰੀਆਂ ਨਰਕਾਂ ਦੇ ਬੂਹੇ ਖੋਲ੍ਹੀ ਬੈਠੀਆਂ ਹਨ।

## ਸੂਤਰ-57

कृशः काणः खञ्जः श्रवण रहितः पुच्छविकलो
व्रणी पूयक्लिन्नः कृमिकुलशतैरावृततनुः
क्षुधाक्षामो जीर्णः पिठरककपालार्पितगलः
शुनीमन्वेति श्वा हतमपि निहन्त्येव मदनः॥५७॥

### ਪੰਜਾਬੀ ਉਚਾਰਣ

*ਕ੍ਰਿਸ਼ਹ ਕਾਣਹ ਖੰਜਹ ਸ਼ਰਵਣ ਰਹਿਤਹ ਪੁੱਛਵਿਕਲੋ*
*ਵ੍ਰਣੀ ਪੂਯਕਲਿੰਨਹ ਕ੍ਰਿਮਿਕੁਲਸ਼ਤੈਰਾਵ੍ਰਿਤਤਨੁਹ।*
*ਕਸ਼ੁਧਾਕਸ਼ਾਮੋ ਜੀਰਣਹ ਪਿਠਰਕਕਪਾਲਾਰਪਿਤਗਲਹ*
*ਸ਼ੁਨੀਮੰਵੇਤਿ ਸ਼ਵਾ ਹਤਮਪਿ ਨਿਹੰਤਯੇਵ ਮਦਨਹ॥*

### ਅਰਥ ਤੇ ਵਿਆਖਿਆ

ਕਮਜ਼ੋਰ, ਹੱਡੀਆਂ ਦੀ ਮੁੱਠ, ਕਾਣਾ, ਲੰਗੜਾ, ਕੰਨ ਕੱਟਿਆ, ਪੂਛੋਂ-ਲੰਡਾ, ਫੋੜਿਆਂ-ਜ਼ਖ਼ਮਾਂ ਨਾਲ ਭਰਿਆ, ਪੀਕ ਨਾਲ ਭਰਿਆ, ਸੈਂਕੜੇ ਕੀੜਿਆਂ ਦਾ ਖਾਧਾ, ਭੁੱਖ ਨਾਲ ਮਰਦਾ, ਬੁੱਢਾ ਤੇ ਮਿਟੀ ਦੇ ਘੜੇ ਵਿਚ ਫਸੀ ਗਰਦਨ ਵਾਲਾ ਕੁੱਤਾ ਵੀ, ਕੁੱਤੀ ਪਿਛੇ ਜਾਣੋਂ ਨਹੀਂ ਹਟਦਾ। ਠੀਕ ਹੀ ਹੈ ਕਿ ਕਾਮ ਮਰੇ ਹੋਇਆਂ ਨੂੰ ਵੀ ਮਾਰਦਾ ਹੈ।

## ਸੂਤਰ-58

स्त्रीमुद्रां मकरध्वजस्य परमां सर्वार्थसम्पत्करीं
ये मूढा प्रविहाय यान्ति कुधियो स्वर्गादिलोभेच्छया।
ते तेनैव निहत्य निर्दतरं नग्नीकृता मुण्डिताः
केचित्पञ्चशिखीकृताश्च जटिलाः कापालिकाश्चापरे॥५८॥

### ਪੰਜਾਬੀ ਉਚਾਰਣ

*ਸਤਰੀਮੁਦਰਾਮ ਮਕਰਧਵਜਸਯ ਪਰਮਾਮ ਸਰਵਾਰਥਸੰਪਤਕਰੀ*
*ਯੇ ਮੂਢਾਹ ਪ੍ਰਵਿਹਾਯ ਯਾਂਤਿ ਕੁਧਿਯੋ ਸਵਰਗਾਦਿਲੋਭੇਛਯਾ।*
*ਤੇ ਤੇਨੈਵ ਨਿਹਤਯ ਨਿਰਦਤਰਮ ਨਗਨੀਕ੍ਰਿਤਾ ਮੁੰਡਿਤਾਹ*
*ਕੇਚਿਤਪੰਚਸ਼ਿਖੀਕ੍ਰਿਤਾਸ਼ਚ ਜਟਿਲਾਹ ਕਾਪਾਲਿਕਾਸ਼ਚਾਪਰੇ॥*

### ਅਰਥ ਤੇ ਵਿਆਖਿਆ

ਘਰ ਵਿਚ, ਜੀਵਨ ਵਿਚ ਹਰ ਤਰ੍ਹਾਂ ਦੀਆਂ ਬਰਕਤਾਂ ਲਿਆਉਣ ਵਾਲੀ ਤੇ ਪਿਆਰ ਦੇ ਦੇਵਤੇ ਦੀ ਮੂਰਤ ਵਰਗੀ ਇਸਤਰੀ ਨੂੰ ਜਦੋਂ ਕੋਈ ਪੁੱਠੀ ਅਕਲ ਵਾਲਾ ਬੰਦਾ ਸਵਰਗ ਆਦਿ ਦੇ ਲਾਲਚ ਵਿਚ ਤਿਆਗ ਦਿੰਦਾ ਹੈ ਜਾਂ ਉਸ ਤੋਂ ਬੇਮੁਖ ਹੋ ਜਾਂਦਾ ਹੈ, ਤਾਂ ਉਸ ਬੰਦੇ ਦੇ ਭੇਖ ਨੂੰ ਇਕ ਸੰਨਿਆਸੀ ਦਾ ਭੇਖ ਨਾ ਸਮਝੋ, ਸਗੋਂ ਇਹ ਸਮਝੋ ਕਿ ਪਿਆਰ ਦੇ ਦੇਵਤੇ ਨੇ ਹੀ ਉਸ ਦੀ ਇਸ ਕੋਝੀ ਹਰਕਤ ਤੋਂ ਗੁੱਸੇ ਹੋ ਕੇ ਸਜ਼ਾ ਦੇ ਰੂਪ ਵਿਚ ਉਸ ਨੂੰ ਇਹ ਭੇਖ ਦਿੱਤਾ ਹੈ, ਜਿਸ ਵਿਚ ਕਿਧਰੇ ਉਸ ਨੂੰ ਨੰਗਾ ਕਰ ਦਿੱਤਾ, ਕਿਧਰੇ ਗੰਜਾ ਕਰ ਦਿੱਤਾ, ਕਿਧਰੇ ਪੰਜ ਬੋਦੀਆਂ ਰਖਵਾ ਦਿੱਤੀਆਂ, ਕਿਧਰੇ ਜਟਾਧਾਰੀ ਬਣਾ ਦਿੱਤਾ ਤੇ ਕਿਧਰੇ ਹੱਥ ਵਿਚ ਖੱਪਰ ਫੜਾ ਕੇ ਭੀਖ ਮੰਗਵਾ ਦਿੱਤੀ।

## ਸੂਤਰ-59

विश्वमित्रपराशर प्रभृतयो वाताम्बुपर्णाशनास्तेऽपि
स्त्रीमुखपंकजं सुललितं दृष्टैव मोहं गताः।
शाल्यन्नं सघृतं पयोदधियुतं भुञ्जन्ति ये मानवा-
स्तेषामिन्द्रियनिग्रहो यदि भवेद्विन्ध्यस्तरेत्सागरम्।।५९।।

### ਪੰਜਾਬੀ ਉਚਾਰਣ

*ਵਿਸ਼ਵਮਿਤਰਪਰਾਸ਼ਰ ਪ੍ਰਿਤਯੋ ਵਾਤਾਂਬੁਪਰਣਸ਼ਨਾਸਤੇਅਪਿ*
*ਸਤਰੀਮੁਖਪੰਕਜਮ ਸੁਲਲਿਤਮ ਦ੍ਰਿਸ਼ਟਵੈਵ ਮੋਹਮ ਗਤਾਹ।*
*ਸ਼ਾਲਯੰਨਮ ਸਘ੍ਰਿਤਮ ਪਯੋਦਧਿਯੁਤਮ ਭੁੰਜੰਤਿ ਯੇ ਮਾਨਵਾ-*
*ਸਤੇਸ਼ਾਮਿੰਦ੍ਰਿਯਨਿਗ੍ਰਹੋ ਯਦਿ ਭਵੇਦਵਿੰਧਯਸਰੇਤਸਾਗਰਮ॥*

### ਅਰਥ ਤੇ ਵਿਆਖਿਆ

ਜਦੋਂ ਸਿਰਫ਼ ਪੌਣ, ਪਾਣੀ ਤੇ ਪੱਤਿਆਂ ਉੱਤੇ ਨਿਰਬਾਹ ਕਰਨ ਵਾਲੇ ਵਿਸ਼ਵਾਮਿਤਰ ਤੇ ਪਰਾਸ਼ਰ (ਇੰਦਰ ਦਾ ਦੂਸਰਾ ਨਾਂਅ) ਜਿਹੇ ਮਹਾਂਰਿਸ਼ੀ ਵੀ ਕਮਲ-ਮੁਖ ਵਾਲੀਆਂ ਸੁੰਦਰੀਆਂ ਦੇ ਰੂਪ 'ਤੇ ਮੋਹਿਤ ਹੋ ਗਏ ਤੇ ਆਪਣੀਆਂ ਇੰਦਰੀਆਂ 'ਤੇ ਕਾਬੂ ਨਹੀਂ ਰੱਖ ਸਕੇ, ਤਾਂ ਭਲਾ ਦੁੱਧ, ਦਹੀਂ ਤੇ ਘਿਓ ਆਦਿ ਵਾਲਾ ਅੰਨ-ਭੋਜਨ ਖਾਣ ਵਾਲੇ ਮਨੁੱਖਾਂ ਤੋਂ ਅਜਿਹੀ ਆਸ ਕਿਵੇਂ ਕੀਤੀ ਜਾ ਸਕਦੀ ਹੈ? ਕਿਉਂ ਕਿ ਇਸ ਤਰ੍ਹਾਂ ਹੋਣਾ 'ਸਮੁੰਦਰ ਵਿਚ ਵਿੰਧਯ ਪਰਬਤ ਦੇ ਤੈਰਨ' ਜਿੰਨਾ ਹੀ ਅਸੰਭਵ ਹੈ।

## ਸੂਤਰ-60

सिद्धाध्यासितकंदरे हरवृषस्कंधावगाढद्रुमे
गंगाधौतशिलातले हिमवतः स्थाने स्थिते श्रेयसि
कः कुर्वीत शिरः प्रणाममलिनं म्लानं मनस्वी जनो
यद्वित्रस्तकुरंगशावनयना न स्युः स्मरास्त्रं स्त्रियः।।६०।।

### ਪੰਜਾਬੀ ਉਚਾਰਣ

*ਸਿੱਧਾਧਯਾਸਿਤਕੰਦਰੇ ਹਰਵ੍ਰਿਸ਼ਸਕੰਧਾਵਗਾਢਦ੍ਰੁਮੇ*
*ਗੰਗਾਧੌਤਸ਼ਿਲਾਤਲੇ ਹਿਮਵਤਹ ਸਥਾਨੇ ਸਥਿਤੇ ਸ਼ਰੇਯਸਿ।*
*ਕਹ ਕੁਰਵੀਤ ਸ਼ਿਰਹ ਪ੍ਰਣਾਮਮਲਿਨਮ ਮਲਾਨਮ ਮਨਸਵੀ ਜਨੋ*
*ਯਦਵਿਤਰਸਤਕੁਰੰਗਸ਼ਾਵਨਯਨਾ ਨ ਸਯੁਹ ਸਮਰਾਸਤਰਮ ਸਤਰੀਯਹ॥*

### ਅਰਥ ਤੇ ਵਿਆਖਿਆ

ਜੇ ਸੰਸਾਰ ਵਿਚ ਕਾਮਦੇਵ ਦਾ ਅਸਤਰ (ਦੂਹਰੇ ਕੱਪੜੇ ਵਾਲੇ ਪਹਿਰਾਵੇ ਦਾ ਅੰਦਰਲਾ ਕੱਪੜਾ)- ਰੂਪੀ ਨਾਰੀ ਨਾ ਹੁੰਦੀ ਤਾਂ ਭਲਾ ਕਿਹੜਾ ਬੁੱਧੀਮਾਨ ਪੁਰਸ਼ ਪੁੰਨਾਂ ਨਾਲ ਭਰੀ ਹੋਈ ਹਿਮਾਲੇ ਦੀ ਧਰਤੀ, ਜਿਸ ਦੀਆਂ ਕੰਦਰਾਂ (ਗੁਫ਼ਾਵਾਂ) ਵਿਚ ਸਿੱਧ-ਪੁਰਸ਼ ਰਹਿੰਦੇ ਹਨ, ਜਿਥੇ ਸ਼ਿਵ-ਸ਼ੰਕਰ ਦਾ ਨੰਦੀ ਬੈਲ ਬਿਰਖਾਂ ਨਾਲ ਆਪਣੇ ਮੱਥੇ ਰਗੜਦਾ ਰਹਿੰਦਾ ਹੈ ਤੇ ਜਿਥੋਂ ਦੇ ਪੱਥਰ ਗੰਗਾਜਲ ਨਾਲ ਧੋਤੇ ਰਹਿੰਦੇ ਹਨ, ਨੂੰ ਛੱਡ ਕੇ ਇਧਰ-ਉਧਰ ਸੀਸ ਨਿਵਾਂ ਕੇ ਆਪਣੇ ਮਨ ਨੂੰ ਮੈਲਾ ਕਰਦਾ।

## ਸੂਤਰ-61

संसार! तव पर्यंतपदवी न दवीयसी
अन्तरा दुस्तरा न स्युर्यदि ते मदिरेक्षणाः।।६१।।

### ਪੰਜਾਬੀ ਉਚਾਰਣ

*ਸੰਸਾਰ! ਤਵ ਪਰਯੰਤਪਦਵੀ ਨ ਦਵੀਯਸੀ।*
*ਅੰਤਰਾ ਦੁਸਤਰਾ ਨ ਸਯੁਰਯਦਿ ਤੇ ਮਦਿਰੇਕਸ਼ਣਾਹ॥*

### ਅਰਥ ਤੇ ਵਿਆਖਿਆ

ਹੇ ਸੰਸਾਰ। ਤੇਰੇ ਭਵਸਾਗਰ ਨੂੰ ਪਾਰ ਕਰਨਾ ਬਿਲਕੁਲ ਔਖਾ ਨਾ ਹੁੰਦਾ, ਜੇ ਵਿਚਾਲੇ 'ਸੁੰਦਰੀਆਂ' (ਸੁਹਣੀਆਂ ਇਸਤਰੀਆਂ) ਦੀ ਰੁਕਾਵਟ ਨਾ ਹੁੰਦੀ।

## ਸੂਤਰ-62

राजनतृष्णाम्बुराशेर्नहि जगति गतः कश्चिदेवावसानं
को वार्थोऽर्थैः प्रभूतैः स्ववपुषि गलिते यौवने सानुरागे।
गच्छामः सद्म तावद्विकसितनयनेन्दीवरालोकिनीनां
यावच्याक्रम्य रूपं झटिति न जरया लुप्यते प्रेयसीनाम्।।६२।।

### ਪੰਜਾਬੀ ਉਚਾਰਣ

*ਰਾਜਨਤ੍ਰਿਸ਼ਣਾਂਬੁਰਾਸ਼ੇਰਨਹਿ ਜਗਤਿ ਗਤਹ ਕਸ਼ਚਿਦੇਵਾਵਸਾਨਮ*
*ਕੋ ਵਾਰਥੋਅਰਥੈਹ ਪ੍ਰਭੂਤੈਹ ਸਵਵਪੁਸ਼ਿ ਗਲਿਤੇ ਯੌਵਨੇ ਸਾਨੁਰਾਗੇ।*
*ਗੱਛਾਮਹ ਸਦਮ ਤਾਵਦਵਿਕਸਿਤਨਯਨੇਂਦੀਵਰਾਲੋਕਿਨੀਨਾਮ*
*ਯਾਵੱਚਾਕ੍ਰਮਯ ਰੂਪਮ ਝਟਿਤਿ ਨ ਜਰਯਾ ਲੁਪਯਤੇ ਪ੍ਰੇਯਸੀਨਾਮ॥*

### ਅਰਥ ਤੇ ਵਿਆਖਿਆ

ਹੇ ਰਾਜਨ। ਇਸ ਸੰਸਾਰ ਵਿਚ ਤ੍ਰਿਸ਼ਨਾ-ਰੂਪੀ ਸਾਗਰ ਨੂੰ ਕੋਈ ਵੀ ਪਾਰ ਨਹੀਂ ਕਰ ਸਕਿਆ ਹੈ, ਇਸ ਲਈ ਧਨ ਦੀ ਲਾਲਸਾ ਤੇ ਲਾਲਚ ਰੱਖਣਾ ਵਿਅਰਥ ਹੈ ਤੇ ਜਦੋਂ ਪ੍ਰੇਮ-ਉਛਾਲ ਨਾਲ ਭਰੀ ਜਵਾਨੀ ਸਰੀਰ ਵਿਚ ਹੀ ਲੋਪ ਹੋ ਜਾਂਦੀ ਹੈ, ਤਾਂ ਭਲਾ ਹੋਰ-ਹੋਰ ਪੈਸਾ ਜੋੜਨ ਦਾ ਕੀ ਮਤਲਬ ਹੈ? ਇਸ ਲਈ ਸਭ ਤੋਂ ਵੱਧ ਅਹਿਮੀਅਤ ਜੋਬਨ ਦੀ ਹੀ ਹੈ। ਇਸ ਤੋਂ ਪਹਿਲਾਂ ਕਿ ਬੁਢੇਪਾ ਸਾਡੀਆਂ ਕਮਲ-ਨੈਣਾਂ ਵਾਲੀਆਂ 'ਪਿਆਰੀਆਂ' ਦੇ ਸੁਹੱਪਣ ਨੂੰ ਖ਼ਤਮ ਕਰ ਦੇਵੇ, ਸਾਨੂੰ ਪੈਸੇ ਦਾ ਲਾਲਚ ਤਿਆਗ ਕੇ ਆਪੋ-ਆਪਣੇ ਘਰਾਂ ਨੂੰ ਪਰਤ ਜਾਣਾ ਚਾਹੀਦਾ ਹੈ।

## ਸੂਤਰ-63

रागस्यागारमेकं नरकशतमहादुःखसम्प्राप्तिहेतु-
र्मोहस्योत्पत्ति बीजं जलधरपटलं ज्ञानताराधिपस्य।
कन्दर्पस्यैकमित्रं प्रकटितविविधस्पष्टदोषप्रबन्धं
लोकेऽस्मिन्नह्यनर्थनिजकुलदहनंयौवनादन्यदस्ति ॥६३॥

### ਪੰਜਾਬੀ ਉਚਾਰਣ

*ਰਾਗਸਯਾਗਾਰਮੇਕਮ ਨਰਕਸ਼ਤਮਹਾਦੁਖਸੰਪ੍ਰਾਪਤਿਰੇਤੁ-*
*ਰਮੋਹਸਯੋਤਪੱਤਿ ਬੀਜਮ ਜਲਧਰਪਟਲਮ ਗਿਆਨਤਾਰਾਧਿਪਸਯ।*
*ਕੰਦਰਪਸਯੈਕਮਿਤਰਮ ਪ੍ਰਕਟਿਤਵਿਵਿਧਸਪਸ਼ਟਦੋਸ਼ਮਪ੍ਰਬੰਧਮ*
*ਲੋਕੇਅਸਮਿਨਹਯਨਰਥਨਿਜਕੁਲਦਹਨਮਯੌਵਨਾਦਨਯਦਸਤਿ ॥*

### ਅਰਥ ਤੇ ਵਿਆਖਿਆ

ਇਸ ਮਾਤ-ਲੋਕ ਵਿਚ ਜੋਬਨ ਨੂੰ ਛੱਡ ਕੇ ਅਨਰਥਾਂ ਦੇ ਜਨਮ ਦੀ ਥਾਂ ਕੋਈ ਦੂਸਰੀ ਨਹੀਂ ਹੈ। ਜੋਬਨ ਹੀ ਸਮੁੱਚੇ ਝਗੜੇ ਦੇ ਮੂਲ-ਆਧਾਰ-ਰੂਪੀ ਪ੍ਰੇਤ ਦਾ ਇਕੋ-ਇਕ ਅੱਡਾ ਹੈ, ਜੋਬਨ ਹੀ ਨਰਕਾਂ ਵਿਚ ਮਿਲਣ ਵਾਲੇ ਅਸਹਿ ਦੁੱਖਾਂ ਦਾ ਮੂਲ ਕਾਰਨ ਹੈ, ਜੋਬਨ ਹੀ ਮੋਹ ਦੀ ਉਤਪਤੀ ਕਰਨ ਵਾਲਾ ਬੀਜ ਹੈ, ਜੋਬਨ ਹੀ ਗਿਆਨ-ਰੂਪੀ ਚੰਨ ਨੂੰ ਢਕ ਲੈਣ ਵਾਲਾ ਬੱਦਲ ਹੈ, ਕਾਮਦੇਵ ਦਾ ਅਦੁੱਤੀ ਮਿੱਤਰ ਜੋਬਨ ਹੀ ਅਨੇਕ ਤਰ੍ਹਾਂ ਦੇ ਔਗੁਣਾਂ ਤੇ ਐਬਾਂ ਨੂੰ ਪੈਦਾ ਕਰਨ ਵਾਲਾ ਹੈ।

## ਸੂਤਰ-64

शृंगारद्रुमनीरदे प्रसृतरतः क्रीडारसस्रोतसि
प्रद्युम्नप्रियबान्धवे चतुरवांगमुक्ताफलोदन्वति।
तन्वीनेत्रचकोरपारणविधौ सौभाग्यलक्ष्मीनिधौ
धन्यःकोऽपि न विक्रियां कलयति प्राप्ते नवे यौवने।।६४।।

### ਪੰਜਾਬੀ ਉਚਾਰਣ

*ਸ਼ਿੰਗਾਰਦਰੁਮਨੀਰਦੇ ਪ੍ਰਸੁਤਰਤਹ ਕ੍ਰੀੜਾਰਸਸ੍ਰੋਤਸਿ*
*ਪ੍ਰਦਿਉਮਨਪ੍ਰਿਯਬਾਂਧਵੇ ਚਤੁਰਵਾਂਗਮੁਕਤਾਫਲੋਦੰਵਤਿ।*
*ਤਨਵੀਨੇਤਰਚਕੋਰਪਾਰਣਵਿਧੌ ਸੌਭਾਗਯਲਕਸ਼ਮੀਨਿਧੌ*
*ਧਨਯਹਕੋਅਪਿ ਨ ਵਿਕ੍ਰਿਯਾਮ ਕਲਯਤਿ ਪ੍ਰਾਪਤੇ ਨਵੇ ਯੌਵਨੇ॥*

### ਅਰਥ ਤੇ ਵਿਆਖਿਆ

ਜਿਸ ਜਗ੍ਹਾ ਸ਼ਿੰਗਾਰ-ਰੂਪੀ ਬਿਰਖਾਂ ਨੂੰ ਸਿੰਜਣ ਵਾਲਾ, ਪ੍ਰੇਮ-ਰਸ ਵਰਸਾਉਣ ਵਾਲਾ, ਪਿਆਰ ਦੇ ਦੇਵਤਾ ਸਮਾਨ ਆਪਣਾ 'ਪਿਆਰਾ', ਚਤੁਰਾਈ-ਰੂਪੀ ਮੋਤੀਆਂ ਦਾ ਸਾਗਰ, ਸੁੰਦਰੀਆਂ ਦੇ ਨੈਣ-ਰੂਪੀ ਚਕੋਰਾਂ ਦਾ ਚੰਨ ਤੇ ਸੁਹੱਪਣਤਾ ਦਾ ਖ਼ਜ਼ਾਨਾ ਆਦਿ ਸਾਰੇ ਵਿਸ਼ੇ ਤੇ ਸੁੱਖ ਮੌਜੂਦ ਹੋਣ, ਪਰ ਫੇਰ ਵੀ ਉਥੇ ਜੇਕਰ ਇਕ ਨੌਜੁਆਨ ਅੰਦਰ ਕਾਮ-ਵਿਕਾਰ ਪੈਦਾ ਨਹੀਂ ਹੁੰਦਾ ਤਾਂ, ਉਹ ਨੌਜੁਆਨ ਪੂਜਣਯੋਗ ਹੈ।

## ਸੂਤਰ-65

स्मृता भवति तापाय दृष्टा चोन्मादवर्धिनी।
स्पृष्टा भवति मोहाय सा नाम दयिता कथम्।।६५।।

### ਪੰਜਾਬੀ ਉਚਾਰਣ

*ਸਮ੍ਰਿਤਾ ਭਵਤਿ ਤਾਪਾਯ ਦ੍ਰਿਸ਼ਟਾ ਚੋਂਮਾਦਵਰਧਿਨੀ।*
*ਸਪ੍ਰਿਸ਼ਟਾ ਭਵਤਿ ਮੋਹਾਯ ਸਾ ਨਾਮ ਦਯਿਤਾ ਕਥਮ॥*

### ਅਰਥ ਤੇ ਵਿਆਖਿਆ

ਜਿਸ ਔਰਤ ਦੀ ਯਾਦ ਦੁੱਖ ਦਿੰਦੀ ਹੈ, ਜਿਸ ਦਾ ਦੀਦਾਰ ਪਾਗਲ ਕਰ ਦਿੰਦਾ ਹੈ, ਜਿਸ ਦੀ ਛੋਹ ਮੋਹਿਤ ਕਰ ਦਿੰਦੀ ਹੈ, ਉਹ ਔਰਤ ਭਲਾ ਪਿਆਰੀ (ਪਿਆਰ ਕਰਨ ਯੋਗ) ਕਿਵੇਂ ਹੋ ਸਕਦੀ ਹੈ?

## ਸੂਤਰ-66

तावद्देवीमृतमयी यावल्लोचनगोचरा।
चक्षःपथादपगता विषादप्यतिरिच्यते।।६६।।

### ਪੰਜਾਬੀ ਉਚਾਰਣ

*ਤਾਵੱਦੇਵੀਮ੍ਰਿਤਮਈ ਯਾਵੱਲੋਚਨਗੋਚਰਾ।*
*ਚਕਸ਼ਹਪਥਾਦਪਗਤਾ ਵਿਸ਼ਾਦਪਯਤਿਰਿਚਯਤੇ॥*

### ਅਰਥ ਤੇ ਵਿਆਖਿਆ

ਔਰਤ ਜਦੋਂ ਤੱਕ ਅੱਖਾਂ ਦੇ ਸਾਹਮਣੇ ਹੈ, ਉਦੋਂ ਤੱਕ ਹੀ ਅੰਮ੍ਰਿਤ ਵਰਗੀ ਸੁਖਦਾਈ ਲੱਗਦੀ ਹੈ, ਅੱਖਾਂ ਤੋਂ ਓਹਲੇ ਹੁੰਦਿਆਂ ਹੀ ਉਹੀ ਔਰਤ ਵੇਰ ਬਿਰਹਾ ਦੇ ਕਾਰਨ ਜ਼ਹਿਰ ਤੋਂ ਵੱਧ ਦੁਖਦਾਈ ਬਣ ਜਾਂਦੀ ਹੈ।

## ਸੂਤਰ-67

नामृतं न विषं किञ्चिदेतां मुक्त्वा नितम्बिनीम्।
सैवामृतलता रक्ता विरक्ता विषवल्लरी।।६७।।

### ਪੰਜਾਬੀ ਉਚਾਰਣ

*ਨਾਮ੍ਰਿਤਮ ਨ ਵਿਸ਼ ਕਿੰਚਿਦੇਤਾਮ ਮੁਕਤਵਾ ਨਿਤੰਬਿਨੀਮ।*
*ਸੈਵਾਮ੍ਰਿਤਲਤਾ ਰਕਤਾ ਵਿਰਕਤਾ ਵਿਸ਼ਵੱਲਰੀ॥*

### ਅਰਥ ਤੇ ਵਿਆਖਿਆ

ਆਪਣੀ 'ਪਿਆਰੀ' (ਪਤਨੀ ਜਾਂ ਪ੍ਰੇਮਿਕਾ) ਤੋਂ ਬਿਨਾਂ ਨਾ ਤਾਂ ਕੋਈ ਅੰਮ੍ਰਿਤ ਹੈ ਤੇ ਨਾ ਹੀ ਕੋਈ ਜ਼ਹਿਰ, ਕਿਉਂ ਕਿ ਨੇੜੇ ਹੋ ਜਾਣ 'ਤੇ 'ਪਿਆਰੀ' ਹੀ ਅੰਮ੍ਰਿਤ ਵਰਸਾਉਂਦੀ ਵੇਲ ਲੱਗਦੀ ਹੈ ਤੇ ਦੂਰ ਹੋ ਜਾਣ 'ਤੇ ਉਹੀ ਵੇਰ ਵਿਹੁ (ਜ਼ਹਿਰ) ਛੱਡਦੀ ਲਤਾ (ਵੇਲ) ਬਣ ਜਾਂਦੀ ਹੈ।

## ਸੂਤਰ-68

आवर्तः संशयानामविनयभवनं पत्तनं साहसानां
दोषाणां सन्निधानं कपटशतमयं क्षेत्रमप्रत्ययानाम्।
स्वर्गद्वाररस्य विघ्नो नरकपुरमुखं सर्वमायाकरण्डं
स्त्रीयन्त्रं केन सृष्टं विषममृतमयं प्राणिनां मोहपाशः।।६८।।

### ਪੰਜਾਬੀ ਉਚਾਰਣ

*ਆਵਰਤਹ ਸੰਸ਼ਯਾਨਾਮਵਿਨਯਭਵਨਮ ਪੱਤਨਮ ਸਾਹਸਾਨਾਮ*
*ਦੋਸ਼ਾਣਾਮ ਸੰਨਿਧਾਨਮ ਕਪਟਸ਼ਤਮਯਮ ਕਸ਼ੇਤਰਮਪ੍ਰਤਯਯਾਨਾਮ।*
*ਸਵਰਗਦਵਾਰਰਸਯ ਵਿਘਨੋ ਨਰਕਪੁਰਮੁਖਮ ਸਰਵਮਾਯਾਕਰੰਡਮ*
*ਸਤਰੀਯੰਤਰਮ ਕੇਨ ਸ੍ਰਿਸ਼ਟਮ ਵਿਸ਼ਮਮ੍ਰਿਤਮਯਮ ਪ੍ਰਾਣਿਨਾਮ ਮੋਹਪਾਸ਼ਹ॥*

### ਅਰਥ ਤੇ ਵਿਆਖਿਆ

ਜੋ ਸਮੁੱਚੇ ਸੰਸਿਆਂ ਦਾ ਇਕੋ-ਇਕ ਅੱਡਾ ਹੈ, ਹਲੀਮੀ ਦਾ ਘਰ ਹੈ, ਹਿੰਮਤ ਦਾ ਨਗਰ ਹੈ, ਔਗੁਣਾਂ ਦਾ ਖ਼ਜ਼ਾਨਾ ਹੈ, ਸੈਂਕੜੇ ਤਰ੍ਹਾਂ ਦੇ ਛਲ-ਕਪਟਾਂ ਤੇ ਬੇਭਰੋਸਿਆਂ ਦਾ ਖੇਤ ਹੈ, ਸਵਰਗ ਦੇ ਰਾਹ ਦਾ ਰੋੜਾ ਹੈ, ਨਰਕ ਦਾ ਦੁਆਰ ਹੈ ਤੇ ਹਰ ਤਰ੍ਹਾਂ ਦੀ ਮਿੱਥ ਤੇ ਮਾਇਆ ਦੀ ਪਟਾਰੀ ਹੈ - ਸਮੂਹ ਜੀਵਾਂ ਦੇ ਗਲੇ ਵਿਚ ਫੰਦੇ ਦੀ ਤਰ੍ਹਾਂ ਫਸੀ ਜ਼ਹਿਰ ਤੇ ਅੰਮ੍ਰਿਤ-ਰੂਪੀ ਇਸ ਮਾਦਾ-ਰੂਪ (ਔਰਤ) ਨੂੰ ਕਿਸ ਨੇ ਘੜਿਆ ਹੈ?

## ਸੂਤਰ-69

सत्यत्वे न शशांक एव वदनोभूतो न चेन्दीवरद्वन्द्वं
लोचनतां गतं न कनकैरप्यंगयष्टिः कृता।
किन्त्वेवं कविभिः प्रतारितसनस्तत्त्वे विजानन्नपि
त्वङ्मांसोऽस्थिमयं वपुर्मृगदृशां मन्दोजनः सेवते।।६६।।

### ਪੰਜਾਬੀ ਉਚਾਰਣ

*ਸਤਯਤਵੇ ਨ ਸ਼ਸ਼ਾਂਕ ਏਵ ਵਦਨੋਭੂਤੋ ਨ ਚੇਂਦੀਵਰਦਵੰਦਵਮ*
*ਲੋਚਨਤਾਮ ਗਤਮ ਨ ਕਨਕੈਰਪਯੰਗਯਸ਼ਟਿਹ ਕ੍ਰਿਤਾ।*
*ਕਿੰਤਵੇਵਮ ਕਵਿਭਿਹ ਪ੍ਰਤਾਰਿਤਸਨਸਤੱਤਵੇ ਵਿਜਾਨੰਨਪਿ*
*ਤਵੰਮਾਂਸੋਸਥਿਮਯਮ ਵਪੁਰਮ੍ਰਿਗਦ੍ਰਿਸ਼ਾਮ ਮੰਦੋਜਨਹ ਸੇਵਤੇ॥*

### ਅਰਥ ਤੇ ਵਿਆਖਿਆ

ਜੇ ਸੱਚਾਈ ਤੇ ਬੇਉਲਾਰਤਾ ਨਾਲ ਵੇਖਿਆ ਜਾਵੇ ਤਾਂ, ਨਾ ਤਾਂ ਔਰਤਾਂ ਦਾ ਮੁਖ ਚੰਨ ਵਰਗਾ ਹੈ, ਨਾ ਹੀ ਇਨ੍ਹਾਂ ਦੀਆਂ ਅੱਖਾਂ ਕਮਲ ਜਿਹੀਆਂ ਹਨ ਤੇ ਨਾ ਹੀ ਇਨ੍ਹਾਂ ਦੀ ਦੇਹ ਸੋਨੇ ਵਰਗੀ ਹੈ, ਪਰ ਇਸ ਸੱਚ ਤੋਂ ਭਲੀਭਾਂਤ ਜਾਣੂੰ ਹੁੰਦਿਆਂ ਹੋਇਆਂ ਵੀ ਪਤਾ ਨਹੀਂ ਕਿਉਂ ਕਵੀਆਂ ਦੇ ਭਟਕਾਏ ਹੋਏ ਬੇਅਕਲ ਪੁਰਸ਼ ਚਮੜੀ, ਮਾਸ ਤੇ ਹੱਡੀਆਂ ਤੋਂ ਬਣੀ 'ਨਾਸਵਾਨ' ਇਸਤਰੀ-ਦੇਹ ਦੀ ਛੋਹ ਭਾਲਦੇ ਹਨ।

## ਸੂਤਰ-70

लीलावतीना सहजा विलासास्त

एव मुढस्य ह्रदि स्फुरन्ति।

रागी नलिन्या हि निसर्गसिद्धि

स्तत्रभ्रमत्येव वृथा षडङ्घ्रि।।७०।।

### ਪੰਜਾਬੀ ਉਚਾਰਣ

*ਲੀਲਾਵਤੀਨਾ ਸਹਜਾ ਵਿਲਾਸਾਸਤ*

*ਏਵ ਮੁਢਸਯ ਹ੍ਰਿਦਿ ਸਫੁਰੰਤਿ।*

*ਰਾਗੀ ਨਲਿਨਯਾ ਹਿ ਨਿਸਰਗਸਿੱਧਿ*

*ਸਤਤਰਭ੍ਰਮਤਯੇਵ ਵ੍ਰਿਥਾ ਸ਼ੜੰਘਰਿ॥*

### ਅਰਥ ਤੇ ਵਿਆਖਿਆ

ਮੂਰਖ ਪੁਰਸ਼ ਸੁੰਦਰ ਇਤਰੀਆਂ ਦੇ ਚਿਹਰੇ ਉੱਤੇ ਆਉਣ ਵਾਲੇ ਸਹਿਜ ਤੇ ਕੁਦਰਤੀ ਹਾਵਾਂ-ਭਾਵਾਂ ਨੂੰ ਵੀ ਇਹ ਸਮਝ ਲੈਂਦਾ ਹੈ ਕਿ 'ਏਦਾਂ ਉਸ ਨੇ ਮੇਰੇ ਲਈ ਕੀ ਕੀਤਾ ਹੈ, ਮੈਨੂੰ ਹੀ ਕੋਈ ਇਸ਼ਾਰਾ ਕੀਤਾ ਹੈ', ਤੇ ਆਪਣੀ ਇਸ ਨਾਸਮਝੀ ਵਿਚ ਹੀ ਉਹ ਫਾਲਤੂ ਵਿਚ ਹੀ ਉਨ੍ਹਾਂ 'ਤੇ ਲੱਟੂ ਹੋ ਜਾਂਦਾ ਹੈ। ਬਿਲਕੁਲ ਉਵੇਂ, ਜਿਵੇਂ ਇਕ ਕਮਲਿਨੀ (ਛੋਟਾ ਕਮਲ, ਜਿਸ ਨੂੰ ਮਾਦਾ ਕਮਲ ਫੁੱਲ ਵੀ ਕਹਿੰਦੇ ਹਨ) ਉੱਤੇ ਆਈ ਲਾਲੀ ਤਾਂ ਸੁਭਾਵਿਕ ਹੀ ਹੁੰਦੀ ਹੈ, ਪਰ ਭੌਰਾ ਸਮਝਦਾ ਹੈ ਕਿ ਇਹ ਤਾਂ ਮੇਰੇ ਕਰਕੇ ਹੀ ਲਾਲ ਹੋਈ ਹੈ, ਤੇ ਏਦਾਂ ਉਹ ਵੀ ਫਾਲਤੂ ਉਸ ਦਾ ਆਸ਼ਿਕ ਹੋ ਜਾਂਦਾ ਹੈ ਤੇ ਉਹਦੇ ਉੱਤੇ ਮੰਡਰਾਉਂਦਾ ਰਹਿੰਦਾ ਹੈ।

## ਸੂਤਰ-71

जलपन्ति सार्द्धमन्येन पश्यन्त्यन्यं सविभ्रामः।

ह्रदये चिन्तयन्त्यन्यप्रियः को नाम योषिताम्।।७१।।

### ਪੰਜਾਬੀ ਉਚਾਰਣ

*ਜਲਪੰਤਿ ਸਾਰੱਧਮਨਯੇਨ ਪਸ਼ਯੰਤਯਨਯਮ ਸਵਿਭਰਾਮਹ।*

*ਹ੍ਰਿਦਯੇ ਚਿੰਤਯੰਤਯਨਯਪ੍ਰਿਯਹ ਕੋ ਨਾਮ ਯੋਸ਼ਿਤਾਮ॥*

### ਅਰਥ ਤੇ ਵਿਆਖਿਆ

ਔਰਤਾਂ ਦਾ ਅਸਲ ਵਿਚ ਕੋਈ ਵੀ 'ਪਿਆਰਾ' ਨਹੀਂ ਹੁੰਦਾ, ਕਿਉਂ ਕਿ ਇਹ ਗੱਲਾਂ ਕਿਸੇ ਨਾਲ ਕਰ ਰਹੀਆਂ ਹੁੰਦੀਆਂ ਹਨ, ਪਿਆਰ-ਤੱਕਣੀ ਨਾਲ ਵੇਖ ਕਿਸੇ ਹੋਰ ਨੂੰ ਰਹੀਆਂ ਹੁੰਦੀਆਂ ਹਨ ਤੇ ਇਨ੍ਹਾਂ ਦੇ ਦਿਲ ਵਿਚ ਕੋਈ ਹੋਰ ਹੀ ਵਸਿਆ ਹੁੰਦਾ ਹੈ।

## ਸੂਤਰ-72

मधु तिष्ठति वाचि योषितां हृदहालाहलमेव केवलम्।
अतएव निपीयतेऽधरो हृदयं मुष्टिभिरेव ताड्यते।।७२।।

### ਪੰਜਾਬੀ ਉਚਾਰਣ

*ਮਧੁ ਤਿਸ਼ਠਤਿ ਵਾਚਿ ਯੋਸ਼ਿਤਾਮ ਹ੍ਰਿਦਹਾਲਾਹਲਮੇਵ ਕੇਵਲਮ।*
*ਅਤਏਵ ਨਿਪੀਯਤੇਅਧਰੋ ਹ੍ਰਿਦਯਮ ਮੁਸ਼ਟਿਭਿਰੇਵ ਤਾੜਯਤੇ॥*

### ਅਰਥ ਤੇ ਵਿਆਖਿਆ

ਔਰਤਾਂ ਦੀ ਬੋਲੀ ਵਿਚ ਸ਼ਹਿਦ ਤੇ ਦਿਲ ਵਿਚ ਜ਼ਹਿਰ ਹੁੰਦਾ ਹੈ, ਇਹੀ ਕਾਰਨ ਹੈ ਕਿ ਇਨ੍ਹਾਂ ਦੇ ਹੋਠਾਂ ਨੂੰ ਪਿਆਰਿਆ ਜਾਂਦਾ ਹੈ ਤੇ ਦਿਲ ਵਾਲੀ ਥਾਂ ਨੂੰ ਮਧੋਲਿਆ ਜਾਂਦਾ ਹੈ।

## ਸੂਤਰ-73

अपसर्रसखे दूरादस्मात्कटाक्षविषानलात्
प्रकृतिविषमाद्योषित्सर्पाद्विलासफणाभृतः ।
इतरफणिना दंष्ट्राः शक्याश्चिकित्सितुमौषधै-
श्चतुरवनिताभोगिग्रस्तं त्यजन्तिहिमंत्रिणाः।।७३।।

### ਪੰਜਾਬੀ ਉਚਾਰਣ

*ਅਪਸਰਰਸਖੇ ਦੂਰਾਦਸਮਾਤਕਟਾਕਸ਼ਵਿਸ਼ਾਨਲਾਤ*
*ਪ੍ਰਕ੍ਰਿਤਿਵਿਸ਼ਮਾਦਿਯੋਸ਼ਿਤਸਰਪਾਦਵਿਲਾਸਫਣਾਭ੍ਰਿਤਹ ।*
*ਇਤਰਫਣਿਨਾ ਦਸ਼ਟਰਾਹ ਸ਼ਕਯਾਸ਼ਚਿਕਿਤਸਿਤੁਮੌਸ਼ਧੈ-*
*ਸ਼ਚਤੁਰਵਨਿਤਾਭੋਗਿਗ੍ਰਸਤਮ ਤਯਜੰਤਿਹਿਮੰਤਰਿਣਾਹ॥*

### ਅਰਥ ਤੇ ਵਿਆਖਿਆ

ਹੇ ਦੋਸਤ! ਤਿਰਛੀ-ਨਜ਼ਰ-ਰੂਪੀ ਵਿਸ਼-ਅਗਨੀ ਵਾਲੇ ਸੁਭਾਅ ਦੇ ਭਿਅੰਕਰ ਵਿਲਾਸੀ ਫ਼ਨ ਵਾਲੇ ਇਸਤਰੀ-ਰੂਪੀ ਸੱਪ ਤੋਂ ਦੂਰ ਹੋ ਰਹਿ, ਕਿਉਂ ਕਿ ਦੁਨੀਆਂ ਦੇ ਦੂਸਰੇ ਖ਼ਤਰਨਾਕ ਸੱਪਾਂ ਦਾ ਡੰਗਿਆ ਤਾਂ ਫੇਰ ਵੀ ਇਲਾਜ ਨਾਲ ਠੀਕ ਹੋ ਸਕਦਾ ਹੈ, ਪਰ ਇਸਤਰੀ-ਰੂਪੀ ਸੱਪ ਦਾ ਡੰਗਿਆ ਕਦੇ ਨਹੀਂ ਬਚਦਾ।

## ਸੂਤਰ-74

विस्तारितं मकरकेतनधीवरेण
स्त्रीसञ्ज्ञितं बडिशमत्र भवाम्बुराशौ।
येनाचिरात्तदधरामिषलोलमर्त्य
मत्स्यान्विकृष्य विपचतीत्यनुरागवह्नौ।।७४।।

### ਪੰਜਾਬੀ ਉਚਾਰਣ

*ਵਿਸਤਾਰਿਤਮ ਮਕਰਕੇਤਨਧੀਵਰੇਣ*
*ਸਤਰੀਸਗਿਅਤਮ ਬੜਿਸ਼ਮਤਰ ਭਵਾਂਬੁਰਾਸ਼ੌ।*
*ਯੇਨਾਚਿਰਾਤਦਧਰਾਮਿਸ਼ਲੋਲਮਰਤਯ*
*ਮਤਸਯਾਂਵਿਕ੍ਰਿਸ਼ਯ ਵਿਪਚਤੀਤਯਨੁਰਾਗਵਹਨੌ॥*

### ਅਰਥ ਤੇ ਵਿਆਖਿਆ

ਇਸ ਸੰਸਾਰ-ਰੂਪੀ ਸਾਗਰ ਵਿਚ ਕਾਮਦੇਵ-ਰੂਪੀ ਮਛੇਰੇ ਨੇ ਇਸਤਰੀ-ਰੂਪੀ ਜਾਲ ਫੈਲਾਇਆ ਹੋਇਆ ਹੈ, ਜਿਸ ਵਿਚ ਉਹ ਹੋਂਠ-ਪੰਖੜੀਆਂ-ਰੂਪੀ ਚਾਰੇ ਦੀਆਂ ਲੋੜੀ ਪੁਰਸ਼-ਰੂਪੀ ਮੱਛੀਆਂ ਨੂੰ ਫੜ-ਫੜ ਕੇ ਪ੍ਰੇਮ ਦੀ ਅੱਗ ਵਿਚ ਭੁੰਨਿਆ ਕਰਦਾ ਹੈ।

## ਸੂਤਰ-75

कामिनीकायकान्तारे कुचपर्वतदुर्गमे।
मा सञ्चर मनः पान्थ तत्रास्ते स्मरतस्करः।।७५।।

### ਪੰਜਾਬੀ ਉਚਾਰਣ

*ਕਾਮਿਨੀਕਾਯਕਾਂਤਾਰੇ ਕੁਚਪਰਵਤਦੁਰਗਮੇ।*
*ਮਾ ਸੰਚਰ ਮਨਹ ਪਾਂਥ ਤਤਰਾਸਤੇ ਸਮਰਤਸਕਰਹ॥*

### ਅਰਥ ਤੇ ਵਿਆਖਿਆ

ਹੇ ਮਨ-ਰੂਪੀ ਪਾਂਧੀ। ਤੂੰ ਸੁੰਦਰੀਆਂ ਦੇ ਦੇਹ-ਰੂਪੀ ਅਤਿ-ਬਿਖਤੇ ਪਹਾੜਾਂ-ਜੰਗਲਾਂ ਵਿਚ ਨਾ ਵਿਚਰ, ਕਿਉਂ ਕਿ ਉਥੇ ਕਾਮ ਦੇ ਵਿਕਾਰ ਦਾ ਜੋ ਚੋਰ ਹੈ, ਉਹ ਤੈਨੂੰ ਲੁੱਟ ਲਏਗਾ।

## ਸੂਤਰ-76

व्यादीर्घेण चलेन वक्रगतिना तेजस्विना भोगिना
नीलाब्जद्युतिनाऽहिना वरमहं दृष्टो न तच्चक्षुषा।
दृष्टे सन्तिचिकित्सक दिशिदिशि प्रायेण धर्मार्थिनो
मुग्धाक्षीक्षणवीक्षितस्य नहि मे वैद्यो न चाप्यौषधम्।।७६।।

### ਪੰਜਾਬੀ ਉਚਾਰਣ

*ਵਯਾਦੀਰਘੇਣ ਚਲੇਨ ਵਕਰਗਤਿਨਾ ਤੇਜਸਵਿਨਾ ਭੋਗਿਨਾ*
*ਨੀਲਾਬਜਦਿਉਤਿਨਾਅਹਿਨਾ ਵਰਮਹਮ ਦ੍ਰਿਸ਼ਟੋ ਨ ਤੱਚਕਸ਼ੁਸ਼ਾ।*
*ਦ੍ਰਿਸ਼ਟੇ ਸੰਤਿਚਿਕਿਤਸਕ ਦਿਸ਼ਿਦਿਸ਼ਿ ਪ੍ਰਾਯੇਣ ਧਰਮਾਰਥਿਨੋ*
*ਮੁਗਧਾਕਸ਼ੀਕਸ਼ਣਵੀਕਸ਼ਿਤਸਯ ਨਹਿ ਮੇ ਵੈਦਯੋ ਨ ਚਾਪਯੌਸ਼ਧਮ॥*

### ਅਰਥ ਤੇ ਵਿਆਖਿਆ

ਵਡ-ਆਕਾਰੀ, ਧਾਰੀਦਾਰ ਤੇ ਜ਼ਹਿਰੀਲੇ ਸੱਪ ਵੱਲੋਂ ਕੱਟਿਆ ਗਿਆ ਮੈਂ ਖ਼ੁਦ ਨੂੰ ਚੰਗਾ ਸਮਝਦਾ ਹਾਂ, ਬਜਾਇ ਇਸ ਦੇ ਕਿ ਮੈਂ ਕਿਸੇ ਸੁੰਦਰੀ ਦੇ ਤਿੱਖੇ ਤੇ ਤਿਰਛੇ ਨੈਣਾਂ ਵੱਲੋਂ ਡੰਗਿਆ ਜਾਵਾਂ, ਕਿਉਂ ਕਿ ਸੱਪ ਦੇ ਡੰਗ ਤੋਂ ਬਚਾਉਣ ਵਾਲੇ ਵੈਦ ਅਕਸਰ ਸਾਰੀਆਂ ਦਿਸ਼ਾਵਾਂ ਵਿਚ ਮਿਲ ਜਾਂਦੇ ਹਨ, ਪਰ ਇਕ ਸੁੰਦਰੀ ਦੇ ਤਿਰਛੇ ਨੈਣਾਂ ਦੇ ਡੰਗ ਤੋਂ ਬਚਾਉਣ ਲਈ ਨਾ ਤਾਂ ਕੋਈ ਵੈਦ ਮਿਲਦਾ ਹੈ ਤੇ ਨਾ ਹੀ ਕੋਈ ਜੜ੍ਹੀ-ਬੂਟੀ।

## ਸੂਤਰ-77

जात्यन्धाय च दुर्मुखाय च जराजीर्णाखिलांगाय च
ग्रामीणाय च दुष्कुलाय च गलत्कुष्ठाभिभूताय च।
यच्छन्तीषु मनोहरं निजवपुर्लक्ष्मीलवश्रद्धया
पण्यस्त्रीषु विवेकल्पलतिकाशस्त्रीषु रजयेतकः।।७७।।

### ਪੰਜਾਬੀ ਉਚਾਰਣ

*ਜਾਤਯੰਧਾਯ ਚ ਦੁਰਮੁਖਾਯ ਚ ਜਰਾਜੀਰਣਾਖਿਲਾਂਗਾਯ ਚ*
*ਗ੍ਰਾਮੀਣਾਯ ਚ ਦੁਸ਼ਕੁਲਾਯ ਚ ਗਲਤਕੁਸ਼ਠਾਭਿਭੂਤਾਯ ਚ।*
*ਯੱਛੰਤੀਸ਼ੁ ਮਨੋਹਰਮ ਨਿਜਵਪੁਰਲਕਸ਼ਮੀਲਵਸ਼ਰੱਧਯਾ*
*ਪਣਯਸਤਰੀਸ਼ੁ ਵਿਵੇਕਲਪਲਤਿਕਾਸ਼ਤਰੀਸ਼ੁ ਰਜਯੇਤਕਹ॥*

### ਅਰਥ ਤੇ ਵਿਆਖਿਆ

ਜਿਹੜੀਆਂ ਵੇਸਵਾਵਾਂ ਥੋੜ੍ਹੇ ਜਿਹੇ ਪੈਸੇ ਦੇ ਲਾਲਚ ਵਿਚ ਅੰਨ੍ਹੇ, ਲੰਗੜੇ, ਕਰੂਪ, ਬੁਢੇਪੇ ਵਿਚ ਢਹਿੰਦੇ ਸਰੀਰ ਵਾਲੇ, ਗੰਵਾਰ, ਨੀਵੀਂ ਜ਼ਾਤ ਵਾਲੇ ਤੇ ਕੋਹੜ ਪਏ ਸਰੀਰ ਵਾਲੇ ਪੁਰਸ਼ ਨੂੰ ਆਪਣਾ ਸੁਹੱਪਣ ਲੁਟਾ ਦਿੰਦੀਆਂ ਹਨ ਤੇ ਚੰਗੇ-ਮਾੜੇ ਦਾ ਕੋਈ ਵਿਚਾਰ ਨਹੀਂ ਕਰਦੀਆਂ, ਤਾਂ ਭਲਾ ਕਿਹੜਾ ਵਿਵੇਕਸ਼ੀਲ (ਚੰਗੇ-ਮਾੜੇ ਦਾ ਵਿਚਾਰਵਾਨ) ਪੁਰਸ਼ ਉਨ੍ਹਾਂ ਦਾ ਸਾਥ ਮਾਣਨਾ ਚਾਹੇਗਾ?

## ਸੂਤਰ-78

वेश्यासौ मदनज्वाला रूपेन्धनसमेधिता।
कामिभिर्यत्र हूयन्ते यौवनानि धनानि च।।७८।।

### ਪੰਜਾਬੀ ਉਚਾਰਣ

*ਵੇਸ਼ਯਾਸੌ ਮਦਨਜਵਾਲਾ ਰੂਪੇਂਧਨਸਮੇਧਿਤਾ।*
*ਕਾਮਿਭਿਰਯਤਰ ਹੂਯੰਤੇ ਯੌਵਨਨਾਨਿ ਧਨਾਨਿ ਚ॥*

### ਅਰਥ ਤੇ ਵਿਆਖਿਆ

ਇਕ ਵੇਸਵਾ ਸੁਹੱਪਣ-ਰੂਪੀ ਬਾਲਣ ਨਾਲ ਬਲਣ ਵਾਲੀ ਕਾਮ-ਅਗਨੀ ਹੁੰਦੀ ਹੈ, ਜਿਸ ਵਿਚ ਵਿਲਾਸੀ ਬੰਦੇ ਆਪਣੇ ਧਨ ਤੇ ਜੋਬਨ ਦੋਵਾਂ ਦਾ ਹੋਮ ਪਾਇਆ ਕਰਦੇ ਹਨ।

## ਸੂਤਰ-79

कश्चुम्बति कुलपुरुषो वेश्याधरपल्लवं मनोज्ञमपि।
चारभटचोर चेटकविटनट निष्ठिवनशरावम्।।७९।।

### ਪੰਜਾਬੀ ਉਚਾਰਣ

*ਕਸ਼ੁੰਬਤਿ ਕੁਲਪੁਰੁਸ਼ੋ ਵੇਸ਼ਯਾਧਰਪੱਲਵਮ ਮਨੋਗਿਅਮਪਿ।*
*ਚਾਰਭਟਚੌਰ ਚੇਟਕਵਿਟਨਟ ਨਿਸ਼ਠਿਵਨਸ਼ਰਾਵਮ॥*

### ਅਰਥ ਤੇ ਵਿਆਖਿਆ

ਜਿਹੜੀਆਂ ਵੇਸਵਾਵਾਂ ਦੀਆਂ ਹੋਂਠ-ਪੰਖੜੀਆਂ ਗੁਪਤ ਗ੍ਰਾਹਕਾਂ, ਅੱਲ੍ਹੜ ਮੁੰਡਿਆਂ, ਚੋਰਾਂ, ਦਲਾਲਾਂ, ਸੇਵਕਾਂ ਤੇ ਨਕਾਲਾਂ-ਗਵੱਈਆਂ ਆਦਿ ਦੀ ਕੁਰੱਖਤ ਛੋਹ ਦੇ ਕਾਰਨ ਅਪਵਿੱਤਰ ਤੇ ਥੁੱਕਦਾਨ ਵਰਗੀਆਂ ਬਣ ਚੁੱਕੀਆਂ ਹਨ, ਭਲਾ ਅਜਿਹਾ ਕਿਹੜਾ ਚੰਗੇ ਘਰਾਣੇ ਦਾ ਪੁਰਸ਼ ਹੋਏਗਾ, ਜੋ ਉਨ੍ਹਾਂ ਨੂੰ (ਹੋਂਠ-ਪੰਖੜੀਆਂ ਨੂੰ) ਪਿਆਰਨਾ ਚਾਹੇਗਾ!

## ਸੂਤਰ-80

धान्यास्त एव तरलायतलोचनानां
तारुण्यरूपघनपीनपयोधराणाम्
क्षामोदरोपरिलसत्त्रिवलीलतानां
दृष्ट्वाकृतिं विकृतिमेति मनो न येषाम्।।८०।।

### ਪੰਜਾਬੀ ਉਚਾਰਣ

*ਧਾਨਯਾਸਤ ਏਵ ਤਰਲਾਯਤਲੋਚਨਾਨਾਮ*
*ਤਾਰੁਣਯਰੂਪਘਨਪੀਨਪਯੋਧਰਾਣਾਮ।*
*ਕਸ਼ਾਮੋਦਰੋਪਰਿਲਸੱਤਰਿਵਲੀਲਤਾਨਾਮ*
*ਦ੍ਰਿਸ਼ਟਵਾਕ੍ਰਿਤਿਮ ਵਿਕ੍ਰਿਤਿਮੇਤਿ ਮਨੋ ਨ ਯੇਸ਼ਾਮ॥*

### ਅਰਥ ਤੇ ਵਿਆਖਿਆ

ਉਹ ਪੁਰਸ਼ ਧੰਨ ਹਨ, ਜਿਨ੍ਹਾਂ ਦਾ ਮਨ ਚੰਚਲ ਨੈਣਾਂ ਵਾਲੀ, ਪਤਲੇ, ਪਰ ਸੁਡੌਲ ਜੁੱਸੇ ਵਾਲੀ ਇਕ ਸੋਭਾਵਾਨ ਮੁਟਿਆਰ ਨੂੰ ਦੇਖ ਕੇ ਵੀ ਮੈਲਾ ਨਹੀਂ ਹੁੰਦਾ।

## ਸੂਤਰ-81

बाले लीलामुकुलितममी सुन्दरा दृष्टिपाताः
किं क्षिप्यन्ते विरम विरम व्यर्थ एष श्रमस्ते।
सम्प्रत्यन्ते वयमुपरतं बाल्यमास्था वनान्ते
क्षीणोमोहस्तृणामिव जगज्जालमालोकयामः।।८१।।

### ਪੰਜਾਬੀ ਉਚਾਰਣ

*ਬਾਲੇ ਲੀਲਾਮੁਕੁਲਿਤਮਈ ਸੁੰਦਰਾ ਦ੍ਰਿਸ਼ਟਿਪਾਤਾਹ*
*ਕਿਮ ਕਸ਼ਿਪਯੰਤੇ ਵਿਰਮ ਵਿਰਮ ਵਿਅਰਥ ਏਸ਼ ਸ਼ਰਮਸਤੇ।*
*ਸੰਪ੍ਰਤਯੰਤੇ ਵਯਮੁਪਰਤਮ ਬਾਲਯਮਾਸਥਾ ਵਨਾਂਤੇ*
*ਕਸ਼ੀਣੋਮੋਹਸਤ੍ਰਿਣਮਿਵ ਜਗੱਜਾਲਮਾਲੋਕਯਾਮਹ॥*

### ਅਰਥ ਤੇ ਵਿਆਖਿਆ

ਹੇ ਸੁੰਦਰੀ! ਆਪਣੀਆਂ ਭਾਵਪੂਰਤ, ਅਲਸਾਈਆਂ ਤੇ ਮਨੋਹਰ ਤਿਰਛੀਆਂ ਨਜ਼ਰਾਂ ਦੇ ਤੀਰ ਛੱਡਣੇ ਬੰਦ ਕਰ ਦੇ, ਇਹ ਸਾਰੀ ਮਿਹਨਤ ਬੇਕਾਰ ਹੈ, ਕਿਉਂ ਕਿ ਹੁਣ ਮੈਂ ਪਹਿਲਾਂ ਵਾਲਾ ਨਹੀਂ ਰਿਹਾ, ਕੁਝ ਹੋਰ ਹੀ ਹੋ ਗਿਆ ਹਾਂ, ਹੁਣ ਮੇਰੀਆਂ ਜੋਬਨਮੱਤੀਆਂ ਉਮੰਗਾਂ ਖ਼ਤਮ ਹੋ ਚੁੱਕੀਆਂ ਹਨ, ਹੁਣ ਤਾਂ ਜੰਗਲ ਵਿਚ ਏਕਾਂਤਵਾਸ ਕਰਨ ਦੀ ਸ਼ਰਧਾ ਹੈ, ਹੁਣ ਮੇਰਾ ਦੁਨਿਆਵੀ ਪ੍ਰੇਮ ਤੋਂ ਮੋਹ ਭੰਗ ਹੋ ਚੁੱਕਾ ਹੈ ਤੇ ਹੁਣ ਮੈਂ ਇਸ ਸੰਸਾਰ-ਰੂਪੀ ਜਾਲ ਦਾ ਸੁੱਕੇ ਤਿਣਕੇ ਦੀ ਤਰ੍ਹਾਂ ਤੁੱਛ ਤੇ ਨਾਸਵਾਨ ਹੋਣਾ ਸਮਝ ਲਿਆ ਹੈ।

## ਸੂਤਰ-82

इयं बाला मां प्रत्यनवरतमिन्दीवरदलप्रभाचोरं
चक्षुः क्षिपति किमभिप्रेतमनया।
गतो मोहोऽस्माकं स्मरशबरबाण व्यतिकर-
ज्वलज्ज्वालाः शान्तास्तदपि न वराकी विरमति।।८२।।

### ਪੰਜਾਬੀ ਉਚਾਰਣ

*ਇਯਮ ਬਾਲਾ ਮਾਮ ਪ੍ਰਤਯਨਵਰਤਮਿੰਦੀਵਰਦਲਪ੍ਰਭਾਚੋਰਮ*
*ਚਕਸ਼ੁਹ ਕਸ਼ਿਪਤਿ ਕਿਮਭਿਪ੍ਰੇਤਮਨਯਾ।*
*ਗਤੋ ਮੋਹੋਅਸਮਾਕੰਮ ਸਮਰਸ਼ਬਰਬਾਣ ਵਿਅਕਤਿਕਰ-*
*ਜਵਲਜਵਾਲਾਹ ਸ਼ਾਂਤਾਸਤਦਪਿ ਨ ਵਰਾਕੀ ਵਿਰਮਤਿ॥*

### ਅਰਥ ਤੇ ਵਿਆਖਿਆ

ਇਕ ਸੁੰਦਰੀ ਆਪਣੀਆਂ ਨੀਲਕਮਲ ਵਰਗੀਆਂ ਅੱਖਾਂ ਦੀ ਤਿਰਛੀ ਨਜ਼ਰ ਲਗਾਤਾਰ ਮੇਰੇ 'ਤੇ ਸੁੱਟ ਰਹੀ ਹੈ, ਇਸ ਵਿਚ ਉਸ ਦਾ ਮਨੋਰਥ ਸਮਝ ਨਹੀਂ ਆਉਂਦਾ। ਜੇ ਉਹ ਮੈਨੂੰ ਆਪਣੇ ਪ੍ਰੇਮ ਦਾ ਪਾਤਰ ਬਣਾਉਣਾ ਚਾਹੁੰਦੀ ਹੈ ਤਾਂ ਉਸ ਦਾ ਇਹ ਜਤਨ ਵਿਅਰਥ ਹੈ, ਕਿਉਂ ਕਿ ਮੇਰਾ ਮੋਹ ਹੁਣ ਭੰਗ ਹੋ ਚੁੱਕਾ ਹੈ ਤੇ ਮੈਂ ਆਪਣੇ ਕਾਮ ਨੂੰ ਜਿੱਤ ਲਿਆ ਹੈ, ਪਰ ਫੇਰ ਵੀ ਇਹ ਸੁੰਦਰੀ ਆਪਣੀ ਹਰਕਤ ਤੋਂ ਬਾਜ਼ ਨਹੀਂ ਆਉਂਦੀ।

## ਸੂਤਰ-83

शुभ्रं सद्म सविभ्रमा युवतयः श्वेतातपत्रोज्ज्वला
लक्ष्मीरित्यनुभूयते स्थिरमिव स्फीते शुभे कर्मणि।
विच्छिन्ने नितरामनंगकलहक्रीडात्रुटत्तन्तुकं
मुक्ताजालमिव प्रयाति झटितिभ्रश्यद्दिशो दृश्यताम्।।८३।।

### ਪੰਜਾਬੀ ਉਚਾਰਣ

*ਸ਼ੁਭਰਮ ਸਦਮ ਸਵਿਭਰਮਾ ਯੁਵਤਯਹ ਸ਼ਵੇਤਾਤਪਤਰੋਜਵਲਾ*
*ਲਕਸ਼ਮੀਰਿਤਯਨੁਭੂਯਤੇ ਸਥਿਰਮਿਵ ਸਫੀਤੇ ਸ਼ੁਭੇ ਕਰਮਣਿ।*
*ਵਿਛਿਨ ਨਿਤਰਾਮਨੰਗਕਲਹਕ੍ਰੀੜਾਤ੍ਰੁਟੱਤੰਤੁਕਮ*
*ਮੁਕਤਾਜਾਲਮਿਵ ਪ੍ਰਯਾਤਿ ਝਟਿਤਿਭ੍ਰਸ਼ਯੱਦਿਸ਼ੋ ਦ੍ਰਿਸ਼ਯਤਾਮ॥*

### ਅਰਥ ਤੇ ਵਿਆਖਿਆ

ਜਦੋਂ ਮਨੁੱਖ ਦਾ ਪੁੰਨ ਫਲਦਾ ਹੈ, ਉਦੋਂ ਹੀ ਆਲੀਸ਼ਾਨ ਘਰ, ਸੁੰਦਰ ਤੇ ਸੁਘੜ ਪਤਨੀ, ਬਰਕਤ ਵਾਲੀ ਲੱਛਮੀ ਆਦਿ ਦੀ ਪ੍ਰਾਪਤੀ ਹੁੰਦੀ ਹੈ, ਤੇ ਜਿਉਂ ਹੀ ਪੁੰਨ ਨਸ਼ਟ ਹੁੰਦੇ ਹਨ, ਸਾਰੀ ਧਨ-ਦੌਲਤ ਮਧੋਲੇ ਹੋਏ ਹਾਰ ਦੇ ਮਣਕਿਆਂ ਦੀ ਤਰ੍ਹਾਂ ਟੁੱਟ ਕੇ ਖਿੰਡਰ-ਪੁੰਡਰ ਜਾਂਦੀ ਹੈ।

## ਸੂਤਰ-84

यदा योगाभ्यासव्यसनकृशयोरात्ममनसो-
रविच्छिन्ना मैत्री स्फुरति यमिनस्तस्य किमुतैः।
प्रियाणामालापैर धरमधुभिर्वक्त्रविधुभिः
सनिश्वासामोदैः सकुचकलशाऽऽश्लेषसुरतैः।।८४।।

### ਪੰਜਾਬੀ ਉਚਾਰਣ

*ਯਦਾ ਯੋਗਾਤਯਾਸਵਯਸਨਕ੍ਰਿਸ਼ਯੋਰਾਤਮਮਨਸੋ-*
*ਰਵਿੱਛਿਨਾ ਮੈਤਰੀ ਸਫੁਰਤਿ ਯਮਿਨਸਤਸਯ ਕਿਮੁਤੈਹ।*
*ਪ੍ਰਿਯਾਣਾਮਾਲਾਪੈਰ ਧਰਮਧੁਭਿਰਵਕਤਰਵਿਧੁਭਿਹ*
*ਸਨਿਸ਼ਵਾਸਾਮੋਦੈਹ ਸਕੁਚਕਲਸ਼ਾਅਸ਼ਲੇਸ਼ਸੁਰਤੈਹ॥*

### ਅਰਥ ਤੇ ਵਿਆਖਿਆ

ਯੋਗਾ-ਅਭਿਆਸ ਕਰਨ ਵਾਲੇ ਜਿਸ ਮਹਾਂਪੁਰਖ ਦੀ ਆਤਮਾ ਤੇ ਮਨ ਦੀ ਮਿੱਤਰਤਾ (ਏਕਤਾ) ਸਦਾ ਬਣੀ ਰਹਿੰਦੀ ਹੈ, ਅਜਿਹੇ ਇੰਦਰੀਆਂ ਨੂੰ ਜਿੱਤਣ ਵਾਲੇ ਯੋਗੀ ਮਹਾਂਪੁਰਖ ਨੂੰ ਔਰਤਾਂ ਦੇ ਮਿੱਠੇ ਬੋਲਾਂ, ਹੋਂਠ-ਪੰਖੜੀਆਂ ਦੇ ਰਸ, ਚੰਨ ਵਰਗੇ ਮੁਖੜੇ ਤੇ ਪ੍ਰੇਮ-ਛੋਹ ਆਦਿ ਨਾਲ ਕੀ ਮਤਲਬ?

## ਸੂਤਰ-85

किं कन्दर्प करं कदर्थयसि किं कोदण्डटंकारितं
रे रे कोकिल कोमलं कलरवं किं त्वं वृथा वल्गसे।
मुग्धे स्निग्धविदग्धमुग्धमधुरैर्लोलैः कटाक्षैरलं
चेतश्चुम्बितचन्द्रचूडचरणध्यानामृतं वर्तते।।८५।।

### ਪੰਜਾਬੀ ਉਚਾਰਣ

*ਕਿਮ ਕੰਦਰਪ ਕਰਮ ਕਦਰਥਯਸਿ ਕਿਮ ਕੋਦੰਡਟੰਕਾਰਿਤਮ*
*ਰੇ ਰੇ ਕੋਕਿਲ ਕੋਮਲਮ ਕਲਰਵਮ ਕਿਮ ਤਵਮ ਵ੍ਰਿਥਾ ਵਲਗਸੇ।*
*ਮੁਗਧੇ ਸਨਿਗਧਵਿਦਗਧਮੁਗਧਮਧੁਰੈਰਲੋਲੈਹ ਕਟਾਕਸ਼ੈਰਲਮ*
*ਚੇਤਸ਼ਚੁੰਬਿਤਚੰਦਰਚੂੜਚਰਣਧਯਾਨਾਮ੍ਰਿਤਮ ਵਰਤਤੇ॥*

### ਅਰਥ ਤੇ ਵਿਆਖਿਆ

ਹੇ ਕਾਮਦੇਵ! ਆਪਣੇ ਧਨੁਖ ਦੀ ਟੁਣਕਾਰ ਨਾਲ ਕਿਉਂ ਆਪਣੇ ਤੀਰਾਂ ਨੂੰ ਬੇਕਾਰ ਕਰੀ ਜਾ ਰਿਹੈਂ? ਤੇ ਕੋਇਲ! ਪ੍ਰੇਮ-ਉਤੇਜਕ ਮਿੱਠੇ ਗੀਤ ਕਿਉਂ ਗਾ ਰਹੀ ਹੈਂ? ਹੇ ਸੁੰਦਰੀ! ਪ੍ਰੇਮ-ਰਸੀ ਤੇਰੀ ਮਨੋਹਰ ਤਿਰਛੀ ਤੱਕਣੀ ਵੀ ਹੁਣ ਬੇਕਾਰ ਹੈ, ਕਿਉਂ ਕਿ ਮੇਰਾ ਮਨ ਹੁਣ ਭਗਵਾਨ ਸ਼ਿਵ ਦੇ ਚਰਨਾਂ ਦਾ ਧਿਆਨ-ਰੂਪੀ ਅੰਮ੍ਰਿਤ ਚਖ ਰਿਹਾ ਹੈ।

## ਸੂਤਰ-86

यदासीदज्ञानं स्मरतिमिरसञ्चारजनितं
तदा सर्वं नारीमयमिदमशेषं जगदभूत्।
इदानीमस्माकं पटुतरविवेकाञ्जनदृशां
समीभूता दृष्टिस्त्रिभुवनमपि ब्रह्म मनुते।।८६।।

### ਪੰਜਾਬੀ ਉਚਾਰਣ

*ਯਦਾਸੀਦਗਿਆਨਮ ਸਮਰਤਿਮਿਰਸੰਚਾਰਜਨਿਤਮ*
*ਤਦਾ ਸਰਵਮ ਨਾਰੀਮਯਮਿਦਮਸ਼ੇਸ਼ਮ ਜਗਦਭੂਤ।*
*ਇਦਾਨੀਮਸਮਾਕਮ ਪਟੁਤਰਵਿਵੇਕਾਂਜਨਦ੍ਰਿਸ਼ਾਮ*
*ਸਮੀਭੂਤਾ ਦ੍ਰਿਸ਼ਟਿਸਤ੍ਰਿਭੁਵਨਮਪਿ ਬ੍ਰਹਮ ਮਨੁਤੇ॥*

### ਅਰਥ ਤੇ ਵਿਆਖਿਆ

ਜਦੋਂ ਤੱਕ ਤਾਂ ਮਨੁੱਖ ਕਾਮ-ਰੂਪੀ ਹਨੇਰੇ ਕਰਕੇ ਅਗਿਆਨਤਾ ਵਿਚ ਡੁੱਬਿਆ ਰਹਿੰਦਾ ਹੈ, ਉਦੋਂ ਤੱਕ ਉਸ ਨੂੰ ਸਾਰੀ ਦੁਨੀਆਂ ਵਿਚ ਸਿਰਫ਼ ਇਸਤਰੀ ਹੀ ਦਿਸਦੀ ਹੈ, ਪਰ ਜਿਉਂ ਹੀ ਵਿਵੇਕ-ਰੂਪੀ ਸੁਰਮਾ ਅੱਖਾਂ 'ਚ ਪਾਉਣ ਨਾਲ ਉਸ ਦੀ ਨਜ਼ਰ ਸਾਫ਼ ਤੇ ਸਮ (ਇਕ-ਸਮਾਨ ਦੇਖਣ ਵਾਲੀ) ਹੋ ਜਾਂਦੀ ਹੈ, ਤਦ ਉਸ ਨੂੰ ਤਿੰਨੇ ਲੋਕਾਂ ਵਿਚ ਸਿਰਫ਼ 'ਬ੍ਰਹਮ' (ਪਰਮਾਤਮਾ) ਹੀ ਦਿਸਣ ਲੱਗਦਾ ਹੈ।

### ਸੂਤਰ-87

वैराग्ये सञ्चरत्येको नीतौ भ्रमति चापरः।
शृंगारे रमते कश्चिद् भुवि भेदाः परस्परम्।।८७।।

### ਪੰਜਾਬੀ ਉਚਾਰਣ

*ਵੈਰਾਗਯੇ ਸਸ਼ਚਰਤਯੇਕੋ ਨੀਤੌਂ ਭਰਮਤਿ ਚਾਪਰਹ।*
*ਸ਼੍ਰਿਗਾਰੇ ਰਮਤੇ ਕਸ਼ਚਿਦ ਭੁਵਿ ਭੇਦਾਹ ਪਰਸਪਰਮ॥*

### ਅਰਥ ਤੇ ਵਿਆਖਿਆ

ਕੋਈ ਪੁਰਸ਼ ਵੈਰਾਗੀ ਹੁੰਦਾ ਹੈ, ਕੋਈ ਨੀਤੀਵਾਨ ਹੁੰਦਾ ਹੈ ਤੇ ਕੋਈ ਸ਼ਿੰਗਾਰ-ਰਸੀਆ ਹੁੰਦਾ ਹੈ। ਇਸ ਤਰ੍ਹਾਂ ਧਰਤੀ ਉਤੇ ਭਾਂਤ-ਭਾਂਤ ਦੀਆਂ ਰੁਚੀਆਂ ਦੇ ਪੁਰਸ਼ ਦੇਖਣ ਨੂੰ ਮਿਲਦੇ ਹਨ।

### ਸੂਤਰ-88

यद्यस्य नास्ति रुचिरं तस्मिंस्तथा स्पृहा मनोज्ञेऽपि।
रमणीयेऽपि सुधांशौ न मनः कामाः सरोजिन्यः।।८८।।

### ਪੰਜਾਬੀ ਉਚਾਰਣ

*ਯਦਿਅਸਯ ਨਾਸਤਿ ਰੁਚਿਰਮ ਤਸੰਮਿਸਤਥਾ ਸਪ੍ਰਿਹਾ ਮਨੋਗਿਏਅਪਿ।*
*ਰਮਣੀਏਅਪਿ ਸੁਧਾਂਸ਼ੋਂ ਨ ਮਨਹ ਕਾਮਾਹ ਸਰੋਜਿਨਯ॥*

### ਅਰਥ ਤੇ ਵਿਆਖਿਆ

ਜਿਹੜੀ ਚੀਜ਼ ਨਾਲ ਸਾਨੂੰ ਪਿਆਰ ਨਹੀਂ ਹੁੰਦਾ, ਉਹ ਬੇਸ਼ਕ ਜਿੰਨੀ ਮਰਜ਼ੀ ਸੁਹਣੀ ਹੋਵੇ, ਅਸੀਂ ਉਸ ਨੂੰ ਕਦੇ ਵੀ ਪ੍ਰਾਪਤ ਕਰਨਾ ਨਹੀਂ ਲੋਚਦੇ, ਬਿਲਕੁਲ ਉਵੇਂ, ਜਿਵੇਂ ਚੰਨ ਦੇ ਬਹੁਤ ਸੁਹਣੇ ਹੋਣ ਦੇ ਬਾਵਜੂਦ ਕਮਲਿਨੀ (ਛੋਟਾ ਕਮਲ, ਮਾਦਾ ਕਮਲ ਫੁੱਲ) ਉਸ ਨੂੰ ਕਦੇ ਨਹੀਂ ਚਾਹੁੰਦੀ ਜਾਂ ਲੋਚਦੀ।

### ਸੂਤਰ-89

अजितात्मसु सम्बद्धः समाधिकृतचापलः।
भुजंगकुटिलः स्तब्धो भ्रूविक्षेपः खलायते।।८९।।

### ਪੰਜਾਬੀ ਉਚਾਰਣ

*ਅਜਿਤਾਤਮਸੁ ਸੰਬੱਧਹ ਸਮਾਧਿਕ੍ਰਿਤਚਾਪਲਹ।*
*ਭੁਜੰਗਕੁਟਿਲਹ ਸਤਬਧੋ ਭਰੂਵਿਕਸ਼ੇਪ ਖਲਾਯਤੇ॥*

### ਅਰਥ ਤੇ ਵਿਆਖਿਆ

ਇੰਦਰੀਆਂ ਦੇ ਅਧੀਨ ਰਹਿਣ ਵਾਲੇ ਮਨੁੱਖਾਂ ਨਾਲ ਸੰਬੰਧਿਤ, ਸਮਾਧੀ ਤੋਂ ਵੀ ਵਧੇਰੇ ਪਕੜੋਂ-ਬਾਹਰ, ਸੱਪ ਵਰਗੀ ਤੇਜ਼, ਪਰ ਮੌਕਾ ਆਉਣ 'ਤੇ ਇਕੋ ਥਾਏਂ ਸਥਿਰ ਰਹਿਣ ਵਾਲੀ ਇਸਤਰੀਆਂ ਦੀ ਤਿਰਛੀ-ਨਜ਼ਰ, ਨੀਚ ਮਨੁੱਖਾਂ ਵਰਗੀ ਹੁੰਦੀ ਹੈ।

## ਸੂਤਰ-90

सुधामयोऽपि क्षयरोगशान्त्यै नासाग्रमुक्ताफलकच्छलेन।
अनंगसञ्जीवनदृष्टिशक्तिर्मुखामृतं ते पिबतीव चन्द्र।।९०।।

### ਪੰਜਾਬੀ ਉਚਾਰਣ

*ਸੁਧਾਮਯੋਅਪਿ ਕਸ਼ਯਰੋਗਸ਼ਾਂਤਯੈ ਨਾਸਾਗਰਮੁਕਤਾਫਲਕੱਛਲੇਨ।*
*ਅਨੰਗਸੰਜੀਵਨਦ੍ਰਿਸ਼ਟਿਸ਼ਕਤੀਰਮੁਖਾਮ੍ਰਿਤਮ ਤੇ ਪਿਬਤੀਵ ਚੰਦਰ॥*

### ਅਰਥ ਤੇ ਵਿਆਖਿਆ

ਹੇ ਸੁੰਦਰੀ! ਪ੍ਰਤੱਖ ਕਾਮਦੇਵ ਨੂੰ ਜੀਵਨਦਾਨ ਦੇਣ ਵਿਚ ਸਮਰੱਥ ਅੰਮ੍ਰਿਤਮਈ ਚੰਨ੍ਹ ਵੀ ਖਈ ਰੋਗ ਦੇ ਇਲਾਜ ਲਈ ਨੱਕ ਵਿਚ ਪਾਏ ਗੁਲਾਬੀ ਝਲਕ ਵਾਲੇ ਮੋਤੀ ਦੇ ਬਹਾਨੇ ਤੇਰੀਆਂ ਹੋਂਠ-ਪੰਖੜੀਆਂ ਦਾ ਰਸ ਪੀਂਦਾ ਹੈ।

## ਸੂਤਰ-91

किं गतेन यदि सा न जीवति
प्राणिति प्रियतमा तथापि किम्।
इत्युदीक्ष्य नवमेघमालिकां
न प्रयाति पथिकः स्वमन्दिरम्।।९१।।

### ਪੰਜਾਬੀ ਉਚਾਰਣ

*ਕਿਮ ਗਤੇਨ ਯਦਿ ਸਾ ਨ ਜੀਵਤਿ*
*ਪ੍ਰਾਣਿਤਿ ਪ੍ਰਿਯਤਮਾ ਤਥਾਪਿ ਕਿਮ।*
*ਇਤਯੁਦੀਕਸ਼ਯ ਨਵਮੇਘਮਾਲਿਕਾਮ*
*ਨ ਪ੍ਰਯਾਤਿ ਪਥਿਕਹ ਸਵਮੰਦਿਰਮ॥*

### ਅਰਥ ਤੇ ਵਿਆਖਿਆ

'ਮੇਰੀ ਪਿਆਰੀ ਹੋ ਸਕਦਾ ਹੈ ਕਿ ਬਿਰਹਾ ਦੇ ਦੁੱਖ ਵਿਚ ਪ੍ਰਾਣ ਤਿਆਗ ਚੁੱਕੀ ਹੋਵੇ ਜਾਂ ਕਿਸੇ ਹੀਲੇ-ਵਸੀਲੇ ਸਿਰਫ਼ ਸਾਹ ਹੀ ਲੈ ਰਹੀ ਹੋਵੇ, ਪਰ ਤਾਂ ਵੀ ਮੇਰਾ ਉਸ ਕੋਲ ਜਾਣਾ ਬੇਕਾਰ ਹੈ।' - ਅਜਿਹਾ ਸੋਚਦਾ ਹੋਇਆ ਯਾਤਰੀ ਆਕਾਸ਼ ਵਿਚ ਅਚਾਨਕ ਘਿਰ ਆਏ ਬੱਦਲਾਂ ਨੂੰ ਦੇਖ ਕੇ ਵੀ ਆਪਣੇ ਘਰ ਨਾ ਜਾ ਕੇ ਵੈਰਾਗੀ ਹੋ ਜਾਂਦਾ ਹੈ।

### ਸੂਤਰ-92

इह हि मधुरगीतं नृत्यमेतद्रसोऽयं
स्फुरति परिमलोऽसौ स्पर्श एष स्तनानाम्।
इति हतपरमार्थैरिन्द्रियैर्भ्राम्यमाणो
स्वहितकरणदक्षैः पंचभिर्वञ्चतोऽस्मि।।६२।।

### ਪੰਜਾਬੀ ਉਚਾਰਣ

*ਇਹ ਹਿ ਮਧੁਰਗੀਤਮ ਨ੍ਰਿਤਯਮੇਤਦਰਸੌਅਯਮ*
*ਸਫੁਰਤਿ ਪਰਿਮਲੋਅਸੌ ਸਪਰਸ਼ ਏਸ਼ ਸਤਨਾਨਾਮ।*
*ਇਤਿ ਹਤਪਰਮਾਰਥੈਰਿੰਦਰਿਯੈਰਭਰਾਮਯਮਾਣੋ*
*ਸਵਹਿਤਕਰਣਦਕਸ਼ੈਹ ਪੰਚਭਿਰਵੰਚਤੋਅਸਮਿ॥*

### ਅਰਥ ਤੇ ਵਿਆਖਿਆ

ਇਸ ਦੁਨੀਆਂ ਵਿਚ ਕੰਨਾਂ ਨੂੰ ਸੁਆਦ ਦੇਣ ਵਾਲੇ ਸੰਗੀਤ, ਅੱਖਾਂ ਨੂੰ ਸੁਆਦ ਦੇਣ ਵਾਲੇ ਨਾਟਕ, ਜੀਭ ਨੂੰ ਸੁਆਦ ਦੇਣ ਵਾਲੇ ਹੋਂਠ-ਅੰਮ੍ਰਿਤ, ਸਾਹਾਂ ਨੂੰ ਤ੍ਰਿਪਤ ਕਰਨ ਵਾਲੀ ਸੁਗੰਧੀ ਤੇ ਚਮੜੀ ਨੂੰ ਸੁਆਦ ਦੇਣ ਵਾਲੀ ਨਾਰੀ-ਛੋਹ, ਪਰਮ-ਸੱਤਾ ਤੋਂ ਬੇਮੁਖ ਕਰਨ ਵਾਲੀਆਂ ਇਨ੍ਹਾਂ ਪੰਜੇ ਨੀਚ ਇੰਦਰੀਆਂ ਨੇ ਆਪਣੇ-ਆਪਣੇ ਵਿਸ਼ਿਆਂ ਵਿਚ ਫਸਾ ਕੇ ਮੈਨੂੰ (ਮਨੁੱਖ ਨੂੰ) ਠੱਗਿਆ ਹੈ।

### ਸੂਤਰ-93

न गम्यो मंत्राणां न च भवति भैषज्यविषयो
न चापि प्रध्वंस व्रजति विविधैः शान्तिकशतैः।
भ्रमावेशादंगे किमपि विदधभंगमसकृत्
स्मरापस्मारोऽयं भ्रमयति दृशं घूर्णयति च।।६३।।

### ਪੰਜਾਬੀ ਉਚਾਰਣ

*ਨ ਗਮਯੋ ਮੰਤਰਾਣਾਮ ਨ ਚ ਭਵਤਿ ਭੈਸ਼ਜਯਵਿਸ਼ਯੋ*
*ਨ ਚਾਪਿ ਪ੍ਰਧਵੰਸ ਵਰਜਤਿ ਵਿਵਿਧੈਹ ਸ਼ਾਂਤਿਕਸ਼ਤੈਹ।*
*ਭਰਮਾਵੇਸ਼ਾਦੰਗੇ ਕਿਮਪਿ ਵਿਦਧਭੰਗਮਸਕ੍ਰਿਤ*
*ਸਮਰਾਪਸਮਾਰੋਅਯਮ ਭਰਮਯਤਿ ਦ੍ਰਿਸ਼ਮ ਘੂਰਣਯਤਿ ਚ॥*

### ਅਰਥ ਤੇ ਵਿਆਖਿਆ

ਕਾਮ-ਰੂਪੀ ਮਿਰਗੀ ਰੋਗ ਮਨ ਵਿਚ ਵਿਕਾਰ ਪੈਦਾ ਕਰ ਕੇ ਮੱਤ (ਬੁੱਧੀ) ਭ੍ਰਸ਼ਟ ਕਰ ਦਿੰਦਾ ਹੈ ਤੇ ਜਿਸ ਦੇ ਅਸਰ ਹੇਠ ਹੱਥ-ਪੈਰ ਵੱਜਣ ਲੱਗਦੇ ਹਨ, ਅੱਖਾਂ ਚੱਕਰੀ ਵਾਂਗ ਘੁੰਮਣ ਲੱਗਦੀਆਂ ਹਨ। ਇਸ ਰੋਗ ਨੂੰ ਨਾ ਤਾਂ ਤੰਤਰਾਂ ਮੰਤਰਾਂ ਨਾਲ ਠੀਕ ਕੀਤਾ ਜਾ ਸਕਦਾ ਹੈ, ਨਾ ਜੜ੍ਹੀ-ਬੂਟੀਆਂ ਨਾਲ ਤੇ ਨਾ ਹੀ ਭਾਂਤ-ਭਾਂਤ ਦੇ ਸ਼ਾਂਤੀ-ਅਭਿਆਸਾਂ ਨਾਲ।

## ਸੂਤਰ-94

संसारऽस्मिन्नसारे कुनृपतिभुवनद्वारसेवाकलंक—
व्यासंगव्यस्तधैर्यं कथममलधियो मानसं संविदध्युः।
यद्यता प्रोद्यदिन्दुद्युतिनिचयभृतो न स्युरम्भोजनेत्राः
प्रंगत्काञ्चीकलापाः स्तनभरविनमन्मध्यभागास्तरुण्यः।।६४।।

### ਪੰਜਾਬੀ ਉਚਾਰਣ

*ਸੰਸਾਰਅਸਮਿਨਸਾਰੇ ਕੁਨ੍ਰਿਪਤਿਭੁਵਨਦਵਾਰਸੇਵਾਕਲੰਕ-*
*ਵਿਆਸੰਗਵਯਅਸਤਧੈਰਯ ਕਥਮਮਲਧਿਯੋ ਮਾਨਸਮ ਸੰਵਿਦਧਯੁਹ।*
*ਯਦਿਅਤਾ ਪ੍ਰੋਦਿਆਦਿੰਦੁਦਿਅਤਿਨਿਚਯਭ੍ਰਤੋ ਨ ਸਯੁਰੰਭੋਜਨੇਤਰਾਹ*
*ਪ੍ਰੰਗਤਕਾਂਚੀਕਲਾਪਾਹ ਸਤਨਭਰਵਿਨੰਮਧਯਭਾਗਾਸਤਰੁਣਯ॥*

### ਅਰਥ ਤੇ ਵਿਆਖਿਆ

ਇਸ ਨਾਸਵਾਨ ਸੰਸਾਰ ਵਿਚ ਨਿਰਮਲ ਤੇ ਉੱਚੇ ਵਿਚਾਰਾਂ ਵਾਲੇ ਮਨੁੱਖ ਵੀ ਜੇਕਰ ਬੇਬਸ ਹੋ ਕੇ ਨੀਚ ਰਾਜਿਆਂ ਦੀ ਨੌਕਰੀ-ਚਾਕਰੀ ਕਰ ਰਹੇ ਹਨ, ਤਾਂ ਸਿਰਫ਼ ਚੰਨ ਵਾਂਗ ਚਮਕਦੇ ਮੁਖੜੇ ਵਾਲੀਆਂ, ਕਮਲ ਵਰਗੇ ਨੈਣਾਂ ਵਾਲੀਆਂ ਅਤੇ ਸੁਡੌਲ ਤੇ ਆਕਰਸ਼ਕ ਦੇਹ ਵਾਲੀਆਂ ਆਪਣੀਆਂ 'ਪਿਆਰੀਆਂ' ਕਰਕੇ।

## ਸੂਤਰ-95

दिश वनहरिणेभ्यो वंशकाण्डच्छवीनां
कवलमुपलकोटिच्छिन्नमूलं कुशानाम्।
शुकयुवतिकपोलापाण्डुताम्बूलवल्ली—
दलमरुणनखाग्रैः पाटितं वा वधूभ्यः।।६५।।

### ਪੰਜਾਬੀ ਉਚਾਰਣ

*ਦਿਸ਼ ਵਨਹਰਿਣੇਭਯੋ ਵੰਸ਼ਕਾਂਡਛਵੀਨਾਮ*
*ਕਵਲਮੁਪਲਕੋਟਿਛਿਨਮੁਲਮ ਕੁਸ਼ਾਨਾਮ।*
*ਸ਼ੁਕਯੁਵਤਿਕਪੋਲਾਪਾਂਡੁਤਾਂਬੂਲਵੱਲੀ-*
*ਦਲਮਰੁਣਨਖਾਗਰੈਹ ਪਾਟਿਲਮ ਵਾ ਵਧੂਭਯਹ॥*

### ਅਰਥ ਤੇ ਵਿਆਖਿਆ

ਹੇ ਮਨੁੱਖੋ! ਜਾਂ ਤਾਂ ਤੁਸੀਂ ਜੰਗਲੀ ਹਿਰਣਾਂ ਨੂੰ ਖਾਣ ਲਈ ਹਰਾ-ਕਚੂਰ ਤਾਜ਼ਾ ਤੇ ਮਿੱਠਾ ਘਾਹ ਦਿਓ, ਜਾਂ ਆਪਣੀ ਪਿਆਰੀਆਂ ਨੂੰ ਨਹੁੰਆਂ ਨਾਲ ਤੋੜੇ ਹੋਏ ਚੰਗੇ-ਚੰਗੇ ਪੀਲੇ ਰੰਗ ਦੇ ਪਾਨ-ਸੁਪਾਰੀ ਦੇ ਪੱਤੇ ਖਾਣ ਨੂੰ ਦਿਓ। ਭਾਵ ਇਹ ਕਿ ਜਾਂ ਤਾਂ ਵੈਰਾਗੀ ਹੋ ਕੇ ਜੰਗਲ ਵਿਚ ਚਲੇ ਜਾਓ ਜਾਂ ਰਸੀਆ ਬਣ ਕੇ ਇਸ ਸੰਸਾਰ ਦੇ ਵਿਸ਼ਿਆਂ ਦਾ ਪੂਰਾ ਲੁਤਫ਼ ਲਓ।

## ਸੂਤਰ-96

उन्मीलत्त्रिवलीतरंगनिलया प्रोत्तुंगपीनस्तन—
द्वन्द्वेनोद्यतचक्रवाकमिथुना वक्त्राम्बुजोभासिनी।
कान्ताकारधरा नदीयमभितः क्रूराऽत्र नापेक्षते
संसारार्णवमज्जनं यदि ततोदूरेण संत्यज्यताम्।।९६।।

### ਪੰਜਾਬੀ ਉਚਾਰਣ

*ਉਨਮੀਲੱਤਰਿਵਲੀਤਰੰਗਨਿਲਯਾ ਪ੍ਰੋਤੁੰਗਪੀਨਸਤਨ-*
*ਦਵੰਦਵੇਨੋਦਿਅਤਚਕਰਵਾਕਮਿਥੁਨਾ ਵਕਤਰਾਂਬੁਜੋਭਾਸਿਨੀ।*
*ਕਾਂਤਾਕਾਰਧਰਾ ਨਦੀਯਮਤਿਤਹਿ ਕਰੂਰਾਅਤਰ ਨਾਪੇਕਸ਼ਤੇ*
*ਸੰਸਾਰਾਰਣਵਮੱਜਨਮ ਯਦਿ ਤਤੋਦੂਰੇਣ ਸੰਤਯਜਯਤਾਤ॥*

### ਅਰਥ ਤੇ ਵਿਆਖਿਆ

ਜੇਕਰ ਤੁਸੀਂ ਸੰਸਾਰ-ਰੂਪੀ ਭਵਸਾਗਰ ਤੋਂ ਪਾਰ ਅਤੇ ਪਰ੍ਹੇ ਰਹਿਣਾ ਚਾਹੁੰਦੇ ਹੋ ਤਾਂ ਇਸਤਰੀ-ਰੂਪੀ ਨਦੀ ਦੇ ਨੇੜੇ ਕਦੇ ਨਾ ਜਾਓ, ਕਿਉਂ ਕਿ ਉਸ ਦੇ ਪੇਟ 'ਤੇ ਜਿਹੜੀਆਂ ਤਿੰਨ ਰੇਖਾਵਾਂ (ਵਲ਼) ਬਣਦੀਆਂ ਹਨ, ਉਹ ਰੇਖਾਵਾਂ ਹੀ ਭਿਆਨਕ ਲਹਿਰਾਂ ਹਨ ਤੇ ਉਸ ਦੀਆਂ ਉਭਰੀਆਂ ਛਾਤੀਆਂ ਹੀ ਜਵਾਰਭਾਟਾ ਹਨ ਤੇ ਉਹ ਨਦੀ ਮਗਰਮੱਛਾਂ-ਘੜਿਆਲਾਂ ਆਦਿ ਖ਼ਤਰਨਾਕ ਜੀਵਾਂ-ਰੂਪੀ ਵਿਸ਼ੇ-ਵਿਕਾਰਾਂ ਦਾ ਘਰ ਵੀ ਹੈ।

## ਸੂਤਰ-97

मत्तेभकुम्भपरिणाहिनि कुंकुमार्द्रे
का:तापयोधरतटे रतिखेदखिन्नः।
वक्षो निधाय भुजपञ्जरमध्यवर्त्ती
धन्यः क्षपां क्षपयति क्षणलब्धनिद्राः।।९७।।

### ਪੰਜਾਬੀ ਉਚਾਰਣ

*ਮੱਤੇਭਕੁੰਭਪਰਿਣਾਹਿਨਿ ਕੁੰਕੁਮਾਰਦਰੇ*
*ਕਾਹਤਾਪਯੋਧਰਤਟੇ ਰਤਿਖੇਦਖਿੰਨਹ।*
*ਵਕਸ਼ੋ ਨਿਧਾਯ ਭੁਜਪੰਜਰਮਧਯਵਰੱਤੀ*
*ਧਨਯਹ ਕਸ਼ਪਾਮ ਕਸ਼ਪਯਤਿ ਕਸ਼ਣਲਬਧਨਿਦਰਾਹ॥*

### ਅਰਥ ਤੇ ਵਿਆਖਿਆ

ਜਿਹੜਾ ਪੁਰਸ਼ ਸੇਜ-ਸੁੱਖ ਤੋਂ ਪੈਦਾ ਹੋਈ ਥਕਾਵਟ ਨੂੰ ਦੂਰ ਕਰਨ ਲਈ ਆਪਣੀ ਪਤਨੀ ਦੇ ਹਾਥੀ ਦੀਆਂ ਗੱਲ੍ਹਾਂ ਵਰਗੇ ਵਿਸ਼ਾਲ ਤੇ ਕੇਸਰ ਦੇ ਲੇਪ ਨਾਲ ਸੁਗੰਧਿਤ ਅੰਗਾਂ ਦੇ ਕਲਾਵੇ ਵਿਚ ਖ਼ੁਦ ਨੂੰ ਸਮਰਪਿਤ ਕਰ ਕੇ ਘੜੀ-ਪਲ ਦੀ ਨੀਂਦ ਲਾਹੁੰਦਾ ਹੈ, ਉਹ ਪੁਰਸ਼ ਧੰਨਭਾਗੀ ਹੈ।

## ਸੂਤਰ-98

यदेतत्पूर्णेन्दुद्युतिहरमुदाराकृतिवरं
मुखाब्जं तन्वंग्याः किल वसति त्रयाधरमधु।
इदं तावत्पाकद्रुमफलमिवातीव विरसं
व्यतीतेऽस्मिन्काले विषमिव भविष्यत्यसुखदम्।।९८।।

### ਪੰਜਾਬੀ ਉਚਾਰਣ

*ਯਦੇਤਤਪੂਰਣੇਂਦੁਦਿਊਤਿਹਰਮੁਦਾਰਕ੍ਰਿਤਿਵਰਮ*
*ਮੁਖਾਬਜਮ ਤਨਵੰਗਯਾਹ ਕਿਲ ਵਸਤਿ ਤਰਯਾਧਰਮਧੂ।*
*ਇਦਮ ਤਾਵਤਪਾਕਦਰੁਮਫਲਮਿਵਾਤੀਵ ਵਿਰਸਮ*
*ਵਿਅਤੀਤੇਅਸਮਿਕਾਲੇ ਵਿਸ਼ਮਿਵ ਭਵਿਸ਼ਯਤਯਸੁਖਦਮ॥*

### ਅਰਥ ਤੇ ਵਿਆਖਿਆ

ਜੋਬਨਮੱਤੀ ਪਤਨੀ ਦਾ ਕਮਲ-ਮੁਖੜਾ ਪੁੰਨਿਆਂ ਦੇ ਚੰਨ੍ਹ ਨੂੰ ਵੀ ਫਿਕਾ ਪਾਉਣ ਵਾਲਾ ਹੁੰਦਾ ਹੈ, ਤੇ ਉਸ ਦੀਆਂ ਹੋਂਠ-ਪੰਖੜੀਆਂ ਵਿਚੋਂ ਰਸ ਛਲਕਦਾ ਰਹਿੰਦਾ ਹੈ, ਪਰ ਜਦੋਂ ਜੋਬਨ ਦੀ ਰੁੱਤ ਬੀਤ ਜਾਂਦੀ ਹੈ ਤਾਂ ਇਹੀ ਅੰਮ੍ਰਿਤ ਅੱਕ ਦੇ ਫਲ ਦੀ ਤਰ੍ਹਾਂ ਬੇਰਸ ਤੇ ਜ਼ਹਿਰੀਲਾ ਲੱਗਣ ਲੱਗਦਾ ਹੈ।

## ਸੂਤਰ-99

कान्तेत्युत्पललोचनेति विपुल श्रोणीभरेत्युत्सुकः
पीनोत्तुंगपयोधरेति सुमुखाम्भोजेति सुभ्रूरिति।
दृष्ट्वा माद्यति मोदतेऽभिरमते प्रस्तौति जानन्नपि
प्रत्यक्षाशुचिपुत्रिकां स्त्रियमहो मोहस्य दुश्चेष्टितम्।।९९।।

### ਪੰਜਾਬੀ ਉਚਾਰਣ

*ਕਾਂਤੇਤਯੁਤਪਲਲੋਚਨੇਤਿ ਵਿਪੁਲ ਸ਼ਰੋਣੀਭਰੇਤਯੁਤਸੁਕਹ*
*ਪੀਨੋਤੁੰਗਪਯੋਧਰੇਤਿ ਸੁਮੁਖਾਂਭੋਜੇਤਿ ਸੁਭਰੂਰਿਤਿ।*
*ਦ੍ਰਿਸ਼ਟਵਾ ਮਾਦਿਅਤਿ ਮੋਦਤੇਅਭਿਰਮਤੇ ਪ੍ਰਸਤੌਤਿ ਜਾਨੰਨਪਿ*
*ਪ੍ਰਤਯਕਸ਼ਾਸ਼ੁਚਿਪੁਤਰਿਕਾਮ ਸਤਰੀਯਮਹੋ ਮੋਹਸਯ ਦੁਸ਼ਚੇਸ਼ਟਿਤਮ॥*

### ਅਰਥ ਤੇ ਵਿਆਖਿਆ

ਇਕ ਬੁੱਧੀਜੀਵੀ (ਪੜ੍ਹਿਆ-ਲਿਖਿਆ) ਪੁਰਸ਼, ਇਸਤਰੀ ਨੂੰ ਅਪਵਿੱਤਰਤਾ ਦੀ ਮੂਰਤ ਜਾਣਦੇ ਹੋਏ ਵੀ ਉਸ ਨੂੰ ਵੇਖ ਕੇ ਉਤੇਜਿਤ ਹੁੰਦਾ ਹੈ, ਆਨੰਦਿਤ ਹੁੰਦਾ ਹੈ, ਪ੍ਰੇਮ ਕਰਦਾ ਹੈ ਤੇ ਉਸ ਨੂੰ ਕਮਲ-ਨੈਣਾਂ ਵਾਲੀ, ਸੁਹੱਪਣ ਦੀ ਰਾਣੀ, ਸੁਡੌਲ ਅੰਗਾਂ ਵਾਲੀ ਕਲਾ-ਕ੍ਰਿਤੀ ਆਦਿ ਕਈ-ਕਈ ਤਰ੍ਹਾਂ ਦੇ ਵਿਸ਼ੇਸ਼ਣਾਂ ਨਾਲ ਸੰਬੋਧਿਤ ਕਰਦਾ ਹੋਇਆ ਉਸ ਦੀ ਉਸਤਤ ਕਰਦਾ ਹੈ।

## ਸੂਤਰ-100

न खलु नरकं हारा क्रान्तं घन स्तन मण्डलम्।
शरणमथवा श्रोणि बिम्बं रणन्मणि मेखलम्।।१००।।

### ਪੰਜਾਬੀ ਉਚਾਰਣ

*ਨ ਖਲੁ ਨਰਕਮ ਹਾਰਾ ਕ੍ਰਾਂਤਮ ਘਨ ਸਤਨ ਮੰਡਲਮ।*
*ਸ਼ਰਣਮਥਵਾ ਸ਼ਰੋਣਿ ਬਿੰਬਮ ਰਣੰਮਣਿ ਮੇਖਲਮ॥*

### ਅਰਥ ਤੇ ਵਿਆਖਿਆ

ਸੁੰਦਰੀਆਂ ਦੇ ਸਾਥ ਦੇ ਪਲ ਭਰ ਦੇ ਸੁੱਖ ਨੂੰ ਤਿਆਗ ਕੇ ਆਪਣੇ ਮਨ ਨੂੰ ਸ਼ੁਭ ਕਰਮਾਂ ਵੱਲ ਲਗਾਓ, ਕਿਉਂ ਕਿ ਜੇ ਕਿਸੇ ਮਾੜੇ ਕਰਮ ਕਰਕੇ ਸਾਨੂੰ ਨਰਕ ਵੀ ਭੋਗਣਾ ਪਿਆ, ਤਾਂ ਵੀ ਸਾਡੇ ਕੀਤੇ ਸ਼ੁਭ ਕਰਮਾਂ ਦਾ ਫਲ ਸਾਨੂੰ ਉਥੇ ਵੀ ਮਿਲੇਗਾ।

**'ਸ਼ਿੰਗਾਰ ਸ਼ਤਕ ਸਮਾਪਤ'**

## ਵੈਰਾਗ ਸ਼ਤਕ ਆਰੰਭ

### ਸੂਤਰ-1

**चूडोत्तंसितचारुचन्द्रकलिकाचञ्चच्छिखाभास्वरो**
**लीलादग्धविलोलकामशलभः श्रेयोदशाग्रेस्फुरन्।**
**अन्तः स्फूर्जदपारमोहतिमिरप्राग्भार मुच्चाटयंश्चेतः**
**सद्मनि योगिनां विजयते ज्ञानप्रदीपोहरः।।१।।**

### ਪੰਜਾਬੀ ਉਚਾਰਣ

***ਚੂੜੋਤੰਸਿਤਚਾਰੂਚੰਦਰਕਲਿਕਾਚੰਚੱਛਿਖਾਭਾਸਵਰੋ***
***ਲੀਲਾਦਗਧਵਿਲੋਲਕਾਮਸ਼ਲਭਹ ਸ਼ਰੇਯੋਦਸ਼ਾਗ੍ਰੇਸਫੁਰਨ।***
***ਅੰਤਹ ਸਫੂਰਜਦਪਾਰਮੋਹਤਿਮਿਰਪ੍ਰਾਗਭਾਰ ਮੁੱਚਾਟਯੰਸ਼ਚੇਤਹ***
***ਸਦਮਨਿ ਯੋਗਿਨਾਮ ਵਿਜਯਤੇ ਗਿਆਨਪ੍ਰਦੀਪੋ ਹਰਹ॥***

### ਅਰਥ ਤੇ ਵਿਆਖਿਆ

ਸਿਰ ਦੇ ਜੂੜੇ 'ਤੇ ਚੰਨ੍ਹ ਦੀਆਂ ਰਿਸ਼ਮਾਂ ਨਾਲ ਨੂਰੋ-ਨੂਰ, ਕਾਮਦੇਵ-ਰੂਪੀ ਪਤੰਗਿਆਂ ਨੂੰ ਆਪਣੀ ਤੱਕਣੀ ਨਾਲ ਹੀ ਸਾੜ ਦੇਣ ਵਾਲੇ, ਸਭ ਤੋਂ ਵੱਡੇ ਲੋਕ-ਕਲਿਆਣਕਾਰੀ, ਭਗਤਾਂ ਦੇ ਅੰਤਰੀਵ ਵਿਚਲੇ ਮੋਹ-ਰੂਪੀ ਹਨੇਰੇ ਦਾ ਨਾਸ ਕਰਨ ਵਾਲੇ ਤੇ ਗਿਆਨ ਦਾ ਉਜਾਲਾ ਫੈਲਾਉਣ ਵਾਲੇ ਭਗਵਾਨ ਸ਼ਿਕਰ ਹਮੇਸ਼ਾਂ ਆਪਣੇ ਜੋਗੀਆਂ ਦੇ ਹਿਰਦਿਆਂ ਅੰਦਰ ਵਾਸ ਕਰਦੇ ਹਨ।

### ਸੂਤਰ-2

**बोद्धार मत्सरग्रस्ताः प्रभवः स्मयदूषिताः।**
**अबोधोपहताश्चान्ये जीर्णमंगे सुभाषितम्।।२।।**

### ਪੰਜਾਬੀ ਉਚਾਰਣ

***ਬੋਧਾਰ ਮਤਸਰਗ੍ਰਸਤਾਹ ਪ੍ਰਭਵਹ ਸਮਯਦੂਸ਼ਿਤਾਹ।***
***ਅਬੋਧੋਪਹਤਾਸ਼ਚਾਨਯੇ ਜੀਰਣਮੰਗੇ ਸੁਭਾਸ਼ਿਤਮ॥***

### ਅਰਥ ਤੇ ਵਿਆਖਿਆ

ਵਿਦਵਾਨ ਬੰਦੇ ਈਰਖਾ ਨਾਲ ਭਰੇ ਹੁੰਦੇ ਹਨ, ਧਨਾਢ ਬੰਦੇ ਹੰਕਾਰ ਨਾਲ ਤੇ ਇਨ੍ਹਾਂ ਦੋਨਾਂ ਤੋਂ ਇਲਾਵਾ ਬਾਕੀ ਬਚੇ ਬੰਦੇ ਅਗਿਆਨਤਾ ਨਾਲ ਭਰੇ ਹੁੰਦੇ ਹਨ। ਇਹੀ ਕਾਰਨ ਹੈ ਕਿ ਕਵੀਆਂ ਦੀਆਂ ਲਿਖੀਆਂ ਗਈਆਂ ਵਡਮੁੱਲੀਆਂ ਰਮਜ਼ਾਂ ਅਣਸਮਝੀਆਂ, ਅਣਸੁਲਝੀਆਂ

ਹੀ ਰਹਿ ਜਾਂਦੀਆਂ ਹਨ, ਕਿਉਂਕਿ ਉਨ੍ਹਾਂ ਨੂੰ ਸਮਝਣ ਲਈ ਜਿਹੜੀ ਅੰਤਰ-ਗਿਆਨ ਦੀ ਨਜ਼ਰ ਚਾਹੀਦੀ ਹੈ, ਉਹ ਈਰਖਾ, ਹੰਕਾਰ ਤੇ ਅਗਿਆਨਤਾ ਦੇ ਹੁੰਦਿਆਂ ਕਦੇ ਪ੍ਰਾਪਤ ਨਹੀਂ ਹੁੰਦੀ।

### ਸੂਤਰ-3

न संसारोत्पन्नं चरितमनुपश्यामि कुशलं।
विपाकः पुण्यानां जनयति भयं मे विमृशतः।
महद्भिः पुण्योघैश्चिरपरिगृहीताश्च विषया
महान्तो जायन्ते व्यसनमिव दातुं विषयिणाम्।।३।।

### ਪੰਜਾਬੀ ਉਚਾਰਣ

*ਨ ਸੰਸਾਰੋਤਪੰਨਮ ਚਰਿਤਮਨੁਪਸ਼ਯਾਮਿ ਕੁਸ਼ਲਮ*
*ਵਿਪਾਕਹ ਪੁੰਨਯਾਨਾਮ ਜਨਯਤਿ ਭਯਮ ਮੇ ਵਿਮ੍ਰਿਸ਼ਤਹ।*
*ਮਹਦਭਿਹ ਪੁਨਿਯੋਘੈਸ਼ਚਿਰਪਰਿਗ੍ਰਿਹਿਤਾਸ਼ਚ ਵਿਸ਼ਯਾ*
*ਮਹਾਂਤੋ ਜਾਯੰਤੇ ਵਿਅਸਨਮਿਵ ਦਾਤੁਮ ਵਿਸ਼ਯਿਣਾਮ॥*

### ਅਰਥ ਤੇ ਵਿਆਖਿਆ

ਜਦੋਂ ਅਸੀਂ ਸੰਸਾਰ ਦੇ ਚਰਿੱਤਰਾਂ (ਵਿਸ਼ਿਆਂ) ਨੂੰ ਦੇਖਦੇ ਹਾਂ ਤਾਂ ਉਨ੍ਹਾਂ ਵਿਚ ਕੋਈ ਵੀ ਭਲਾਈ ਨਜ਼ਰ ਨਹੀਂ ਆਉਂਦੀ, ਗੰਭੀਰਤਾ ਨਾਲ ਵਿਚਾਰ ਕਰਦੇ ਹਾਂ ਤਾਂ ਸ਼ੁਭ ਕਰਮਾਂ ਦਾ ਫਲ ਵੀ ਭੈਅ ਪੈਦਾ ਕਰਦਾ ਹੈ। ਪਿਛਲੇ ਜਨਮਾਂ ਦੇ ਪੁੰਨ-ਕਰਮਾਂ ਤੋਂ ਪ੍ਰਾਪਤ ਹੋਏ ਵਿਸ਼ੇ (ਸੁੱਖ-ਸਾਧਨ) ਵੀ ਵਿਲਾਸੀ ਪੁਰਸ਼ ਲਈ ਦੁਖਦਾਈ ਹੀ ਸਾਬਿਤ ਹੁੰਦੇ ਹਨ।

### ਸੂਤਰ-4

उत्खातं निधिशंकया क्षितितलं ध्माता गिरेर्धातवो
निस्तीर्णः सरितां पतिनृपतयो यत्नेन सन्तोषिताः।
मन्त्राराधनतत्परेण मनसा नीताः स्मशाने निशाः
प्राप्तः काणवराटकोऽपि न मया तृष्णेऽधुना मुञ्चमाम्।।४।।

### ਪੰਜਾਬੀ ਉਚਾਰਣ

*ਉਤਖਾਤ ਨਿਧਿਸ਼ੰਕਯਾ ਕਸ਼ਿਤਿਤਲਮ ਧਮਾਤਾ ਗਿਰੇਰਧਾਤਵੋ*
*ਨਿਸਤੀਰਣਹ ਸਰਿਤਾਮ ਪਤਿਨ੍ਰਿਪਤਯੋ ਯਤਨੇਨ ਸੰਤੋਸ਼ਿਤਾਹ।*
*ਮੰਤਰਾਰਾਧਨਤਤਪਰੇਣ ਮਨਸਾ ਨੀਤਾਹ ਸਮਸ਼ਾਨੇ ਨਿਸ਼ਾਹ*
*ਪ੍ਰਾਪਤਹ ਕਾਣਵਰਾਟਕੋਅਪਿ ਨ ਮਯਾ ਤ੍ਰਿਸ਼ਣੇਅਧੁਨਾ ਮੁੰਚਮਾਮ॥*

### ਅਰਥ ਤੇ ਵਿਆਖਿਆ

ਹੇ ਤ੍ਰਿਸ਼ਨਾ। ਹੁਣ ਤਾਂ ਮੈਨੂੰ ਬਖ਼ਸ਼ ਦੇ, ਨੀ ਮਜਾਜਣੇ ਮੈਂ ਤੇਰੇ ਚੱਕਰ 'ਚ ਪੈ ਕੇ ਖ਼ਜ਼ਾਨਾ ਭਾਲਣ ਦੀ ਲੋਚਾ ਨਾਲ ਸਾਰੀ ਧਰਤੀ ਗਾਹ ਮਾਰੀ, ਰਸਾਇਣਕ ਪ੍ਰਯੋਗਾਂ ਦੇ ਗੇੜ ਵਿਚ ਪੈ ਕੇ

ਸਾਰੀਆਂ ਪਹਾੜੀ ਧਾਤੂਆਂ ਨੂੰ ਫੂਕ ਸੁੱਟਿਆ, ਧਨ-ਦੌਲਤ ਦੀ ਲਾਲਸਾ ਵਿਚ ਸੱਤ ਸਮੁੰਦਰਾਂ ਨੂੰ ਵੀ ਪਾਰ ਕਰ ਲਿਆ, ਮੰਤਰ-ਸਿੱਧੀ ਲਈ ਅਣਗਿਣਤ ਰਾਤਾਂ ਸ਼ਮਸ਼ਾਨ ਘਾਟ ਵਿਚ ਬਤੀਤ ਕੀਤੀਆਂ, ਪਰ ਫੇਰ ਵੀ ਅੱਜ ਤੱਕ ਇਕ ਕਾਣੀ ਕੌਡੀ ਵੀ ਪੱਲੇ ਨਹੀਂ ਪਈ। ਭਾਵ ਇਹ ਕਿ ਤ੍ਰਿਸ਼ਨਾ ਕਦੇ ਕਿਸੇ ਨੂੰ ਕੁਝ ਨਹੀਂ ਦਿੰਦੀ, ਇਹ ਸਿਰਫ਼ ਲੈਂਦੀ ਹੀ ਲੈਂਦੀ ਹੈ, ਇਸ ਦੀਆਂ ਮੰਗਾਂ ਨਾ ਤਾਂ ਕਦੇ ਖ਼ਤਮ ਹੁੰਦੀਆਂ ਹਨ ਤੇ ਨਾ ਹੀ ਤ੍ਰਿਪਤ। ਜਿਉਂ-ਜਿਉਂ ਇਸ ਨੂੰ 'ਪ੍ਰਾਪਤ' ਹੁੰਦਾ ਜਾਂਦਾ ਹੈ, ਇਸ ਦੀ ਭੁੱਖ ਤਿਉਂ-ਤਿਉਂ ਹੋਰ ਵੀ ਵਧਦੀ ਜਾਂਦੀ ਹੈ। ਇਹੀ ਕਾਰਨ ਹੈ ਕਿ ਮਨੁੱਖ ਦੀ ਕਾਮਨਾ ਦੀ ਪੂਰਤੀ ਕਰਨੀ ਆਸਾਨ ਹੁੰਦੀ ਹੈ, ਪਰ ਉਸ ਦੀ ਤ੍ਰਿਸ਼ਨਾ ਦੀ ਪੂਰਤੀ ਕਰਨੀ ਅਸੰਭਵ ਹੁੰਦੀ ਹੈ। ਇਹ ਤ੍ਰਿਸ਼ਨਾ ਹੀ ਹੈ, ਜੋ ਮਰ ਕੇ ਵੀ ਮਨੁੱਖ ਦਾ ਪਿੱਛਾ ਨਹੀਂ ਛੱਡਦੀ ਤੇ ਉਸਦਾ ਅਗਲਾ ਜਨਮ ਕਰਵਾ ਦਿੰਦੀ ਹੈ।

## ਸੂਤਰ-5

भ्रान्तं देशमनेकदुर्गविषमं प्राप्तं न किञ्चित्फलं
त्यक्त्वा जातिकुलाभिमानमुचितं सेवा कृता निष्फला।
भुक्तं मानविवर्जितं परगृहे साशंकया काकवत्तृष्णे
दुर्गतिपापकर्मनिरते नाऽद्यापि सन्तुष्यसि।।५।।

### ਪੰਜਾਬੀ ਉਚਾਰਣ

*ਭ੍ਰਾਂਤਮ ਦੇਸ਼ਮਨੇਕਦੁਰਗਵਿਸ਼ਮਮ ਪ੍ਰਾਪਤ ਨ ਕਿੰਚਿਤਫਲਮ*
*ਤਯਕਤਵਾ ਜਾਤਿਕੁਲਾਭਿਮਾਨਮੁਚਿਤਮ ਸੇਵਾ ਕ੍ਰਿਤਾ ਨਿਸ਼ਫਲਾ।*
*ਭੁਕਤਮ ਮਾਨਵਿਵਰਜਿਤੇ ਪਰਗ੍ਰਿਹੇ ਸਾਸ਼ੰਕਯਾ ਕਾਕਵਤਤ੍ਰਿਸ਼ਣੇ*
*ਦੁਰਗਤਿਪਾਪਕਰਮਨਿਰਤੇ ਨਾਅਦਿਆਪਿ ਸੰਤੁਸ਼ਯਸਿ॥*

### ਅਰਥ ਤੇ ਵਿਆਖਿਆ

ਹੇ ਤ੍ਰਿਸ਼ਨਾ! ਮੈਂ ਤੈਨੂੰ ਤ੍ਰਿਪਤ ਕਰਨ ਲਈ ਹੁਣ ਤੱਕ ਕਈ ਦੂਰ-ਦੁਰੇਡੇ ਤੇ ਔਖੇ ਰਾਹਾਂ ਵਾਲੇ ਦੇਸਾਂ ਨੂੰ ਗਾਹਿਆ, ਪਰ ਤਾਂ ਵੀ ਤੂੰ ਸੰਤੁਸ਼ਟ ਨਹੀਂ ਹੋਈ। ਆਪਣੀ ਜ਼ਾਤ ਤੇ ਖ਼ਾਨਦਾਨ ਦੀ ਇੱਜ਼ਤ ਨੂੰ ਮਨੋਂ ਵਿਸਾਰ ਕੇ, ਜਿਹੜੇ ਲੋਕਾਂ ਦੀ ਚਾਕਰੀ ਨਹੀਂ ਕਰਨੀ ਚਾਹੀਦੀ ਸੀ, ਉਹ ਵੀ ਕੀਤੀ, ਪਰ ਉਹ ਵੀ ਬੇਕਾਰ ਗਈ। ਆਪਣੇ ਸਵੈਮਾਣ ਨੂੰ ਮਾਰ ਕੇ ਦੂਜਿਆਂ ਦੇ ਘਰ ਕਾਵਾਂ ਦੀ ਤਰ੍ਹਾਂ ਰੋਟੀ ਵੀ ਖਾਧੀ, ਪਰ ਤੂੰ ਪਾਪਣ, ਤਾਂ ਵੀ ਤ੍ਰਿਪਤ ਨਹੀਂ ਹੋਈ। ਸੱਚ ਹੀ ਹੈ ਕਿ ਤ੍ਰਿਸ਼ਨਾ ਨੂੰ ਕੋਈ ਕਿਸੇ ਵੀ ਹੀਲੇ, ਕਿਸੇ ਵੀ ਹਾਲੇ ਕਦੇ ਸੰਤੁਸ਼ਟ ਨਹੀਂ ਕਰ ਸਕਦਾ। ਉਹ ਹੋਰ-ਹੋਰ ਲੋਚਦੀ ਹੀ ਰਹਿੰਦੀ ਹੈ।

## ਸੂਤਰ-6

खलालापाः सोढाः कथमपि तदाराधनपरै
र्निगृह्यान्तर्वाष्पं हसितमपि शून्येन मनसा।
कृतश्चित्तस्तम्भः प्रहसितधियामञ्जलिरपि
त्वमाशे मोघाशे किमपरमतो नर्तयसि माम्।।६।।

### ਪੰਜਾਬੀ ਉਚਾਰਣ

*ਖਲਾਲਾਪਾਹ ਸੋਢਾਹ ਕਥਮਪਿ ਤਦਾਰਾਧਨਪਰੈ*
*ਨਿਰਗ੍ਰਿਹਯਾਂਤਰਵਾਸ਼ਪਮ ਹਸਿਤਮਪਿ ਸ਼ੂਨਯੇਨ ਮਨਸਾ।*
*ਕ੍ਰਿਤਸ਼ਚਿੱਤਸਤੰਭਹ ਪ੍ਰਹਸਿਤਧਿਆਮੰਜਲਿਰਪਿ*
*ਤਵਮਾਸ਼ੇ ਮੋਘਾਸ਼ੇ ਕਿਮਪਰਮਤੋ ਨਿਰਤਯਸਿ ਮਾਮ॥*

### ਅਰਥ ਤੇ ਵਿਆਖਿਆ

ਹੇ ਤ੍ਰਿਸ਼ਨਾ! ਤੈਨੂੰ ਤ੍ਰਿਪਤ ਕਰਨ ਲਈ ਮੈਂ ਘਟੀਆ ਲੋਕਾਂ ਦੀ ਖ਼ੁਸ਼ਾਮਦ ਕਰਦਿਆਂ ਹੋਇਆਂ ਉਨ੍ਹਾਂ ਦੇ ਅਣਗਿਣਤ ਬੋਲ-ਕੁਬੋਲ ਸੁਣੇ ਤੇ ਸਹੇ, ਆਪਣੇ ਅੱਥਰੂਆਂ ਨੂੰ ਅੰਦਰੋ-ਅੰਦਰ ਪੀ ਕੇ ਉਦਾਸ ਹੁੰਦਿਆਂ ਵੀ ਹੱਸਿਆ, ਮਨ ਨੂੰ ਮਾਰ ਕੇ ਉਨ੍ਹਾਂ ਘਟੀਆ ਲੋਕਾਂ ਅੱਗੇ ਹੱਥ ਜੋੜੀ ਖੜ੍ਹਾ ਰਿਹਾ, ਪਰ ਤੈਨੂੰ ਤਾਂ ਵੀ ਚੈਨ ਨਹੀਂ ਆਇਆ। ਹੇ ਤ੍ਰਿਸ਼ਨਾ! ਤੂੰ ਹੀ ਦੱਸ, ਇਸ ਤੋਂ ਵੱਧ ਤੂੰ ਹੋਰ ਮੈਨੂੰ ਕਿੰਨਾ ਨੀਵਾਂ ਡੇਗਣਾ ਚਾਹੁੰਦੀ ਹੈਂ?

## ਸੂਤਰ-7

आदित्यस्य गतागतैरहरहः संक्षीयते जीवितं
व्यापारैर्बहुकार्यभारगुरुभिः कालो न विज्ञायते।
दृष्ट्वा जन्मजराविपत्ति मरणं त्रासश्च नोपत्पद्यते
पीत्वा मोहमयीं प्रमादमदिरामुन्मत्तभूतं जगत्।।७।।

### ਪੰਜਾਬੀ ਉਚਾਰਣ

*ਆਦਿਤਯਸਯ ਗਤਾਗਤੈਰਹਰਹਹ ਸੰਕਸ਼ੀਯਤੇ ਜੀਵਿਤਮ*
*ਵਿਆਪਾਰੈਰਬਹੁਕਾਰਯਭਾਰਗੁਰੁਭਿਹ ਕਾਲੋ ਨ ਵਿਗਿਆਯਤੇ।*
*ਦ੍ਰਿਸ਼ਟਵਾ ਜਨਮਜਰਾਵਿਪੱਤਿ ਮਰਣਮ ਤਰਾਸਸ਼ਚ ਨੋਪਤਪਦਿਅਤੇ*
*ਪੀਤਵਾ ਮੋਹਮਈਮ ਪ੍ਰਮਾਦਮਦਿਰਾਮੁੰਮੱਤਭੂਤਮ ਜਗਤ॥*

### ਅਰਥ ਤੇ ਵਿਆਖਿਆ

ਹਰ ਰੋਜ਼ ਸੂਰਜ ਚੜ੍ਹਨ ਤੇ ਛਿਪਣ ਦੇ ਨਾਲ ਸਾਡੀ ਉਮਰ ਘਟਦੀ ਜਾਂਦੀ ਹੈ, ਸੰਸਾਰਕ ਝਮੇਲਿਆਂ ਦੇ ਚੱਕਰ ਵਿਚ ਹੀ ਸਾਰਾ ਸਮਾਂ ਲੰਘਦਾ ਜਾ ਰਿਹਾ ਹੈ, ਜਨਮ, ਬੁਢੇਪੇ ਤੇ ਮੌਤ ਨੂੰ ਵੇਖ ਕੇ ਵੀ ਇਸ ਤੋਂ ਕਿਸੇ ਨੂੰ ਡਰ ਨਹੀਂ ਲੱਗਦਾ (ਕਿਉਂ ਕਿ ਬੁੱਧ ਵਰਗੀਆਂ ਅੱਖਾਂ ਸੰਸਾਰ ਵਿਚ ਦੁਰਲੱਭ ਹਨ, ਕੋਈ ਬੁੱਧ ਹੋਵੇ ਤਾਂ ਜੀਵਨ ਦੀਆਂ ਇਨ੍ਹਾਂ ਅਵਸਥਾਵਾਂ ਨੂੰ ਵੇਖ ਕੇ

ਨਿਰਵਾਣ ਦੇ ਮਾਰਗ 'ਤੇ ਤੁਰੇ), ਇਸ ਲਈ ਮਨੁੱਖ ਦੀ ਇਹ ਹਾਲਤ ਵੇਖ ਕੇ ਏਦਾਂ ਜਾਪਦਾ ਹੈ, ਜਿਵੇਂ ਇਹ ਸਾਰਾ ਸੰਸਾਰ ਅਗਿਆਨਤਾ ਦੀ ਮਸਤੀ ਦੀ ਸ਼ਰਾਬ ਪੀ ਕੇ ਕੁਰਾਹੇ ਪੈ ਗਿਆ ਹੈ।

### ਸੂਤਰ-8

दीना दीनमुखैः सदैव शिशुकैराकृष्टजीर्णाम्बरा
क्रोशद्भिः क्षुधितैर्निरन्न विधुरा दृश्येत चेद् गेहिनी।
याञ्चाभंगभयेन गद्गदलसत्त्रुट्यद्विलीनाक्षरं
को देहीति वदेत्सवदग्धजठरस्यार्थे मनस्वी जनः।।८।।

### ਪੰਜਾਬੀ ਉਚਾਰਣ

*ਦੀਨਾ ਦੀਨਮੁਖੈਹ ਸਦੈਵ ਸ਼ਿਸ਼ੁਕੈਰਾਕ੍ਰਿਸ਼ਟਜੀਰਣਾਂਬਰਾ*
*ਕ੍ਰੋਸ਼ਦਭਿਹ ਕਸ਼ੁਧਿਤੈਰਨਿਰੰਨ ਵਿਧੁਰਾ ਦ੍ਰਿਸ਼ਯੇਤ ਚੇਦ ਗੇਹਿਨੀ।*
*ਯਾਂਚਾਭੰਗਭਯੇਨ ਗਦਗਦਲਸੱਤ੍ਰੁਟਯਦਵਿਲੀਨਾਕਸ਼ਰਮ*
*ਕੋ ਦੇਹੀਤਿ ਵਦੇਤਸਵਦਗਧਜਠਰਸਯਾਰਥੇ ਮਨਸਵੀ ਜਨਹ॥*

### ਅਰਥ ਤੇ ਵਿਆਖਿਆ

ਜਦੋਂ ਭੁੱਖ ਨਾਲ ਵਿਲ੍ਹਕਦੇ ਹੋਏ ਤੇ ਦੀਨ-ਦੁਖਿਆਰਾ ਜਿਹਾ ਮੂੰਹ ਬਣਾਏ ਹੋਏ ਬੱਚੇ ਆਪਣੀ ਮਾਂ ਦੇ ਫਟੇਹਾਲ ਕੱਪੜਿਆਂ ਨੂੰ ਖਿੱਚਦੇ ਹੋਏ ਰੋ ਰਹੇ ਹੁੰਦੇ ਹਨ ਤਾਂ ਅਜਿਹਾ ਕਿਹੜਾ ਸਵੈਮਾਣੀ ਪੁਰਸ਼ ਹੋਵੇਗਾ, ਜੋ ਆਪਣੇ ਬੀਬੀ-ਬੱਚਿਆਂ ਲਈ, ਭਾਵੇਂ ਆਪਣੀ ਜੋਦੜੀ ਨਾਮਨਜ਼ੂਰ ਹੋਣ ਦੇ ਡਰੋਂ ਡਰੇ ਹੋਏ ਗਲੇ ਨਾਲ ਬੜੀ ਹੌਲੀ ਤੇ ਅਸਪਸ਼ਟ ਜਿਹਾ 'ਮੇਰੀ ਮਦਦ ਕਰੋ' ਕਹਿ ਕੇ ਹੀ ਦੂਜਿਆਂ ਅੱਗੇ ਹੱਥ ਅੱਡਣ, ਭੀਖ ਮੰਗਣ ਲਈ ਮਜਬੂਰ ਨਹੀਂ ਹੋ ਜਾਵੇਗਾ। ਭਾਵ ਇਹ ਕਿ ਇਹ ਇਸਤਰੀ ਹੀ ਹੈ, ਜੋ ਬੰਦੇ ਨੂੰ ਕੁਝ ਵੀ ਕਰਨ ਲਈ ਮਜਬੂਰ ਕਰ ਦਿੰਦੀ ਹੈ।

### ਸੂਤਰ-9

निवृत्ता भोगेच्छा पुरुषबहुमानो विगलितः
समाना स्वर्याताः सपदि सुहृदो जीवितसमाः।
शनैर्यष्ट्योत्थानं घनतिमिररुद्धे च नयने
अहो दृष्टः कायस्तदपि मरणापाय चकितः।।९।।

### ਪੰਜਾਬੀ ਉਚਾਰਣ

*ਨਿਵ੍ਰਿਤਾ ਭੋਗੇਛਾ ਪੁਰੁਸ਼ਬਹੁਮਾਨੋ ਵਿਗਲਿਤਹ*
*ਸਮਾਨਾ ਸਵਰਯਾਤਾਹ ਸਪਦਿ ਸੁਹ੍ਰਿਦੋ ਜੀਵਿਤਸਮਾਹ।*
*ਸ਼ਨੈਰਯਸ਼ਟਯੋਥਾਨਮ ਘਨਤਿਮਿਰਰੁੱਧੇ ਚ ਨਯਨੇ*
*ਅਹੋ ਦ੍ਰਿਸ਼ਟਹ ਕਾਯਸਤਦਪਿ ਮਰਣਾਪਾਯ ਚਕਿਤਹ॥*

### ਅਰਥ ਤੇ ਵਿਆਖਿਆ

ਭੋਗ-ਵਿਲਾਸ ਦੀ ਇੱਛਾ ਖ਼ਤਮ ਹੋ ਗਈ ਹੈ, ਮਰਦਪੁਣੇ ਦਾ ਹੰਕਾਰ ਖ਼ਤਮ ਹੋ ਗਿਆ ਹੈ, ਸਾਰੇ ਹਾਣ ਦੇ ਦੋਸਤ-ਮਿੱਤਰ ਸੁਰਗ ਸਿਧਾਰ ਗਏ ਹਨ, ਆਪ ਵੀ ਸੋਟੀ ਦੇ ਸਹਾਰੇ ਹੌਲੀ-

ਹੌਲੀ ਚਲ ਰਿਹਾ ਹੈ, ਅੱਖਾਂ ਦੀ ਨਜ਼ਰ ਘਟ ਗਈ ਹੈ, ਪਰ ਫੇਰ ਵੀ ਜੇਕਰ ਅਜਿਹਾ ਮਨੁੱਖ ਮੌਤ ਦਾ ਨਾਅ ਸੁਣ ਕੇ ਹੀ ਸਹਿਮ ਜਾਂਦਾ ਹੈ ਤੇ ਮਰਨਾ ਨਹੀਂ ਚਾਹੁੰਦਾ, ਤਾਂ ਬੜੀ ਹੈਰਾਨੀ ਹੁੰਦੀ ਹੈ।

### ਸੂਤਰ-10

**हिंसाशून्यमयत्नलभ्यशमनं धात्रा मरुत्कल्पितं**
**व्यालानां, पशवस्तृणांकुरभुजः स्तुष्टाः स्थलीशायनिः।**
**संसारार्णवलंघनक्षमधियां वृत्तिः कृता सा नृणां**
**यामन्वेषयतां प्रायान्ति सततं सर्वे समाप्तिं गुणाः।।१०।।**

### ਪੰਜਾਬੀ ਉਚਾਰਣ

*ਹਿੰਸਾਸ਼ੂਨਯਮਯਤਨਲਭਯਸ਼ਮਨਮ ਧਾਤਰਾ ਮਰੁਤਕਲਪਿਤਮ*
*ਵਿਆਲਾਨਾਮ, ਪਸ਼ਵਸਤ੍ਰਿਣਾਂਕੁਰਭੁਜਹ ਸਤੁਸ਼ਟਾਹ ਸਥਲੀਸ਼ਾਇਨਹ।*
*ਸੰਸਾਰਾਰਣੋਵਲੰਘਨਕਸ਼ਮਧਿਯਾਂ ਵ੍ਰਿੱਤਿਹ ਕ੍ਰਿਤਾ ਸਾ ਨ੍ਰਿਣਾਮ*
*ਯਾਮਨਵੇਸ਼ਯਤਾਮ ਪ੍ਰਾਯਾਂਤਿ ਸਤਤਮ ਸਰਵੇ ਸਮਾਪਤਿਮ ਗੁਣਾਹ॥*

### ਅਰਥ ਤੇ ਵਿਆਖਿਆ

ਸਿਰਜਣਹਾਰ ਪਰਮਾਤਮਾ ਨੇ ਅਹਿਸਾਵਾਦੀ ਤੇ ਸਰਵ-ਵਿਆਪੀ ਹਵਾ ਨੂੰ ਸੱਪਾਂ ਦਾ ਭੋਜਨ ਬਣਾਇਆ, ਸੁੱਕੇ ਤਿਣਕਿਆਂ ਤੇ ਪੱਤਿਆਂ ਨੂੰ ਪਸ਼ੂਆਂ ਦੀ ਖੁਰਾਕ ਬਣਾਇਆ, ਪਰ ਸੰਸਾਰ ਦੇ ਭਵਸਾਗਰ ਨੂੰ ਪਾਰ ਕਰਨ ਵਿਚ ਸਮਰੱਥ ਮਨੁੱਖਾਂ ਅੰਦਰ ਉਹ ਬਿਰਤੀ ਪੈਦਾ ਕੀਤੀ, ਜਿਸ ਦੀ ਭਾਲ ਵਿਚ ਉਨ੍ਹਾਂ ਦੇ ਸਾਰੇ ਗੁਣ ਖ਼ਤਮ ਹੋ ਜਾਂਦੇ ਹਨ। ਉਹ ਬਿਰਤੀ ਹੈ 'ਤ੍ਰਿਸ਼ਨਾ' ਯਾਨੀ ਕਿ ਲਾਲਚ, ਭੁੱਖ, ਜੋ ਕਿ ਕਦੇ ਸ਼ਾਂਤ ਨਹੀਂ ਹੁੰਦੀ, ਨਿੱਤ ਦਿਨ ਸਰੀਰ ਵਿਚ ਫੈਲਣ ਵਾਲੇ ਜ਼ਹਿਰ ਵਾਂਗ ਵਧਦੀ ਹੀ ਜਾਂਦੀ ਹੈ।

### ਸੂਤਰ-11

**न ध्यातं पदमीश्वरस्य विधिवत् संसारविच्छित्तये**
**स्वर्गद्वारकपाटपाटनपटुर्धर्मोऽपि नोपार्जितः।**
**नारपीनपयोधरोरुयुगलं स्वप्नेऽपि नाऽऽलिंगितं**
**मातुः केवलमेव यौवनवनच्छेदे कुठारा वयम्।।११।।**

### ਪੰਜਾਬੀ ਉਚਾਰਣ

*ਨ ਧਿਆਤਮ ਪਦਮੀਸ਼ਵਰਸਯ ਵਿਧਿਵਤ ਸੰਸਾਰਵਿੱਛਿੱਤਏ*
*ਸਵਰਗਦਵਾਰਕਪਾਟਪਾਟਨਪਟੁਰਧਰਮੋਅਪਿ ਨੋਪਾਰਜਿਤਹ।*
*ਨਾਰਪੀਨਪਯੋਧਰੋਰੁਯੁਗਲਮ ਸਵਪਨੇਅਪਿ ਨਾਅਲਿੰਗਿਤਮ*
*ਮਾਤੁਹ ਕੇਵਲਮੇਵ ਯੌਵਨਵਨੱਛੇਦੇ ਕੁਠਾਰਾ ਵਯਮ॥*

### ਅਰਥ ਤੇ ਵਿਆਖਿਆ

ਜਿਸ ਮਨੁੱਖ ਨੇ ਸੰਸਾਰਕ ਬੰਧਨਾਂ ਤੋਂ ਮੁਕਤੀ ਪ੍ਰਾਪਤ ਕਰਨ ਲਈ ਪਰਮਾਤਮਾ ਦੇ ਚਰਨਾਂ ਦਾ ਧਿਆਨ ਨਹੀਂ ਕੀਤਾ, ਨਾ ਹੀ ਸੁਰਗਾਂ ਨੂੰ ਜਾਣ ਦਾ ਹੱਕਦਾਰ ਬਣਨ ਲਈ ਧਰਮ ਦੇ ਮਾਰਗ 'ਤੇ ਚੱਲਿਆ, ਤੇ ਜਿਸ ਨੇ ਇਸਤਰੀ ਦਾ ਦੇਹ-ਸੁੱਖ ਵੀ ਨਹੀਂ ਮਾਣਿਆ, ਤਾਂ

ਸਮਝ ਲਓ ਕਿ ਉਹ ਮਨੁੱਖ ਸਿਰਫ਼ ਆਪਣੀ ਮਾਂ ਦੀ ਕੁੱਖ ਨੂੰ ਦਾਗ਼ ਲਾਉਣ ਲਈ ਤੇ ਉਸ ਦੇ ਜੋਬਨ-ਰੂਪੀ ਬਿਰਖ ਨੂੰ ਕੱਟ ਸੁੱਟਣ ਵਾਲੇ ਲੱਕੜਹਾਰੇ ਦੇ ਰੂਪ ਵਿਚ ਹੀ ਪੈਦਾ ਹੋਇਆ, ਭਾਵ ਕਿ ਉਸ ਨੇ ਆਪਣੀ ਮਾਂ ਦੀ ਕੁੱਖੋਂ ਪੈਦਾ ਹੋ ਕੇ ਸਿਰਫ਼ ਮਾਂ ਦੀ ਜਵਾਨੀ ਨੂੰ ਢਾਲਿਆ ਹੀ ਹੈ, ਹੋਰ ਕੋਈ ਸਾਰਥਕ ਕੰਮ ਨਹੀਂ ਕੀਤਾ।

### ਸੂਤਰ-12

भोगा न भुक्ता वयमेव भुक्ता
स्तपो न तप्तं वयमेव तप्ताः।
कालो न यातो वयमेव यातास्तृष्णा
न जीर्णा वयमेव जीर्णाः।।१२।।

### ਪੰਜਾਬੀ ਉਚਾਰਣ

*ਭੋਗਾ ਨ ਭੁਕਤਾ ਵਯਮੇਵ ਭੁਕਤਾ*
*ਸਤਪੋ ਨ ਤਪਤਮ ਵਯਮੇਵ ਤਪਤਾਹ।*
*ਕਾਲੋ ਨ ਯਾਤੋ ਵਯਮੇਵ ਯਾਤਾਸਤ੍ਰਿਸ਼ਣਾ*
*ਨ ਜੀਰਣਾ ਵਯਮੇਵ ਜੀਰਣਾਹ॥*

### ਅਰਥ ਤੇ ਵਿਆਖਿਆ

ਮਨੁੱਖ ਕਦੇ ਵੀ ਵਿਸ਼ਿਆਂ-ਵਿਲਾਸਾਂ ਨੂੰ ਪੂਰੀ ਤਰ੍ਹਾਂ ਨਹੀਂ ਭੋਗ ਸਕਿਆ, ਵਿਸ਼ਿਆਂ-ਵਿਲਾਸਾਂ ਨੇ ਹੀ ਉਸ ਨੂੰ ਭੋਗਿਆ ਹੈ, ਮਨੁੱਖ ਕਦੇ ਤਪ ਨਹੀਂ ਕਰ ਸਕਿਆ ਹੈ, ਪਰ ਤਪ ਨੇ ਹੀ ਉਸ ਨੂੰ ਤਪਾਇਆ ਹੈ, ਸਮਾਂ ਕਦੇ ਨਹੀਂ ਬਤੀਤ ਹੋਇਆ, ਮਨੁੱਖ ਹੀ ਬਤੀਤ ਹੋਇਆ ਹੈ, ਇਸੇ ਤਰ੍ਹਾਂ ਤ੍ਰਿਸ਼ਨਾ ਕਦੇ ਵੀ ਖ਼ਤਮ ਨਹੀਂ ਹੋਈ, ਸਗੋਂ ਮਨੁੱਖ ਹੀ ਖ਼ਤਮ ਹੋਇਆ ਹੈ।

### ਸੂਤਰ-13

क्षान्तं न क्षमया गृहोचितसुखं त्यक्तं न सन्तोषतः
सोढा दुःसहशीततातपवनक्लेशा न तप्तं तपः।
ध्यातं वित्तमहर्निशं नियमित प्राणैर्न शम्भोः पदं
तत्तत्कर्मकृतं यदैव मुनिभिस्तैस्तैः फलैर्वञ्चितम्।।१३।।

### ਪੰਜਾਬੀ ਉਚਾਰਣ

*ਕਸ਼ਾਂਤਮ ਨ ਕਸ਼ਮਯਾ ਗ੍ਰਿਹੋਚਿਤਸੁਖਮ ਤਿਅਕਤਮ ਨ ਸੰਤੋਸ਼ਤਹ*
*ਸੋਢਾ ਦੁਹਸਹਸ਼ੀਤਤਾਤਪਵਨਕਲੇਸ਼ਾ ਨ ਤਪਤਮ ਤਪਹ।*
*ਧਿਆਤਮ ਵਿੱਤਮਹਰਨਿਸ਼ਮ ਨਿਯਮਿਤ ਪ੍ਰਾਣੈਰਨ ਸ਼ੰਭੋਹ ਪਦਮ*
*ਤੱਤਤਕਰਮਕ੍ਰਿਤਮ ਯਦੈਵ ਮੁਨਿਭਿਸਤੈਸਤੈਹ ਫਲੈਰਵੰਚਿਤਮ॥*

### ਅਰਥ ਤੇ ਵਿਆਖਿਆ

ਅਸੀਂ ਸਹਿਣ ਤਾਂ ਕੀਤਾ ਪਰ ਖਿਮਾ-ਭਾਵਨਾ ਨਾਲ ਨਹੀਂ, ਸਗੋਂ ਅਸਮਰੱਥਤਾ ਵਿਚ, ਗ੍ਰਿਹਸਥ-ਸੁੱਖ ਨੂੰ ਤਿਆਗਿਆ ਤਾਂ ਸਹੀ, ਪਰ ਸੰਤੋਖ-ਭਾਵ ਨਾਲ ਨਹੀਂ, ਸਗੋਂ ਦਲਿੱਦਰਤਾ

ਕਰਕੇ, ਠੰਢ, ਮੀਂਹ-ਝੱਖੜ ਤੇ ਗਰਮੀ ਦੇ ਥਪੇੜਿਆਂ ਨੂੰ ਤਾਂ ਝੱਲਿਆ, ਪਰ ਤਪੇ ਨਹੀਂ (ਭਾਵ ਤਪ ਨਹੀਂ ਕੀਤਾ), ਅਸੀਂ ਧਿਆਨ-ਸਾਧਨਾ ਤਾਂ ਕੀਤੀ ਪਰ ਸਿਰਫ਼ ਧਨ-ਦੌਲਤ ਦੀ, ਪ੍ਰਾਣਾਯਾਮ ਨਾਲ ਭਗਵਾਨ ਸ਼ੰਕਰ ਦੇ ਚਰਨਾਂ ਦੀ ਨਹੀਂ। ਇਸ ਤਰ੍ਹਾਂ ਭਾਵੇਂ ਅਸੀਂ ਸਾਰੇ ਕੰਮ ਰਿਸ਼ੀਆਂ-ਮੁਨੀਆਂ ਵਾਲੇ ਹੀ ਕੀਤੇ, ਪਰ ਤਾਂ ਵੀ ਸਾਨੂੰ ਉਨ੍ਹਾਂ ਵਰਗਾ ਫਲ ਨਹੀਂ ਮਿਲਿਆ, ਕਿਉਂ? ਕਿਉਂਕਿ ਅਸੀਂ ਇਹ ਸਭ ਭਾਵਨਾ ਨਾਲ, ਸੱਚੀ ਨੀਅਤ ਨਾਲ ਨਹੀਂ ਕੀਤਾ, ਸਗੋਂ ਆਪਣੀ ਕਿਸੇ ਕਮਜ਼ੋਰੀ ਜਾਂ ਸਵਾਰਥ ਕਰਕੇ ਕੀਤਾ।

### ਸੂਤਰ-14

**बलिभिर्मुखक्रान्तं पलितैनाङ्कितं शिरः।**
**गात्राणि शिथिलायन्ते तृष्णैका तरुणायते।।१४।।**

### ਪੰਜਾਬੀ ਉਚਾਰਣ

*ਬਲਿਭਿਰਮੁਖਕ੍ਰਾਂਤਮ ਪਲਿਤੈਨਾਂਕਿਤਮ ਸ਼ਿਰਹ।*
*ਗਾਤਰਾਣਿ ਸ਼ਿਥਿਲਾਯੰਤੇ ਤ੍ਰਿਸ਼ਣੈਕਾ ਤਰੁਣਾਯਤੇ॥*

### ਅਰਥ ਤੇ ਵਿਆਖਿਆ

ਸਾਡੇ ਸਰੀਰ ਵਿਚ ਕਮਜ਼ੋਰੀ ਆ ਜਾਂਦੀ ਹੈ, ਚਿਹਰੇ 'ਤੇ ਝੁਰੜੀਆਂ ਪੈ ਜਾਂਦੀਆਂ ਹਨ, ਸਿਰ ਦੇ ਵਾਲ ਚਿੱਟੇ ਹੋ ਜਾਂਦੇ ਹਨ, ਬੁਢੇਪਾ ਸਰੀਰ ਨੂੰ ਨਿਢਾਲ ਕਰ ਦਿੰਦਾ ਹੈ, ਪਰ ਏਨਾ ਹੋਣ 'ਤੇ ਵੀ ਸਾਡੀ ਤ੍ਰਿਸ਼ਨਾ ਨਹੀਂ ਘਟਦੀ, ਉਸ ਦਾ ਪ੍ਰਭਾਵ ਨਹੀਂ ਘਟਦਾ, ਉਹ ਹਮੇਸ਼ਾ ਹੀ ਜਵਾਨ ਬਣੀ ਰਹਿੰਦੀ ਹੈ। ਦੂਜੇ ਸ਼ਬਦਾਂ ਵਿਚ, ਅਸੀਂ ਮਰ ਰਹੇ ਹੁੰਦੇ ਹਾਂ, ਤੇ ਅਖ਼ੀਰ ਮਰ ਹੀ ਜਾਂਦੇ ਹਾਂ, ਪਰ ਤ੍ਰਿਸ਼ਨਾ ਨਿੱਤ ਜਵਾਨ ਹੁੰਦੀ ਜਾਂਦੀ ਹੈ ਤੇ ਕਦੇ ਨਹੀਂ ਮਰਦੀ, ਸਗੋਂ ਇਸ ਦੀ ਭੁੱਖ ਹਰੇਕ ਲਾਲਸਾ ਦੀ ਪੂਰਤੀ ਦੇ ਨਾਲ ਹੋਰ-ਹੋਰ ਵਧਦੀ ਜਾਂਦੀ ਹੈ।

### ਸੂਤਰ-15

**येनैवाम्बरखण्डेन संवीतो निशि चन्द्रमाः।**
**तेनैव च दिवा भानुरहो दौर्गत्यमेतयोः।।१५।।**

### ਪੰਜਾਬੀ ਉਚਾਰਣ

*ਯੇਨੈਵਾਂਬਰਖੰਡੇਨ ਸੰਵੀਤੋ ਨਿਸ਼ਿ ਚੰਦਰਮਾਹ।*
*ਤੇਨੈਵ ਚ ਦਿਵਾ ਭਾਨੁਰਹੋ ਦੌਰਗਤਯਮੇਤਯੋਹ॥*

### ਅਰਥ ਤੇ ਵਿਆਖਿਆ

ਰਾਤ ਵੇਲੇ ਚੰਨ੍ਹ ਜਿਸ ਆਕਾਸ਼-ਰੂਪੀ ਚਾਦਰ ਨਾਲ ਆਪਣੇ ਆਪ ਨੂੰ ਢਕਦਾ ਹੈ, ਉਸੇ ਚਾਦਰ ਨਾਲ ਦਿਨ ਵੇਲੇ ਸੂਰਜ ਖ਼ੁਦ ਨੂੰ ਕੱਜਦਾ ਹੈ। ਹੈਰਾਨੀ ਦੀ ਗੱਲ ਹੈ ਕਿ ਪੂਰੇ ਸੰਸਾਰ ਨੂੰ ਰੋਸ਼ਨ ਕਰਨ ਵਾਲੇ ਇਨ੍ਹਾਂ ਦੋਨਾਂ ਜੋਤੀ-ਸਰੂਪਾਂ ਨੂੰ ਵੀ ਕਿਸੇ ਦਾ ਸਹਾਰਾ ਲੈਣਾ ਪੈਂਦਾ ਹੈ। ਭਾਵ ਇਹ ਕਿ ਹਰ ਬ੍ਰਹਿਮੰਡੀ ਵਸਤੂ ਤੇ ਵਰਤਾਰਾ ਕਿਸੇ ਹੋਰ ਵੱਡੀ ਤਾਕਤ ਦੇ ਅਧੀਨ ਹੈ ਤੇ ਸਾਰਾ ਬ੍ਰਹਿਮੰਡ ਉਸ 'ਇਕ' ਪਰਮਾਤਮਾ ਦੇ ਅਧੀਨ ਹੀ ਹੈ।

## ਸੂਤਰ-16

अवश्यं यातारश्चिरतरमुषित्वाऽपि विषया
वियोगे को भदस्त्यजति न मनो यत्स्वयममून्।
व्रजन्तः स्वातन्त्र्यादतुलपरितापाय मनसः
स्वयंत्यक्ता ह्येते शमसुखमनन्तं विदधति।।१६।।

### ਪੰਜਾਬੀ ਉਚਾਰਣ

*ਅਵਸ਼ਯਮ ਯਾਤਾਰਸ਼ਚਿਰਤਰਮੁਸ਼ਿਤਵਾਅਪਿ ਵਿਸ਼ਯਾ*
*ਵਿਯੋਗੇ ਕੋ ਭਦਸਤਯਜਤਿ ਨ ਮਨੋ ਯਤਸਵਯਮਮੂਨ।*
*ਵ੍ਰਜੰਤਹ ਸਵਾਤੰਤ੍ਰਯਾਦਤੁਲਪਰਿਤਾਪਾਯ ਮਨਸਹ*
*ਸਵਯੰਤਕਤਾ ਹਯੇਤੇ ਸ਼ਮਸੁਖਮਨੰਤਮ ਵਿਦਧਤਿ॥*

### ਅਰਥ ਤੇ ਵਿਆਖਿਆ

ਅਸੀਂ ਜਿਨ੍ਹਾਂ ਵਿਸ਼ਿਆਂ-ਵਿਲਾਸਾਂ ਨੂੰ ਲੰਮੇ ਸਮੇਂ ਤੱਕ ਭੋਗਦੇ ਰਹਿੰਦੇ ਹਾਂ, ਅਖ਼ੀਰ ਉਹ ਸਾਰੇ ਵਿਸ਼ੇ-ਵਿਲਾਸ ਸਾਡੀ ਸਰੀਰਕ ਸਮਰੱਥਾ ਖ਼ਤਮ ਹੋ ਜਾਣ 'ਤੇ ਸਾਨੂੰ ਆਪੇ ਛੱਡ ਜਾਂਦੇ ਹਨ, ਤਾਂ ਫੇਰ ਕਿਉਂ ਨਾ ਅਸੀਂ ਹੀ ਉਨ੍ਹਾਂ ਨੂੰ ਪਹਿਲਾਂ ਛੱਡ ਦੇਈਏ, ਇਹਦੇ ਵਿਚ ਸਾਡਾ ਭਲਾ ਹੀ ਹੈ, ਨੁਕਸਾਨ ਨਹੀਂ! ਪਰ ਫੇਰ ਵੀ ਅਸੀਂ ਉਨ੍ਹਾਂ ਨੂੰ ਛੱਡਣ ਨੂੰ ਤਿਆਰ ਨਹੀਂ ਹੁੰਦੇ। ਸੱਚ ਇਹ ਹੈ ਕਿ ਜਦੋਂ ਅਸੀਂ ਆਪਣੀ ਮਰਜ਼ੀ ਨਾਲ ਵਿਸ਼ਿਆਂ-ਵਿਲਾਸਾਂ ਦਾ ਤਿਆਗ ਕਰਦੇ ਹਾਂ ਤਾਂ ਸਾਨੂੰ ਬੇਅੰਤ ਸੁਖ-ਸ਼ਾਂਤੀ ਦੀ ਪ੍ਰਾਪਤੀ ਹੁੰਦੀ ਹੈ, ਪਰ ਜਦੋਂ ਵਿਸ਼ੇ-ਵਿਲਾਸ ਸਾਨੂੰ ਛੱਡਣ ਤਾਂ ਘੋਰ ਦੁੱਖ ਪ੍ਰਾਪਤ ਹੁੰਦਾ ਹੈ, ਕਿਉਂ ਕਿ ਵਿਸ਼ੇ-ਵਿਲਾਸ ਸਾਨੂੰ ਓਨੀ ਦੇਰ ਨਹੀਂ ਛੱਡਦੇ ਜਿੰਨੀ ਦੇਰ ਅਸੀਂ ਅੰਦਰੋਂ-ਬਾਹਰੋਂ ਖੋਖਲੇ ਨਹੀਂ ਹੋ ਜਾਂਦੇ।

## ਸੂਤਰ-17

विवेकव्याकोशे विदधतिशमे शाम्यति तृषा
परिष्वंगे तुंगे प्रसरतितरां सा परिणतिः।
जराजीर्णैश्वर्यग्रसनगहनाक्षेपकृपणस्तृषापात्रं
यस्यां भवति मरुतामप्यधिपतिः।।१७।।

### ਪੰਜਾਬੀ ਉਚਾਰਣ

*ਵਿਵੇਕਵਯਾਕੋਸ਼ੇ ਵਿਦਧਤਿਸ਼ਮੇ ਸ਼ਾਮਯਤਿ ਤ੍ਰਿਸ਼ਾ*
*ਪਰਿਸ਼ਵੰਗੇ ਤੁੰਗੇ ਪ੍ਰਸਰਤਿਤਰਾਮ ਸਾ ਪਰਿਣਤਿਹ।*
*ਜਰਾਜੀਰਣੈਸ਼ਵਰਯਗ੍ਰਸਨਗਹਨਾਕਸ਼ੇਪਕ੍ਰਿਪਣਸਤ੍ਰਿਸ਼ਾਪਾਤ੍ਰਮ*
*ਯਸਯਾਮ ਭਵਤਿ ਮਰੁਤਾਮਪਯਧਿਪਤਿਹ॥*

### ਅਰਥ ਤੇ ਵਿਆਖਿਆ

ਸਾਡੇ ਅੰਦਰ ਬਿਬੇਕ (ਸੱਚ-ਝੂਠ ਦਾ ਗਿਆਨ) ਪੈਦਾ ਹੋਣ ਨਾਲ ਸ਼ਾਂਤੀ ਦਾ ਸੰਚਾਰ ਹੁੰਦਾ ਹੈ, ਜਿਸ ਨਾਲ ਤ੍ਰਿਸ਼ਨਾ ਸ਼ਾਂਤ ਹੁੰਦੀ ਹੈ। ਪਰ ਜੇ ਸਾਡੇ ਅੰਦਰ ਬਿਬੇਕ ਅਜੇ ਨਹੀਂ

ਜਾਗਿਆ ਹੈ, ਤਾਂ ਅਸੀਂ ਆਪਣੀ ਤ੍ਰਿਸ਼ਨਾ ਨਾਲ ਹੀ ਲਿਪਟੇ ਰਹਿੰਦੇ ਹਾਂ, ਜੋ ਕਿ ਨਿੱਤ ਦਿਨ ਵਧਦੀ ਹੀ ਰਹਿੰਦੀ ਹੈ। ਫੇਰ ਭਾਵੇਂ ਬੁਢੇਪੇ ਵਿਚ ਸਾਨੂੰ ਵਿਸ਼ੇ-ਵਿਲਾਸ ਚੰਗੇ ਨਾ ਲੱਗਣ, ਤਾਂ ਵੀ ਤ੍ਰਿਸ਼ਨਾ ਖ਼ਤਮ ਨਹੀਂ ਹੁੰਦੀ। ਜਿੰਨੀ ਦੇਰ ਬਿਬੇਕ ਪੈਦਾ ਨਹੀਂ ਹੁੰਦਾ, ਇੰਦਰ ਵੀ ਤ੍ਰਿਸ਼ਨਾ ਨੂੰ ਜਿੱਤ ਨਹੀਂ ਸਕਦਾ, ਸਗੋਂ ਉਸਦੇ ਅਧੀਨ ਹੋ ਕੇ ਰਹਿ ਜਾਂਦਾ ਹੈ।

### ਸੂਤਰ-18

भिक्षाशनं तदपि नीरसमेकवारं
शय्या च भूः परिजनो निजदेहमात्रम्।
वस्त्रं जीर्णशतखण्डमयी च कन्था
हा हा तथापि विषयान्न परित्यजन्ति।।१८।।

### ਪੰਜਾਬੀ ਉਚਾਰਣ

*ਭਿਕਸ਼ਾਸ਼ਨਮ ਤਦਪਿ ਨੀਰਸਮੇਕਵਾਰਮ*
*ਸ਼ਯਾ ਚ ਭੂਹ ਪਰਿਜਨੋ ਨਿਜਦੇਹਮਾਤਰਮ।*
*ਵਸਤਰਮ ਜੀਰਣਸ਼ਤਖੰਡਮਈ ਚ ਕੰਥਾ*
*ਹਾ ਹਾ ਤਥਾਪਿ ਵਿਸ਼ਯਾਂਨ ਪਰਿਤਯਜੰਤਿ॥*

### ਅਰਥ ਤੇ ਵਿਆਖਿਆ

ਦਿਨ ਵਿਚ ਇਕ ਡੰਗ ਰੋਟੀ ਖਾਣੀ, ਉਹ ਵੀ ਭੀਖ ਮੰਗ-ਮੰਗ ਕੇ ਰੁੱਖੀ-ਸੁੱਕੀ, ਸੌਣਾ ਵੀ ਜ਼ਮੀਨ 'ਤੇ ਹੀ, ਟੱਬਰ ਦੇ ਨਾਂ 'ਤੇ ਵੀ ਬਸ ਖ਼ੁਦ 'ਕੱਲਮ-'ਕੱਲਾ, ਕੱਪੜਿਆਂ ਦ ਨਾਂ 'ਤੇ ਤਨ 'ਤੇ ਲਿਪਟੀਆਂ ਕੁਝ ਲੀਰਾਂ ਆਦਿ, ਇਸ ਤਰ੍ਹਾਂ ਦੀ ਬਦ ਤੋਂ ਬਦਤਰ ਹਾਲਤ ਵਿਚ ਰਹਿੰਦੇ ਹੋਏ, ਜੀਵਨ ਕੱਟਦੇ ਹੋਏ ਵੀ ਜ ਮਨੁੱਖ ਵਿਸ਼ਿਆਂ-ਵਾਸਨਾਵਾਂ ਦੀ ਤ੍ਰਿਸ਼ਨਾ ਵਿਚ ਹੀ ਜੀਅ ਰਿਹਾ ਹੈ, ਤਾਂ ਹੈਰਾਨੀ ਹੈ। ਭਾਵ ਇਹ ਕਿ ਤ੍ਰਿਸ਼ਨਾ ਅਮੀਰ-ਗ਼ਰੀਬ, ਬੁੱਢਾ-ਜਵਾਨ, ਜਾਤ-ਕੁਜਾਤ ਕੁਝ ਨਹੀਂ ਦੇਖਦੀ, ਇਹ ਅਬਿਬੇਕ ਨਾਲ ਪੈਦਾ ਹੁੰਦੀ ਹੈ ਤੇ ਬਿਬੇਕ ਨਾਲ ਖ਼ਤਮ।

### ਸੂਤਰ-19

स्तनौ मांसग्रन्थी कनककलशावित्युपमितौ
मुखं श्लेष्मागारं तदपि च शशांकेन तुलितम्।
स्रवन्मूत्रक्लिन्नं करिवरकरस्पर्धिजघनमहो
निन्द्यं रूपं कविजनविशेषैर्गुरूकृतम्।।१९।।

### ਪੰਜਾਬੀ ਉਚਾਰਣ

*ਸਤਨੌ ਮਾਂਸਗ੍ਰੰਥੀ ਕਨਕਕਲਸ਼ਾਵਿਤਯੁਪਮਿਤੌ*
*ਮੁਖਮ ਸ਼ਲੇਸ਼ਮਾਗਾਰਮ ਤਦਪਿ ਚ ਸ਼ਸ਼ਾਂਕੇਨ ਤੁਲਿਤਮ।*
*ਸਰਵੰਮੂਤਰਕਲਿੰਨਮ ਕਰਿਵਰਕਰਸਪਰਧਿਜਘਨਮਹੋ*
*ਨਿੰਦਿਅਮ ਰੂਪਮ ਕਵਿਜਨਵਿਸ਼ੇਸ਼ੈਰਗੁਰੂਕ੍ਰਿਤਮ॥*

### ਅਰਥ ਤੇ ਵਿਆਖਿਆ

ਮਾਸ ਦੇ ਲੋਥੜੇ ਵਰਗੀਆਂ ਛਾਤੀਆਂ ਨੂੰ ਸੋਨੇ ਦੇ ਕਲਸ਼ ਦਾ ਵਿਸ਼ੇਸ਼ਣ ਦਿੱਤਾ, ਖ਼ੁਸ਼ਕੀ ਤੇ ਥੁੱਕ ਨਾਲ ਭਰੇ ਚਿਹਰੇ ਨੂੰ ਚੰਨ ਨਾਲ ਤੁਲਨਾ ਦਿੱਤੀ, ਮਲੀਨ ਲੱਤਾਂ ਤੇ ਪੱਟਾਂ ਨੂੰ ਹਾਥੀ ਦੀ

ਮੂੰਢ ਦੀ ਉਪਮਾ ਦਿੱਤੀ, ਇਸ ਪ੍ਰਕਾਰ ਇਸਤਰੀਆਂ ਦੇ ਮਲੀਨ ਤੇ ਨਿੰਦਣਯੋਗ ਰੂਪ ਨੂੰ ਕਵੀਆਂ ਨੇ ਕਿਨਾ ਵਧਾ-ਚੜ੍ਹਾ ਕੇ ਬਿਆਨਿਆ ਹੈ, ਇਹ ਵੇਖ ਕੇ ਹੈਰਾਨੀ ਹੁੰਦੀ ਹੈ।

## ਸੂਤਰ-20

अजानदात्म्यं पततु शलभो दीपदहने
य मीनोऽप्यज्ञानाद् बडिशयुतमश्नातु पिशितम्।
विजानन्तोऽप्येते वयमिह विपज्जालजटिलाः
नमुञ्चामः कामानहह! गहनो मोहमहिमा।।२०।।

### ਪੰਜਾਬੀ ਉਚਾਰਣ

*ਅਜਾਨਦਾਆਤਮਯਮ ਪਤਤੁ ਸ਼ਲਭੋ ਦੀਪਦਹਨੇ*
*ਸ ਮੀਨੋਅੱਪਯਗਿਆਨਾਦ ਬੜਿਸ਼ਯੁਤਮਸ਼ਨਾਤੁ ਪਿਸ਼ਿਤਮ।*
*ਵਿਜਾਨੰਤੋਅਪਯੇਤੇ ਵਯਮਿਹ ਵਿਪੱਜਾਲਜਟਿਲਾਹ*
*ਨਮੁੰਚਾਮਹ ਕਾਮਾਨਹਹ! ਗਹਨੋ ਮੋਹਮਹਿਮਾ॥*

### ਅਰਥ ਤੇ ਵਿਆਖਿਆ

ਅੱਗ ਦੀ 'ਕਰਨੀ' ਨੂੰ ਨਾ ਜਾਣਦਾ ਹੋਇਆ ਪਤੰਗਾ ਭਾਵੇਂ ਆਪਣੇ-ਆਪ ਨੂੰ ਦੀਵੇ ਦੀ ਲੋਅ ਵਿਚ ਸਾੜ ਲਵੇ, ਪਰ ਉਹ ਲੋਅ ਦਾ ਮੋਹ ਨਹੀਂ ਛੱਡਦਾ, ਮੱਛੀ ਵੀ ਕਾਂਟੇ ਵਿਚ ਲੱਗੇ ਚਾਰੇ ਨੂੰ ਖਾਣ ਦੇ ਲਾਲਚ ਵਿਚ ਕਾਂਟੇ ਨੂੰ ਖ਼ੁਦ ਆਪਣੇ ਗਲੇ ਵਿਚ ਭਾਵੇਂ ਫਸਾ ਲਵੇ, ਪਰ ਉਹ ਚਾਰੇ ਵਾਲੇ ਮਾਸ ਦਾ ਮੋਹ ਨਹੀਂ ਛੱਡਦੀ। ਇਸੇ ਪ੍ਰਕਾਰ ਅਸੀਂ ਵੀ ਆਪਣੀਆਂ ਇੱਛਾਵਾਂ-ਤ੍ਰਿਸ਼ਨਾਵਾਂ ਨੂੰ 'ਦੁੱਖਾਂ ਦਾ ਜਾਲ' ਜਾਣਦੇ ਹੋਏ ਵੀ ਉਨ੍ਹਾਂ ਨੂੰ ਛੱਡਣ ਲਈ ਤਿਆਰ ਨਹੀਂ ਹੁੰਦੇ ਹਾਂ। ਓਹੋ! ਮੋਹ ਦੀ ਮਹਿਮਾ ਕਥੀ ਨਹੀਂ ਜਾ ਸਕਦਾ, ਇਹ ਵੱਡੇ-ਵੱਡਿਆਂ ਨੂੰ ਡੋਬ ਦਿੰਦਾ ਹੈ।

## ਸੂਤਰ-21

फलमलमशनाय स्वादु पानाय तोयं
शयनमवनिपृष्ठं वल्कले वाससी च।
नवघनमधुपानभ्रान्तसर्वेन्द्रियाणा—
मविनयमनुमन्तु नोत्सहे दुर्जनानाम्।।२१।।

### ਪੰਜਾਬੀ ਉਚਾਰਣ

*ਫਲਮਲਮਸ਼ਨਾਯ ਸਵਾਦੁ ਪਾਨਾਯ ਤੋਯਮ*
*ਸ਼ਯਨਮਵਨਿਪ੍ਰਿਸ਼ਠਮ ਵਲਕਲੇ ਵਾਸਸੀ ਚ।*
*ਨਵਘਨਮਧੁਪਾਨਭ੍ਰਾਂਤਸਰਵੇਂਦਰਿਯਾਣਾ-*
*ਮਵਿਨਯਮਨੁਮੰਤੁ ਨੋਤਸਹੇ ਦੁਰਜਨਾਨਾਮ॥*

### ਅਰਥ ਤੇ ਵਿਆਖਿਆ

ਜਦੋਂ ਸਾਨੂੰ ਕੁਦਰਤ ਵੱਲੋਂ ਭੋਜਨ ਲਈ ਫਲ, ਪੀਣ ਲਈ ਠੰਢਾ-ਮਿੱਠਾ ਪਾਣੀ, ਸੌਣ ਲਈ ਧਰਤੀ, ਪਹਿਣਨ ਲਈ ਬਿਰਖਾਂ ਦੇ ਪੱਤੇ ਤੇ ਸੱਕ ਆਦਿ ਲੋੜੀਂਦੀ ਮਾਤਰਾ ਵਿਚ ਮਿਲੇ

ਹੁਏ ਹਨ, ਤਾਂ ਫੇਰ ਭਲਾ ਅਸੀਂ ਧਨ-ਦੌਲਤ ਦੇ ਨਸ਼ੇ ਵਿਚ ਚੂਰ ਹੋਛੇ ਤੇ ਹੰਕਾਰੀ ਧਨਾਢਾਂ ਹੱਥੋਂ ਬੇਇਜ਼ਤੀ ਕਿਉਂ ਸਹੀਏ?

### ਸੂਤਰ-22

विपुलहृदयैधन्यैः कैश्चिज्जगज्जनितं पुरा
विधृतमपरैर्दत्तं चान्यैर्विजित्य तृणं यथा।
इह हि भुवनान्यन्ये धीराश्चतुर्दश भुञ्जते
कतिपयपुरस्वाम्ये पुंसां क एष मदज्वरः।।२२।।

### ਪੰਜਾਬੀ ਉਚਾਰਣ

*ਵਿਪੁਲਹ੍ਰਿਦਯੈਧਨਯੈਹ ਕੈਸ਼ਚਿੱਜਗੱਜਨਿਤਮ ਪੁਰਾ*
*ਵਿਧ੍ਰਿਤਮਪਰੈਰਦੱਤਮ ਚਾਨਯੈਰਵਿਜਿਤਯ ਤ੍ਰਿਣਮ ਯਥਾ।*
*ਇਹ ਹਿ ਭੁਵਨਾਨਯਨਯੇ ਧੀਰਾਸ਼ਚਤੁਰਦਸ਼ ਭੁੰਜਤੇ।*
*ਕਤਿਪਯਪੁਰਸਵਾਮਯੇ ਪੁੰਸਾਮ ਕ ਏਸ਼ ਮਦੱਜਵਰਹ॥*

### ਅਰਥ ਤੇ ਵਿਆਖਿਆ

ਸੰਸਾਰ ਦੀ ਮਹਿਮਾ ਵੀ ਕਿੱਡੀ ਵਿਲੱਖਣ ਹੈ- ਪੁਰਾਤਨ ਸਮਿਆਂ ਵਿਚ ਇਸ ਨੂੰ ਉਦਾਰ-ਚਿੱਤ ਵਾਲੇ ਕੁਝ ਮਹਾਂਪੁਰਖਾਂ ਨੇ ਅਪਨਾਇਆ, ਕੁਝ ਲੋਕਾਂ ਨੇ ਇਸ ਨੂੰ ਵਰਤਿਆ ਤੇ ਜ਼ਿਆਦਾਤਰ ਲੋਕਾਂ ਨੇ ਇਸ ਨੂੰ ਜਿੱਤ ਕੇ ਸੁੱਕੇ ਤਿਣਕਿਆਂ ਦੀ ਤਰ੍ਹਾਂ ਹੋਰਾਂ ਨੂੰ ਦੇ ਦਿੱਤਾ। ਅੱਜ ਵੀ ਕੁਝ ਧੀਰਜਵਾਨ ਰਾਜੇ-ਮਹਾਰਾਜੇ ਹਨ, ਜਿਹੜੇ ਚੌਦ੍ਹਾਂ ਮੰਡਲਾਂ (ਸੰਸਾਰਾਂ) ਵਿਚ ਆਪਣਾ ਸਾਮਰਾਜ ਸਥਾਪਤ ਕਰ ਕੇ ਵੀ ਭੋਰਾ ਹੰਕਾਰ ਨਹੀਂ ਕਰਦੇ, ਜਦ ਕਿ ਅਸੀਂ ਮਨੁੱਖ ਭੋਰਾ ਕੁ ਜ਼ਮੀਨ ਦੇ ਮਾਲਕ ਬਣ ਕੇ ਵੀ ਹੰਕਾਰ ਨਾਲ ਭਰ ਜਾਂਦੇ ਹਾਂ।

### ਸੂਤਰ-23

त्वं राजा वयमप्युपासितगुरुप्रज्ञाभिनोन्नताः
ख्यातस्त्वं विभवैर्यशांसि कवयो दिक्षु प्रतन्वन्ति नः।
इत्थं मानधनातिदूरमुभयोरप्यावयोरन्तरं
यद्यस्मासु पराङ्मुखोऽसि वयमप्येकान्ततो निस्पृहा।।२३।।

### ਪੰਜਾਬੀ ਉਚਾਰਣ

*ਤਵਮ ਰਾਜਾ ਵਯਮਪਯੁਪਾਸਿਤਗੁਰੁਪ੍ਰਗਿਆਭਿਮਨੋਂਨਤਾਹ*
*ਖਿਆਤਸਤਵਮ ਵਿਭਵੈਰਯਸ਼ਾਂਸਿ ਕਵਯੋ ਦਿਕਸ਼ੁ ਪ੍ਰਤੰਵੰਤਿ ਨਹ।*
*ਇੱਥਮ ਮਾਨਧਨਾਤਿਦੂਰਮੁਭਯੋਰੱਪਯਾਵਯੋਰੰਤਰਮ*
*ਯਦਿਅਸਮਾਸੁਪਰਾਂਮੁਖੋਅਸਿ ਵਯਮਪਯੇਕਾਂਤਤੋ ਨਿਸਪ੍ਰਿਹਾ॥*

### ਅਰਥ ਤੇ ਵਿਆਖਿਆ

ਹੇ ਰਾਜਨ! ਜੇ ਤੈਨੂੰ ਆਪਣੇ ਰਾਜਾ ਹੋਣ 'ਤੇ ਮਾਣ ਹੈ ਤਾਂ ਸਾਨੂੰ ਸੰਨਿਆਸੀਆਂ ਨੂੰ ਵੀ ਆਪਣੇ ਗੁਰੂਆਂ ਦੀ ਸੇਵਾ-ਭਗਤੀ ਕਰ ਕੇ ਮਿਲੇ ਗਿਆਨ ਉੱਤੇ ਤੇਰੇ ਜਿੰਨਾ ਹੀ ਮਾਣ ਹੈ, ਜੇ

ਤੂੰ ਆਪਣੀ ਇੱਜ਼ਤ-ਸ਼ੁਹਰਤ ਕਰਕੇ ਪ੍ਰਸਿੱਧ ਹੈਂ ਤਾਂ 'ਪਹੁੰਚੇ ਹੋਏ' ਕਵੀਆਂ ਨੇ ਸਾਡਾ ਜਸ ਵੀ ਦਸਾਂ ਦਿਸ਼ਾਵਾਂ ਵਿਚ ਗਾਇਆ ਹੈ। ਇਸ ਪ੍ਰਕਾਰ, ਹੇ ਰਾਜਨ। ਤੇਰੇ ਤੇ ਸਾਡੇ ਵਿਚ ਬਹੁਤ ਫ਼ਰਕ ਨਹੀਂ ਹੈ, ਪਰ ਫੇਰ ਵੀ ਜੇ ਤੂੰ ਸਾਨੂੰ ਵੇਖ ਕੇ ਮੂੰਹ ਫੇਰ ਲੈਂਦਾ ਹੈਂ, ਤਾਂ ਅਸੀਂ ਵੀ ਤੇਰੇ ਤੋਂ ਅੱਤਿ ਬੇਲਾਗ ਹੀ ਰਹਿੰਦੇ ਹਾਂ।

### ਸੂਤਰ-24

अभुक्तायां यस्यां क्षणमपि न यातं नृपशतै
र्भुवस्तस्या लाभे क इव बहुमानः क्षितिभुजाम्।
तदंशस्याप्यंशे तदवयवलेशेऽपि पतयो
विषादे कर्त्तव्ये विदधति जडाः प्रत्युत मुदम्।।੨੪।।

### ਪੰਜਾਬੀ ਉਚਾਰਣ

*ਅਭੁਕਤਾਯਾਮ ਯਸਯਾਮ ਕਸ਼ਣਮਪਿ ਨ ਯਾਤਮ ਨ੍ਰਿਪਸ਼ਤਰੈ*
*ਭੁਰਵਸਤਸਯਾ ਲਾਭੇ ਕ ਇਵ ਬਹੁਮਾਨਹ ਕਸ਼ਿਤਿਭੁਜਾਮ।*
*ਤਦੰਸ਼ਸਯਾਪਯੰਸ਼ੇ ਤਦਵਯਵਲੇਸ਼ੇਅਪਿ ਪਤਯੋ*
*ਵਿਸ਼ਾਦੇ ਕਰਤੱਵਯੇ ਵਿਦਧਤਿ ਜੜਾਹ ਪ੍ਰਤਯੁਤ ਮੁਦਮ॥*

### ਅਰਥ ਤੇ ਵਿਆਖਿਆ

ਜਿਸ ਧਰਤੀ ਨੂੰ ਜਿੱਤ ਕੇ, ਪਰ ਉਸ ਦਾ ਪੂਰਾ ਸੁੱਖ ਭੋਗੇ ਬਿਨਾਂ ਹੀ, ਸਾਡੇ ਪੁਰਖਿਆਂ ਨੂੰ ਉਥੋਂ ਜਾਣਾ ਪਿਆ (ਭਾਵ ਕਿ ਉਹ ਮਰ ਗਏ), ਉਸੇ ਧਰਤੀ ਨੂੰ ਮੁੜ ਜਿੱਤ ਕੇ ਅਜੋਕੇ ਸਮੇਂ ਦੇ ਰਾਜਿਆਂ ਨੂੰ ਭਲਾ ਹੁਣ ਕਾਹਦਾ ਹੰਕਾਰ? (ਕਿਉਂਕਿ ਚਲੇ ਤਾਂ ਉਨ੍ਹਾਂ ਨੇ ਵੀ ਜਾਣਾ ਹੈ) ਇਥੇ ਹੀ ਬੱਸ ਕਿਥੇ, ਹੁਣ ਤਾਂ ਧਰਤੀ ਦੇ ਚੱਪਾ ਕੁ ਟੋਟੇ ਨੂੰ ਹਾਸਿਲ ਕਰ ਕੇ ਵੀ ਮਨੁੱਖ ਖ਼ੁਦ ਨੂੰ ਪੂਰੀ ਧਰਤੀ ਦਾ ਮਾਲਕ ਸਮਝਣ ਲੱਗਿਆ ਹੈ। ਬੜਾ ਅਚੰਭਾ ਹੈ ਕਿ ਮੂਰਖ ਲੋਕਾਂ ਨੂੰ ਜਿਸ ਗੱਲ 'ਤੇ ਅਫ਼ਸੋਸ ਕਰਨਾ ਚਾਹੀਦਾ ਹੈ, ਉਸੇ ਗੱਲ ਵਿਚੋਂ ਖ਼ੁਸ਼ੀਆਂ ਨੂੰ ਭਾਲਦੇ ਹਨ, ਇਹ ਜਾਣਦਿਆਂ ਵੀ ਕਿ ਜੇ ਉਨ੍ਹਾਂ ਤੋਂ ਪਹਿਲਾਂ ਦੇ ਵੱਡੇ-ਵੱਡੇ ਰਾਜੇ-ਮਹਾਰਾਜੇ ਧਰਤੀ ਉਤੇ ਸਦਾ ਲਈ ਨਹੀਂ ਰਹਿ ਸਕੇ, ਤਾਂ ਭਲਾ ਉਹ ਕਿਵੇਂ ਰਹਿ ਸਕਣਗੇ, ਪਰ ਮੂਰਖ ਲੋਕ ਬੀਤੇ ਸਮੇਂ ਤੋਂ ਕਦ ਕੋਈ ਸਬਕ ਲੈਂਦੇ ਹਨ।

## ਸੂਤਰ-25

मृत्पिण्डो जलरेखया वलयितः सर्वोऽप्ययं नन्वणुः
भोगीकृत्य स एव संयुगशतै राज्ञां गणैर्भुज्यते।
नो दद्युर्ददतेऽथवा किमपि ते क्षुद्रा दरिद्रा भृशं
धिग्धिक्तान्पुरुषाधमान्धनकणान्वाञ्छन्ति तेभ्योऽपिये।।२५।।

### ਪੰਜਾਬੀ ਉਚਾਰਣ

*ਮ੍ਰਿਤਪੰਡੋ ਜਲਰੇਖਯਾ ਵਲਯਿਤਹ ਸਰਵੋਅਪਯਯਮ ਨੰਵਣੁਹ*
*ਭੋਗੀਕ੍ਰਿਤਯ ਸ ਏਵ ਸੰਯੁਗਸ਼ਤੈ ਰਾਗਿਆਮ ਗਣੈਰਭੁਜਯਤੇ।*
*ਨੋ ਦਦਿਉਰਦਦਤੇਅਥਵਾ ਕਿਮਪਿ ਤੇ ਕਸ਼ੁਦਰਾ ਦਰਿਦਰਾ ਭ੍ਰਿਸ਼ਮ*
*ਧਿਗਧਿਕਤਾਂਪੁਰੁਸ਼ਾਧਮਾਂਧਨਕਣਾਂਵਾਂਛੰਤਿ ਤੇਤਯੋਅਪਿਯੇ॥*

### ਅਰਥ ਤੇ ਵਿਆਖਿਆ

ਇਹ ਸਾਰੀ ਧਰਤੀ ਪਾਣੀ ਨਾਲ ਘਿਰਿਆ ਹੋਇਆ ਇਕ ਛੋਟਾ ਜਿਹਾ ਪਿੰਡ ਹੈ, ਅਣਗਿਣਤ ਰਾਜੇ ਯੁੱਧਾਂ ਜ਼ਰੀਏ ਇਧਰ-ਉਧਰ ਉਸ ਦੇ ਛੋਟੇ-ਛੋਟੇ ਭਾਗਾਂ 'ਤੇ ਕਬਜ਼ਾ ਕਰ ਕੇ ਉਸ ਉਤੇ ਰਾਜ ਕਰਿਆ ਕਰਦੇ ਹਨ। ਉਨ੍ਹਾਂ ਰਾਜਿਆਂ ਤੋਂ ਬੇਸ਼ਕ ਲੋਕ ਸਿਰਫ਼ 'ਲੈਣ' ਦੀ ਆਸ ਰੱਖਦੇ ਹਨ, ਜਦ ਕਿ ਉਹ ਤਾਂ ਆਪ ਹੀ ਯੁੱਧਾਂ ਦੀ ਮਾਰ ਸਦਕਾ ਮੌਤ ਦੇ ਟਿੱਲਿਆਂ 'ਤੇ ਬਣੇ ਆਪਣੇ ਰਾਜ ਨੂੰ ਭੋਗ ਕੇ ਕੰਜੂਸ ਤੇ ਕਰੂਰ ਬਣੇ ਪਏ ਹਨ ਤੇ ਧਰਤੀ ਦੇ ਛੋਟੇ-ਛੋਟੇ ਟੋਟਿਆਂ ਦੇ ਹੀ ਮਾਲਕ ਬਣਨ ਕਰਕੇ ਦਲਿੱਦਰੀ ਵੀ। ਇਸ ਪ੍ਰਕਾਰ ਇਨ੍ਹਾਂ ਕੰਜੂਸ, ਕਰੂਰ ਤੇ ਦਲਿੱਦਰੀ ਰਾਜਿਆਂ ਤੋਂ ਜਿਹੜੇ ਮਨੁੱਖ ਦਾਨ-ਸਰੂਪ ਰੁਪਏ-ਪੈਸੇ ਦੀ ਆਸ ਰੱਖਦੇ ਹਨ, ਉਨ੍ਹਾਂ ਨੀਚ ਮਨੁੱਖਾਂ ਨੂੰ ਲਾਹਨਤ ਹੈ!

## ਸੂਤਰ-26

न विटा न नटा न गायका न परद्रोहनिबद्धबुद्धयः।
नृपसद्मनि नामके वयं कुचभारोन्नमिता न योषितः।।२६।।

### ਪੰਜਾਬੀ ਉਚਾਰਣ

*ਨ ਵਿਟਾ ਨ ਨਟਾ ਨ ਗਾਯਕਾ ਪਰਦ੍ਰੋਹਨਿਬੱਧਬੁਧਯਹ।*
*ਨ੍ਰਿਪਸਦਮਨਿ ਨਾਮਕੇ ਵਯਮ ਕੁਚਭਾਰੋਂਨਮਿਤਾ ਨ ਯੋਸ਼ਿਤਹ॥*

### ਅਰਥ ਤੇ ਵਿਆਖਿਆ

ਨਾ ਅਸੀਂ ਪਰਾਈ ਇਸਤਰੀ ਨਾਲ ਪ੍ਰੇਮ ਕਰਨ ਵਾਲੇ ਕੁਕਰਮੀ ਹਾਂ, ਨਾ ਨੱਕਾਲ ਹਾਂ, ਨਾ ਗਵੱਈਏ ਹਾਂ, ਨਾ ਦੂਜਿਆਂ ਨਾਲ ਈਰਖਾ ਰੱਖਣ ਵਾਲੇ ਹਾਂ ਤੇ ਨਾ ਹੀ ਭਾਰੀ ਹਿੱਕ ਨਾਲ ਕੁੱਬੀਆਂ ਹੋਈਆਂ ਇਸਤਰੀਆਂ ਹੀ ਹਾਂ, ਫੇਰ ਭਲਾ ਸਾਨੂੰ ਰਾਜ-ਦਰਬਾਰ ਨਾਲ ਕੀ ਮਤਲਬ, ਉਥੇ ਤਾਂ ਉਪਰ ਦੱਸੀਆਂ ਸ਼੍ਰੇਣੀਆਂ ਦੇ ਲੋਕ ਹੀ ਜਾਇਆ ਕਰਦੇ ਹਨ, ਕੁਝ ਲੈਣ ਦੀ ਕਾਮਨਾ ਵਿਚ, ਸਾਡੇ ਵਰਗੇ ਨਿਰਲੇਪ ਸੰਨਿਆਸੀ, ਵਿਦਵਾਨ ਉਥੇ ਨਹੀਂ ਜਾਂਦੇ।

## ਸੂਤਰ-27

पुरा विद्वत्तासीदुपशमवतां क्लेशहेतये
गता कालेनासौ विषयसुखसिद्धयै विषयिणाम्।
इदानीं सम्प्रेक्ष्य क्षितितलभुजः शास्त्रविमुखा
नहो कष्टं साऽपि प्रतिदिनमधोऽधः प्रविशति।।२७।।

### ਪੰਜਾਬੀ ਉਚਾਰਣ

*ਪੁਰਾ ਵਿਦਵਤਾਸੀਦੁਪਸ਼ਮਵਤਾਮ ਕਲੇਸ਼ਹੇਤਯੇ*
*ਗਤਾ ਕਾਲੇਨਾਸੌ ਵਿਸ਼ਯਸੁਖਸਿੱਧਯੇ ਵਿਸ਼ਯਿਣਾਮ॥*
*ਇਦਾਨੀਮ ਸੰਪ੍ਰੇਕਸ਼ਯ ਕਸ਼ਿਤਿਤਲਭੁਜਹ ਸ਼ਾਸਤਰਵਿਮੁਖਾ*
*ਨਹੋ ਕਸ਼ਟਮ ਸਾਅਪਿ ਪ੍ਰਤਿਦਿਨਮਧੋਅਧਹ ਪ੍ਰਵਿਸ਼ਤਿ॥*

### ਅਰਥ ਤੇ ਵਿਆਖਿਆ

ਪੁਰਾਤਨ ਸਮੇਂ ਵਿਚ ਵਿੱਦਿਆ ਵਿਦਵਾਨਾਂ ਦੇ ਭਰਮਾਂ ਤੇ ਕਸ਼ਟਾਂ ਦਾ ਖ਼ਾਤਮਾ ਕਰਨ ਲਈ ਹੋਇਆ ਕਰਦੀ ਸੀ, ਕੁਝ ਸਮੇਂ ਬਾਅਦ ਉਹੀ ਵਿੱਦਿਆ ਭੋਗੀ ਮਨੁੱਖਾਂ ਦੇ ਵਿਸ਼ੇ-ਵਿਲਾਸੀ ਸੁੱਖਾਂ ਦਾ ਵਸੀਲਾ ਬਣ ਗਈ, ਤੇ ਹੁਣ ਤਾਂ ਮੌਜੂਦਾ ਸਮੇਂ ਦੇ ਰਾਜਿਆਂ ਤੇ ਹਾਕਮਾਂ ਦੀ ਵੇਦਾਂ-ਸ਼ਾਸਤਰਾਂ ਪ੍ਰਤੀ ਬੇਰੁਖ਼ੀ ਕਰਕੇ ਉਹ (ਵਿੱਦਿਆ) ਨਿੱਤ ਦਿਨ ਹੇਠਾਂ ਹੀ ਹੇਠਾਂ ਢਹਿੰਦੀਆਂ ਕਲਾਂ ਵਿਚ ਹੀ ਜਾ ਰਹੀ ਹੈ, ਗ਼ਰਕ ਹੋ ਰਹੀ ਹੈ। ਉਫ਼, ਕਿੰਨੇ ਦੁੱਖ ਦੀ ਗੱਲ ਹੈ।

## ਸੂਤਰ-28

स जातः कोऽप्यासीन्मदनरिपुणा मूर्ध्निधवलं
कपालं यस्योच्चैर्विनिहितमलंकारविधये।
नृभिः प्राणत्राणप्रवणमतिभिः कैश्चिदधुना
नमद्भिः कः पुन्सामयमतुलदर्प ज्वरभरः।।२८।।

### ਪੰਜਾਬੀ ਉਚਾਰਣ

*ਸ ਜਾਤਹ ਕੋਅੱਪਯਾਸੀਮਦਨਰਿਪੁਣਾ ਮੁਰਧਿਨਧਵਲਮ*
*ਕਪਾਲਮ ਯਸਯੋਚੈਰਵਿਨਿਹਿਤਮਲੰਕਾਰਵਿਧਯੇ।*
*ਨ੍ਰਿਭਿਹ ਪ੍ਰਾਣਤਰਾਣਪ੍ਰਵਣਮਤਿਭਿਹ ਕੈਸ਼ਚਿਦਧੁਨਾ*
*ਨਮਦਭਿਹ ਕਹ ਪੁੰਸਾਮਯਮਤੁਲਦਰਪ ਜਵਰਭਰਹ॥*

### ਅਰਥ ਤੇ ਵਿਆਖਿਆ

ਇਸ ਧਰਤੀ 'ਤੇ ਉਹੋ ਜਿਹੇ ਸਚਿਆਰੇ ਮਨੁੱਖਾਂ ਦਾ ਜੀਵਨ ਹੀ ਸਫਲ ਹੈ, ਜਿਨ੍ਹਾਂ ਦੇ ਸਰੀਰ ਛੱਡਣ ਤੋਂ ਬਾਅਦ ਉਨ੍ਹਾਂ ਦੇ ਕੰਕਾਲ ਨੂੰ ਵੀ ਮਾਣ ਮਿਲਦਾ ਹੈ। ਇਹੋ ਜਿਹੀਆਂ ਪਵਿੱਤਰ ਆਤਮਾਵਾਂ ਉਦੋਂ ਵੀ ਘੁਮੰਡ ਨਹੀਂ ਕਰਦੀਆਂ, ਜਦੋਂ ਇਨ੍ਹਾਂ ਦੇ ਛੱਡੇ ਸਰੀਰਾਂ ਦੀਆਂ ਖੋਪੜੀਆਂ ਨੂੰ ਕਾਮਦੇਵ ਦਾ ਵੈਰੀ ਭਗਵਾਨ ਸ਼ੰਕਰ ਆਪਣੇ ਹਾਰ-ਸ਼ਿੰਗਾਰ ਵਜੋਂ ਆਪਣੇ ਗਲੇ ਵਿਚ ਮਾਲਾ ਬਣਾ ਕੇ ਧਾਰਨ ਕਰਦਾ ਹੋਇਆ ਇਨ੍ਹਾਂ ਦਾ ਮਾਣ ਵਧਾਉਂਦਾ ਹੈ। ਪਰ

ਅੱਜ ਦੇ ਸਮੇਂ ਲੋਕ ਨਵੀਆਂ ਇਲਾਜ-ਪੱਧਤੀਆਂ ਦੀ ਖੋਜ ਨਾਲ ਤੇ ਨਵੇਂ ਆਤਮ-ਰੱਖਿਆ ਦੇ ਹਥਿਆਰਾਂ ਸਦਕਾ ਆਪਣੀ ਉਮਰ ਵਧਾ ਕੇ ਏਨੇ ਘਮੰਡੀ ਹੋ ਗਏ ਹਨ ਕਿ ਉਨ੍ਹਾਂ ਨੂੰ ਆਪਣੇ ਤੋਂ ਉੱਚਾ ਤਾਂ ਕੀ, ਆਪਣੇ ਬਰਾਬਰ ਵੀ ਕੋਈ ਨਹੀਂ ਦਿਸਦਾ। ਭਾਵ ਇਹ ਹੈ ਕਿ ਮਰਨ ਤੋਂ ਬਾਅਦ ਜਿਸ ਦੀ ਖੋਪੜੀ, ਕੰਕਾਲ ਆਦਿ ਅਵਸ਼ੇਸ਼ਾਂ ਨੂੰ ਵੀ ਪੂਰਾ ਮਾਣ-ਸਨਮਾਨ ਮਿਲੇ, ਉਸੇ ਮਨੁੱਖ ਦਾ ਜਨਮ ਹੀ ਸਫਲਾ ਮੰਨਿਆ ਜਾ ਸਕਦਾ ਹੈ, ਬਾਕੀ ਮਨੁੱਖਾਂ ਦਾ ਜਨਮ ਤਾਂ ਪਸ਼ੂਆਂ ਦੇ ਜੰਮਣ-ਮਰਨ ਵਾਂਗ ਨਿਸਫਲ ਹੀ ਜਾਂਦਾ ਹੈ।

## ਸੂਤਰ-29

**अर्थानामीशिषे त्वं वयमपि च गिरामीश्महे यवदर्थं**
**शूरस्त्वं वदिदर्पज्वरशमनविधावक्षय पाटवं नः।**
**सेवन्ते त्वां धनाढ्या मतिमहलहतये मामपि श्रोतुकामा**
**मय्यप्यास्था न चेत्तत्वयिमम नितरामेवराजन्गतोऽस्मि।।२६।।**

### ਪੰਜਾਬੀ ਉਚਾਰਣ

*ਅਰਥਾਨਾਮੀਸ਼ਿਸ਼ੇ ਤਵਮ ਵਯਮਪਿ ਚ ਗਿਰਾਮੀਸ਼ਮਹੇ ਯਵਦਰਥਮ*
*ਸ਼ੂਰਸਤਵਮ ਵਾਦਿਦਰਪਜਵਰਸ਼ਮਨਵਿਧਾਵਕਸ਼ਯ ਪਾਟਵਮ ਨਹ!*
*ਸੇਵੰਤੇ ਤਵਾਮ ਧਨਾਢਯਾ ਮਤਿਮਹਲਹਤਯੇ ਮਾਮਪਿ ਸ਼ਰੋਤੁਕਾਮਾ*
*ਮਯੱਪਯਾਸਥਾ ਨ ਚੇਤੱਤਵਯਿਮਮ ਨਿਤਰਾਮੇਵਰਾਜੰਗਤੋਅਸਮਿ॥*

### ਅਰਥ ਤੇ ਵਿਆਖਿਆ

ਹੇ ਰਾਜਨ! ਜੇ ਤੇਰੀ ਮਾਲਕੀ ਧਨ-ਦੌਲਤ 'ਤੇ ਹੈ, ਤਾਂ ਸਾਡੀ ਮਾਲਕੀ ਮਨ 'ਤੇ ਹੈ, ਜੇ ਤੂੰ ਸੂਰਬੀਰ ਅਖਵਾਉਂਦਾ ਹੈਂ ਤਾਂ ਅਸੀਂ ਵੀ ਘਮੰਡ-ਰੂਪੀ ਵੈਰੀ ਦਾ ਸਰਬਨਾਸ਼ ਕਰਨ ਵਿਚ ਨਿਪੁੰਨ ਹਾਂ, ਜੇ ਧਨਾਢ ਲੋਕ ਤੇਰੇ ਸੇਵਾਦਾਰ ਹਨ, ਤਾਂ ਬੁੱਧੀ ਦੀ ਮੈਲ ਨੂੰ ਉਤਾਰਨ ਲਈ ਵੇਦਾਂ-ਸ਼ਾਸਤਰਾਂ ਦਾ ਪਾਠ ਸੁਣਨ ਦੇ ਚਾਹਵਾਨ ਲੋਕ ਸਾਡੇ ਵੀ ਸੇਵਾਦਾਰ ਹਨ। ਇਸ ਪ੍ਰਕਾਰ ਤੇਰੇ ਅਤੇ ਸਾਡੇ (ਸੰਨਿਆਸੀਆਂ) ਵਿਚ ਕੋਈ ਫ਼ਰਕ ਨਾ ਹੋਣ 'ਤੇ ਵੀ ਜੇ ਤੈਨੂੰ ਸਾਡੀ ਕਦਰ ਨਹੀਂ ਹੈ, ਤਾਂ ਜਾ, ਅਸੀਂ ਵੀ ਤੇਰੀ ਕਦਰ ਨਹੀਂ ਕਰਦੇ, ਲੈ ਅਸੀਂ ਚੱਲੇ!

## ਸੂਤਰ-30

**मानेम्लायिनिखण्डितेचवसुसुनिव्यर्थप्रायतेऽ तिथिन**
**क्षीणे बन्धुजने गतेपरिजने नेष्टे शनैर्यौवने।**
**युक्तं केवलमेतदेव सुधियां यज्जहु कन्यापयः**
**पूर्तग्रावगिरीन्द्रकन्दरतटोकुञ्जे निवासः क्वचित्।।३०।।**

### ਪੰਜਾਬੀ ਉਚਾਰਣ

*ਮਾਨੇਮਲਾਯਿਨਿਖੰਡਿਤੇਚਵਸੁਸੁਨਿਵਿਅਰਥਪ੍ਰਾਯਤੇਅ ਤਿਥਿਨਿ*
*ਕਸ਼ੀਨੇ ਬੰਧੁਜਨੇ ਗਤੇਪਰਿਜਨੇ ਨੇਸ਼ਟੇ ਸ਼ਨੈਰਯੌਵਨੇ।*
*ਯੁਕਤਮ ਕੇਵਲਮੇਤਦੇਵ ਸੁਧਿਆਮ ਯੰਜਹਨੁ ਕੰਨਯਾਪਯਹ*
*ਪੂਰਤਗਰਾਵਗਿਰੀਂਦਰਕੰਦਰਤਟੋਕੁੰਜੇ ਨਿਵਾਸਹ ਕਵਚਿਤ।*

### ਅਰਥ ਤੇ ਵਿਆਖਿਆ

ਜਦੋਂ ਮਨੁੱਖ ਦਾ ਮਾਣ-ਸਤਿਕਾਰ ਖੁੱਸ ਜਾਵੇ, ਧਨ-ਦੌਲਤ ਚਲੀ ਜਾਵੇ, ਪ੍ਰਾਹੁਣੇ ਰੁੱਸ ਕੇ ਘਰੋਂ ਚਲੇ ਜਾਣ, ਮਿੱਤਰ ਬੇਲੀ ਦੂਰ ਹੋ ਜਾਣ, ਸਕੇ-ਸੰਬੰਧੀ ਛੱਡ ਜਾਣ ਤੇ ਹੌਲੀ-ਹੌਲੀ

ਜਵਾਨੀ ਵੀ ਜਦੋਂ ਢਲ ਜਾਵੇ ਤਾਂ, ਉਸ ਵੇਲੇ ਇਕ ਸਚਿਆਰੇ ਤੇ ਸੂਝਵਾਨ ਮਨੁੱਖ ਦਾ ਇਹ ਫ਼ਰਜ਼ ਬਣਦਾ ਹੈ ਕਿ ਉਹ ਵੀ ਚੰਨ ਦੀਆਂ ਰਿਸ਼ਮਾਂ ਦੇ ਜਲ-ਕਣਾਂ ਨਾਲ ਪਵਿੱਤਰ ਹੋਈਆਂ ਹਿਮਾਲੇ ਪਰਬਤ ਦੀਆਂ ਗੁਫ਼ਾਵਾਂ, ਕੰਦਰਾਂ ਵਿਚ ਜਾ ਕੇ ਇਕਾਂਤਵਾਸ ਕਰੇ ਤੇ ਪਰਮਾਤਮਾ ਦੇ ਚਰਨਾਂ ਦਾ ਧਿਆਨ ਧਰੇ।

### ਸੂਤਰ-31

परेषां चेतांति प्रतिदिवसमाराध्य बहुधा
प्रसादं किं नेतुं विशसि ह्रदयं क्लेशकलितम।
प्रसन्ने त्वय्यन्तः स्वयमुदितचिन्तामणिगुणो
विमुक्तः संकल्पः किमभिलषितं पुष्यति न ते।।३१।।

### ਪੰਜਾਬੀ ਉਚਾਰਣ

*ਪਰੇਸ਼ਾਂ ਚੇਤਾਂਤਿ ਪ੍ਰਤਿਦਿਵਸਮਾਰਾਧਯ ਬਹੁਧਾ*
*ਪ੍ਰਸਾਦਮ ਕਿਮ ਨੇਤੁਮ ਵਿਸ਼ਸਿ ਹ੍ਰਿਦਯਮ ਕਲੇਸ਼ਕਲਿਤਮ।*
*ਪ੍ਰਸੰਨੇ ਤਵਯੰਤਹ ਸਵਯਮੁਦਿਤਚਿੰਤਾਮਣਿਗੁਣੋ*
*ਵਿਮੁਕਤਹ ਸੰਕਲਪਹ ਕਿਮਭਿਲਸ਼ਿਤਮ ਪੁਸ਼ਯਤਿ ਨ ਤੇ॥*

### ਅਰਥ ਤੇ ਵਿਆਖਿਆ

ਹੇ ਮੇਰੇ ਮਿੱਤਰ! ਤੂੰ ਨਿੱਤਦਿਨ ਦੂਜਿਆਂ ਦੀ ਖ਼ੁਸ਼ਾਮਦ ਕਰ ਕੇ ਉਨ੍ਹਾਂ ਤੋਂ ਕੁਝ ਲੈਣ ਵਾਲੀ ਬਿਰਤੀ ਕਿਉਂ ਪਾਲ ਰਿਹਾ ਹੈਂ? ਤੂੰ ਜਦੋਂ ਅੰਤਰ-ਧਿਆਨ ਹੋ ਕੇ ਆਪਣੇ 'ਜੋਤ ਸਰੂਪ' ਵਿਚ ਸਥਿਰ ਹੋ ਜਾਵੇਂਗਾ ਤਾਂ ਬਿਨਾ ਕੋਈ ਜਤਨ ਕੀਤਿਆਂ ਹੀ ਸਾਰੀਆਂ ਬਰਕਤਾਂ ਤੇ ਸੁੱਖਾਂ ਦਾ ਦਾਤਾ 'ਪਰਮਾਤਮਾ' ਖ਼ੁਦ ਤੇਰੇ ਅੰਦਰ ਪ੍ਰਗਟ ਹੋ ਜਾਏਗਾ, ਤੇ ਉਸ ਸਮੇਂ ਭਲਾ ਉਹ ਕਿਹੜੀ ਕਾਮਨਾ ਹੋਏਗੀ, ਜੋ ਉਹ ਪੂਰੀ ਨਹੀਂ ਕਰ ਸਕੇਗਾ।

### ਸੂਤਰ-32

भोगे रोगभयं कुले च्युतिभयंवित्ते नृपालाद् भयं
मानेदैन्यभयं बले रिपुभयं रूपे जरायाः भयम्।
शास्त्रेवादिभयं गुणे खलभयं काले कृतान्ताद् भयम्
सर्व वस्तुभयान्वितं भुवि नृणां शम्भोः पद निर्भयम्।।३२।।

### ਪੰਜਾਬੀ ਉਚਾਰਣ

*ਭੋਗੇ ਰੋਗਭਯਮ ਕੁਲੇ ਚਯੁਤਿਭਯੰਵਿੱਤੇ ਨ੍ਰਿਪਾਲਾਦ ਭਯਮ*
*ਮਾਨੇਦੈਨਯਭਯਮ ਬਲੇ ਰਿਪੁਭਯਮ ਰੂਪੇ ਜਰਾਯਾਹ ਭਯਮ।*
*ਸ਼ਾਸਤਰੇਵਾਦਿਭਯਮ ਗੁਣੇ ਖਲਭਯਮ ਕਾਲੇ ਕ੍ਰਿਤਾਂਤਾਦ ਭਯਮ*
*ਸਰਵ ਵਸਤੂਭਯਾਂਵਿਤਮ ਭੁਵਿ ਨ੍ਰਿਣਾਮ ਸ਼ੰਭੋਹ ਪਦ ਨਿਰਭਯਮ॥*

### ਅਰਥ ਤੇ ਵਿਆਖਿਆ

ਭੋਗ (ਸੁੱਖ) ਵਿਚ ਰੋਗ ਦਾ ਭੈਅ, ਉੱਚੇ ਘਰਾਣੇ ਵਿਚ ਪੈਦਾ ਹੋ ਕੇ ਵੀ ਹੇਠਾਂ ਆ ਡਿੱਗਣ ਦਾ ਭੈਅ, ਧਨਾਢ ਹੁੰਦਿਆਂ ਵੀ ਹਾਕਮ ਜਾਂ ਰਾਜੇ ਦਾ ਭੈਅ, ਮਾਣ ਵਿਚ ਹੇਠੀ ਦਾ ਭੈਅ, ਤਾਕਤ

ਹੁੰਦਿਆਂ ਦੁਸ਼ਮਣ ਦਾ ਭੈਅ, ਸੁਹੱਪਣ ਹੋਣ 'ਤੇ ਜ਼ੋਰ-ਜ਼ਬਰਦਸਤੀ ਦਾ ਭੈਅ, ਵੇਦਾਂ-ਸ਼ਾਸਤਰਾਂ ਦਾ ਪਾਠੀ ਹੋਣ 'ਤੇ ਵਾਦ-ਵਿਵਾਦ ਦਾ ਭੈਅ, ਹਲੀਮੀ ਆਦਿ ਗੁਣ ਹੋਣ 'ਤੇ ਚਾਲਾਕ ਤੇ ਨੀਚ-ਲੋਕਾਂ ਦਾ ਭੈਅ, ਸਰੀਰ ਦੇ ਹੁੰਦਿਆਂ ਮੌਤ ਦਾ ਭੈਅ, ਕਹਿਣ ਦਾ ਮਤਲਬ ਇਹ ਹੈ ਕਿ ਇਸ ਦੁਨੀਆਂ ਵਿਚ ਸਾਰੀਆਂ ਵਸਤਾਂ, ਵਰਤਾਰਿਆਂ ਤੇ ਵਿਹਾਰਾਂ ਵਿਚ ਭੈਅ ਕਾਬਜ਼ ਹੈ, ਸਿਰਫ਼ ਇਕ ਪਰਮਾਤਮਾ ਦੇ ਚਰਨ ਹੀ ਹਨ, ਜਿਥੇ ਨਿਰਭੈਅਤਾ ਦਾ ਵਾਸ ਹੈ।

## ਸੂਤਰ-33

अमीषां प्राणानां तुलितबिसिनीपत्रपयसां
कृते किं नास्माभिर्विगलितविवेकैर्व्यवसितम्।
यदाढ्यानामाग्रे द्रविणमद निःशंकमनसां
कृतं वीतव्रीडैर्निजगुणकथपातकमपि।।३३।।

### ਪੰਜਾਬੀ ਉਚਾਰਣ

*ਅਮੀਸ਼ਾਮ ਪ੍ਰਾਣਾਨਾਮ ਤੁਲਿਤਬਿਸਿਨੀਪਤਰਪਯਸਾਮ*
*ਕ੍ਰਿਤੇ ਕਿਮ ਨਾਸਮਾਭਿਰਵਿਗਲਿਤਵਿਵੇਕੈਰਵਯਵਸਿਤਮ।*
*ਯਦਾਦਯਾਨਾਮਾਗਰੇ ਦ੍ਰਵਿਣਮਦ ਨਿਹਸ਼ੰਕਮਨਸਾਮ*
*ਕ੍ਰਿਤਮ ਵੀਤਵ੍ਰੀਡੈਰਨਿਜਗੁਣਕਥਾਪਾਤਕਮਪਿ॥*

### ਅਰਥ ਤੇ ਵਿਆਖਿਆ

ਅਸੀਂ ਲੋਕਾਂ ਨੇ ਕਮਲਿਨੀ (ਛੋਟਾ ਕਮਲ-ਫੁੱਲ, ਮਾਦਾ ਕਮਲ-ਫੁੱਲ) ਦੀਆਂ ਪੰਖੜੀਆਂ 'ਤੇ ਪਏ ਤ੍ਰੇਲ-ਤੁਪਕਿਆਂ ਵਾਂਗ ਛਿਣ-ਭੰਗਰ (ਛਿਣਾਂ ਵਿਚ ਨਾਸ ਹੋਣ ਵਾਲੇ) ਆਪਣੇ ਜੀਵਨ ਲਈ ਆਪਣੇ ਫ਼ਰਜ਼ਾਂ ਤੋਂ ਪੂਰੀ ਤਰ੍ਹਾਂ ਅੱਖਾਂ ਮੀਟਦਿਆਂ ਪਤਾ ਨਹੀਂ ਕੀ-ਕੀ ਪਾਪ ਕਰ ਧਰੇ ਹਨ, ਇਥੋਂ ਤੱਕ ਕਿ ਪੈਸੇ ਦੇ ਨਸ਼ੇ ਵਿਚ ਚੂਰ ਧਨਾਢਾਂ ਅੱਗੇ ਬੇਸ਼ਰਮ ਹੋ ਕੇ ਖ਼ੁਸ਼ਾਮਦ, ਚੁਗਲੀ ਤੇ ਨਿੰਦਿਆ ਦਾ ਪਾਪ ਕਰਨੋਂ ਵੀ ਨਹੀਂ ਝਕੇ।

## ਸੂਤਰ-34

सा रम्या नगरी महान् स नृपतिः सामन्तचक्रं चतत्।
पार्श्वे तस्य च सा विदग्धपरिषत्ताश्चन्द्रबिम्बाननाः
उद्रिक्तः स च राजपुत्रनिवहस्ते वन्दिनस्ताः कथा.
सर्वं यस्य वशादगात्स्मृतिपथं कालाय तस्मै नमः।।३४।।

### ਪੰਜਾਬੀ ਉਚਾਰਣ

*ਸਾ ਰਮਯਾ ਨਗਰੀ ਮਹਾਨ ਸ ਨ੍ਰਿਪਤਿਹ ਸਾਮੰਤਚਕਰਮ ਚਤਤ*
*ਪਾਰਸ਼ਵੇ ਤਸਯ ਚ ਸਾ ਵਿਦਗਧਪਰਿਸ਼ੱਤਾਸ਼ਚੰਦਰਬਿੰਬਾਨਨਾਹ।*
*ਉਦਰਿਕਤਹ ਸ ਚ ਰਾਜਪੁਤਰਨਿਵਹਸਤੇ ਵੰਦਿਨਸਤਾਹ ਕਥਾਹ*
*ਸਰਵਮ ਯਸਯ ਵਸ਼ਾਦਗਾਤਸਮ੍ਰਿਤਿਪਥਮ ਕਾਲਾਯ ਤਸਮੈ ਨਮਹ॥*

### ਅਰਥ ਤੇ ਵਿਆਖਿਆ

ਉਹ ਪੁਰਾਤਨ ਮਨੋਹਰ ਨਗਰੀਆਂ, ਉਨ੍ਹਾਂ ਨਗਰੀਆਂ ਦੇ ਸਰਵਗੁਣ ਸੰਪੰਨ ਰਾਜੇ, ਉਨ੍ਹਾਂ ਰਾਜਿਆਂ ਦੇ ਰਾਜ-ਦਰਬਾਰੀ, ਵਿਦਵਾਨ-ਪੰਡਿਤ ਤੇ ਅਧੀਨ ਰਾਜੇ, ਪਰਮ-ਸੁੰਦਰ

ਇਸਤਰੀਆਂ ਦਾ ਸਮੂਹ, ਬੇਹੱਦ ਪ੍ਰਤਾਪੀ ਰਾਜਕੁਮਾਰਾਂ ਦਾ ਜੁੱਟ, ਉਨ੍ਹਾਂ ਰਾਜਿਆਂ ਦੇ ਕੰਮ ਵਿਚ ਮਾਹਿਰ ਗੋਲੇ-ਗੋਲੀਆਂ ਤੇ ਉਸ ਸਮੇਂ ਦੀਆਂ ਆਦਰਸ਼ ਦੰਦ-ਕਥਾਵਾਂ ਆਦਿ, ਇਹ ਸਭ ਕੁਝ ਜਿਸ ਕਾਲ (ਮੌਤ, ਸਰਬਨਾਸ) ਦੇ ਵਸ ਹੋ ਕੇ ਅਲੋਪ ਹੋ ਗਿਆ, ਉਸ ਕਾਲ ਨੂੰ ਸਾਡਾ ਕੋਟਿ-ਕੋਟਿ ਨਮਸਕਾਰ ਹੈ!

### ਸੂਤਰ-35

वयं येभ्यो जाताश्चिरपरिगता एव खलु ते
समं यैः संवृद्धाः स्मृतिविषयतां तेऽपि गमिताः।
इदानीमेते स्मः प्रतिदिवसमासन्नपतना
गतास्तुल्यावस्थां सिकतिलनदीतीरतरुभिः।।३५।।

### ਪੰਜਾਬੀ ਉਚਾਰਣ

*ਵਯਮ ਯੇਭਯੋ ਜਾਤਾਸ਼ਚਿਰਪਰਿਗਤਾ ਏਵ ਖਲੁ ਤੇ*
*ਸਮਮ ਯੈਹ ਸੰਵ੍ਰਿੱਧਾਹ ਸਮ੍ਰਿਤੀਵਿਸ਼ਯਤਾਮ ਤੇਅਪਿ ਗਮਿਤਾਹ।*
*ਇਦਾਨੀਮੇਤੇ ਸਮਹ ਪ੍ਰਤਿਦਿਵਸਮਾਸੰਨਪਤਨਾ*
*ਗਤਾਸਤੁਲਯਾਵਸਥਾਮ ਸਿਕਤਿਲਨਦੀਤੀਰਤਰੁਭਿਹ॥*

### ਅਰਥ ਤੇ ਵਿਆਖਿਆ

ਜਿਹੜੇ ਮਾਤਾ-ਪਿਤਾ ਨੇ ਸਾਨੂੰ ਪੈਦਾ ਕੀਤਾ ਸੀ, ਉਹ ਕਦੋਂ ਦੇ ਇਸ ਜਹਾਨੋਂ ਕੂਚ ਗਏ, ਜਿਨ੍ਹਾਂ ਹਾਣੀਆਂ-ਬੇਲੀਆਂ ਨਾਲ ਖੇਡ-ਕੁੱਦ ਕੇ ਵੱਡੇ ਹੋਏ ਸਾਂ, ਉਹ ਵੀ ਕਦੋਂ ਦੇ ਕੂਚ ਕਰ ਗਏ, ਹੁਣ ਤਾਂ ਅਸੀਂ ਵੀ ਨਦੀ ਕੰਢੇ ਦੀ ਰੇਤ ਵਿਚ ਖੜ੍ਹੇ ਬਿਰਖਾਂ ਦੀ ਤਰ੍ਹਾਂ ਮੌਤ-ਰਾਣੀ ਦੀ ਗੋਦੀ ਵੱਲ ਵਹਿੰਦੇ ਹੀ ਜਾ ਰਹੇ ਹਾਂ।

### ਸੂਤਰ-36

यात्रानेकः क्वचिदपि गृह तत्र तिष्ठत्यथैको
यत्रापयेकस्तदनु बहवस्तत्र नैकोऽपि चान्ते।
इत्थं चेमौ रजनिदिवसौ दोलयन्द्वाविवाक्षौ
कालः काल्यो भुवनफलके क्रीडति प्राणशारैः।।३६।।

### ਪੰਜਾਬੀ ਉਚਾਰਣ

*ਯਾਤਰਾਨੇਕਹ ਕਵਚਿਦਪਿ ਗ੍ਰਿਹ ਤਤਰ ਤਿਸ਼ਠਤਯਥੈਕੋ*
*ਯਤਰਾਪਯੇਕਸਤਦਨੁ ਬਹਵਸਤਤਰ ਨੈਕੋਅਪਿ ਚਾਂਤੇ।*
*ਇਥਮ ਚੇਮੌ ਰਜਨਿਦਿਵਸੌ ਦੋਲਯੰਦਵਾਵਿਵਾਕਸ਼ੌ*
*ਕਾਲਹ ਕਾਲਯੋ ਭੁਵਨਫਲਕੇ ਕ੍ਰੀੜਤਿ ਪ੍ਰਾਣਸ਼ਾਰੈਹ॥*

### ਅਰਥ ਤੇ ਵਿਆਖਿਆ

ਜਿਥੇ ਅਨੇਕਾਂ ਸਨ, ਉਥੇ ਅੱਜ ਇਕ ਹੀ ਦਿਸ ਰਿਹਾ ਹੈ, ਜਿਥੇ ਇਕ ਸੀ, ਉਥੇ ਅਨੇਕਾਂ ਦਿਸ ਰਹੇ ਹਨ ਤੇ ਅਖ਼ੀਰ ਵਿਚ ਉਨ੍ਹਾਂ ਸਭਨਾਂ ਵਿਚੋਂ ਇਕ ਵੀ ਬਾਕੀ ਨਹੀਂ ਰਹਿੰਦਾ। ਇਸ

ਪ੍ਰਕਾਰ ਰਾਤ ਤੇ ਦਿਨ ਦੇ ਪਾਸਿਆਂ ਨੂੰ ਸੁੱਟਦਾ ਹੋਇਆ ਕਾਲ-ਪੁਰਸ਼ (ਪਰਮਾਤਮਾ ਦਾ ਪ੍ਰਤੀਕ ਸ਼ਿਵ) ਆਪਣੀ ਪਤਨੀ ਕਾਲੀ (ਪਰਮਾਤਮਾ ਦੀ ਸ਼ਕਤੀ ਦਾ ਪ੍ਰਤੀਕ ਮਾਂ ਕਾਲੀ) ਨਾਲ ਜੀਵਨ ਤੇ ਮੌਤ ਨੂੰ ਪਾਸੇ ਬਣਾ ਕੇ ਸੰਸਾਰ-ਰੂਪੀ ਚੋਸਰ (ਇਕ ਖੇਡ, ਚੌਪੜ) ਖੇਡ ਰਿਹਾ ਹੈ।

## ਸੂਤਰ-37

तपस्यन्तः सन्तः किमधिनिवसामः सुरनदीं
गुणोदारान्दारानुत परिचरामः सविनयम्।
पिवामः शास्त्रौघानुत विविधकाव्यामृतरसान्
न विद्मः किं कुर्मः कतिपयनिमेषायुषि जने।।३७।।

### ਪੰਜਾਬੀ ਉਚਾਰਣ

*ਤਪਸਯੰਤਹ ਸੰਤਹ ਕਿਮਧਿਨਿਵਸਾਮਹ ਸੁਰਨਦੀਮ*
*ਗੁਣੋਦਾਰਾਂਦਾਰਾਨੁਤ ਪਰਿਚਰਾਮਹ ਸਵਿਨਯਮ।*
*ਪਿਵਾਮਹ ਸ਼ਾਸਤਰੌਘਾਨੁਤ ਵਿਵਿਧਕਾਵਯਾਮ੍ਰਿਤਰਸਾਨ*
*ਨ ਵਿਦਰਮਹ ਕਿਮ ਕੁਰਮਹ ਕਤਿਪਯਨਿਮੇਸ਼ਾਯੁਸ਼ਿ ਜਨੇ॥*

### ਅਰਥ ਤੇ ਵਿਆਖਿਆ

ਮੈਨੂੰ ਇਹ ਸੁਝ ਨਹੀਂ ਆ ਰਹੀ ਕਿ ਛਿਣ-ਭੰਗਰ (ਛਿਣ-ਭਰ ਵਿਚ ਨਾਸ ਹੋਣ ਵਾਲਾ) ਇਸ ਜੀਵਨ ਵਿਚ ਮੈਂ ਆਪਣੇ ਇਸ ਨਾਸਵਾਨ ਸਰੀਰ ਤੋਂ ਕੀ ਕੰਮ ਲਵਾਂ- ਗੰਗਾ ਜੀ ਦੇ ਕੰਢੇ 'ਤੇ ਤਪੱਸਿਆ ਕਰਦੇ ਹੋਏ ਇਕਾਂਤਵਾਸ ਕਰਾਂ, ਜਾਂ ਆਪਣੀ ਗੁਣਵਾਨ ਪਤਨੀ ਦੀ ਸਨਿਮਰ ਸੇਵਾ ਕਰ ਕੇ ਜੀਵਨ ਬਤੀਤ ਕਰਾਂ, ਕਿ ਵੇਦਾਂ-ਸ਼ਾਸਤਰਾਂ ਦਾ ਪਾਠ ਸੁਣਾਂ, ਜਾਂ ਫਿਰ ਕਾਵਿ-ਅੰਮ੍ਰਿਤ (ਕਵਿਤਾ-ਰਸ) ਪੀ ਕੇ ਆਪਣਾ ਜੀਵਨ ਸਫਲਾ ਕਰਾਂ?

## ਸੂਤਰ-38

गंगातीरे हिमगिरिशिलाबद्धपद्मासनस्य।
ब्रह्मध्यानाभ्यसनाविधिना योगनिद्रां गतस्य
किं तैर्भाव्यं मम सुदिवसैर्यत्रते निर्विशंकाः
कण्डूयन्ते जरठहरिणाः स्वांगमंगे मदीये।।३८।।

### ਪੰਜਾਬੀ ਉਚਾਰਣ

*ਗੰਗਾਤੀਰੇ ਹਿਮਗਿਰਿਸ਼ਿਲਾਬੱਧਪਦਮਾਸਨਸਯ।*
*ਬ੍ਰਹਮਧਿਆਨਾਭਯਸਨਾਵਿਧਿਨਾ ਯੋਗਨਿਦਰਾਮ ਗਤਸਯ*
*ਕਿਮ ਤੈਰਭਾਵਯਮ ਮਮ ਸੁਦਿਵਸੈਰਯਤਰਤੇ ਨਿਰਵਿਸ਼ੰਕਾਹ*
*ਕੰਡੂਯੰਤੇ ਜਰਠਹਰਿਣਾਹ ਸਵਾਂਗਮੰਗੇ ਮਦੀਏ॥*

### ਅਰਥ ਤੇ ਵਿਆਖਿਆ

ਕੀ ਮੇਰੇ ਵੀ ਉਹ ਸੁਭਾਗੇ ਦਿਨ ਆਉਣਗੇ, ਜਦੋਂ ਮੈਂ ਗੰਗਾ ਤਟ 'ਤੇ ਸਥਿਤ ਹਿਮਾਲੇ ਪਰਬਤ ਦੀ ਇਕ ਚੱਟਾਨ 'ਤੇ ਪਦਮ-ਆਸਨ ਲਾ ਕੇ ਬੈਠਿਆ ਰਹਾਂ ਤੇ ਉਸ ਵੇਲੇ ਬੁੱਢੇ ਹਿਰਨ ਨਿਡਰ ਹੋ ਕੇ ਆਪਣੇ ਸਰੀਰ ਦੀ ਖੁਰਕ ਮਿਟਾਉਣ ਲਈ ਮੇਰੇ ਬਿਰਖ ਬਣ ਚੁੱਕੇ ਸਰੀਰ ਨਾਲ ਅਪਣੇ ਸਰੀਰ ਨੂੰ ਰਗੜਨ!

ਅਸਲ ਵਿਚ, ਪੁਰਾਤਨ ਸਮੇਂ ਵਿਚ ਰਿਸ਼ੀ-ਮੁਨੀ ਸਾਲਾਂਬੱਧੀ ਤਪੱਸਿਆ ਕਰਦੇ ਰਹਿੰਦੇ ਸਨ। ਉਹ ਉਨ੍ਹਾਂ ਕੁਝ ਖਾਧਿਆਂ-ਪੀਤਿਆਂ, ਬਿਨਾਂ ਹਿੱਲਿਆਂ-ਜੁੱਲਿਆਂ ਇਕੋ ਜਗ੍ਹਾ 'ਤੇ ਸਾਲਾਂ ਬੱਧੀ ਬੈਠੇ ਤਪੱਸਿਆ ਕਰਦੇ ਰਹਿੰਦੇ ਸਨ, ਇਹ ਤਪੱਸਿਆ ਸੈਂਕੜੇ ਜਾਂ ਹਜ਼ਾਰਾਂ ਸਾਲਾਂ ਲੰਮੀ ਵੀ ਹੁੰਦੀ ਸੀ। ਇਹੀ ਕਾਰਨ ਹੈ ਕਿ ਉਹ ਰਿਸ਼ੀ ਜਿਸ ਚੱਟਾਨ ਜਾਂ ਬਿਰਖ ਦਾ ਓਟ-ਆਸਰਾ ਲੈ ਕੇ ਅੰਤਰ-ਧਿਆਨ ਹੁੰਦੇ ਸਨ, ਸਮਾਂ ਪਾ ਕੇ ਕੁਦਰਤ ਉਨ੍ਹਾਂ ਦੇ ਸਰੀਰ ਨੂੰ ਉਸ ਚੱਟਾਨ ਜਾਂ ਬਿਰਖ ਨਾਲ ਏਦਾਂ ਇਕ-ਮਿਕ ਕਰ ਦਿੰਦੀ ਸੀ ਕਿ ਉਹ ਬਨਸਪਤੀ, ਪ੍ਰਕਿਰਤੀ ਦਾ ਹੀ ਅੰਗ ਲੱਗਦੇ ਸਨ। ਇਸੇ ਕਰਕੇ 'ਅੰਤਰ-ਧਿਆਨ' ਦੀ ਉਸ ਨਿਰਮਲ ਤੇ ਨਿਰਲੇਪ ਅਵਸਥਾ ਵਿਚ ਹਿਰਨ ਵਰਗੇ ਜੰਗਲੀ ਜਾਨਵਰ ਵੀ ਨਿਡਰ ਹੋ ਕੇ ਰਿਸ਼ੀਆਂ ਦੇ ਪ੍ਰਕਿਰਤੀ ਦਾ ਹਿੱਸਾ ਬਣ ਚੁੱਕੇ ਸਰੀਰ ਨਾਲ ਰਗੜ ਖਾਂਦੇ ਜਾਂਦੇ ਹਨ।

## ਸੂਤਰ-39

स्फुरत्स्फारज्योत्स्ना धवलिततले क्वापि पुलिने
सुखासीनः शान्तध्वनिषु रजनीषु द्युसरितः।
भवाभोगोद्विग्नाः शिव शिव शिवेत्यादिवचसा
कदा स्यामानन्दोद्गतबहुलबाष्पाप्लुतदृशः।।३९।।

### ਪੰਜਾਬੀ ਉਚਾਰਣ

*ਸਫੁਰਤਸਫਾਰਜਯੋਤਸਨਾ ਧਵਲਿਤਤਲੇ ਕਵਾਪਿ ਪੁਲਿਨੇ*
*ਸੁਖਾਸੀਨਾਹ ਸ਼ਾਂਤਧਵਨਿਸ਼ੁ ਰਜਨੀਸ਼ੁਦਿਊਸਰਿਤਹ।*
*ਭਵਾਭੋਗੋਦਵਿਗਨਾਹ ਸ਼ਿਵ ਸ਼ਿਵ ਸ਼ਿਵੇਤਯਾਦਿਵਚਸਾ*
*ਕਦਾ ਸਯਾਮਾਨੰਦੋਦਗਤਬਹੁਲਬਾਸ਼ਪਾਪਲੁਤਦ੍ਰਿਸ਼ਹ॥*

### ਅਰਥ ਤੇ ਵਿਆਖਿਆ

ਚੰਨ੍ਹ ਦੀ ਚਾਨਣੀ ਵਾਲੀ ਸੁੰਨਸਾਨ ਰਾਤ ਵਿਚ ਗੰਗਾ ਜੀ ਦੇ ਰੇਤਲੇ ਤਟ 'ਤੇ ਸ਼ਾਂਤ-ਚਿੱਤ ਬੈਠ ਕੇ ਸਾਰੇ ਸੰਸਾਰਕ ਬੰਧਨਾਂ ਤੇ ਝਮੇਲਿਆਂ ਤੋਂ ਨਿਰਲੇਪ ਹੋ ਕੇ ਅਸੀਂ 'ਸ਼ਿਵ-ਸ਼ਿਵ' 'ਸ਼ਿਵ-ਸ਼ਿਵ' ਜਪਦੇ ਹੋਏ ਆਪਣੀਆਂ ਅੱਖਾਂ ਨੂੰ ਪਰਮ-ਆਨੰਦ ਦੇ ਅੱਥਰੂਆਂ ਦੀ ਧਾਰਾ ਨਾਲ ਕਦੋਂ ਭਰ ਸਕਾਂਗੇ? ਉਹ ਦਿਨ ਬਹੁਤ ਸੁਭਾਗਾ ਦਿਨ ਹੋਏਗਾ ਤੇ ਉਦੋਂ ਬਣੀ ਇਸ ਤਰ੍ਹਾਂ ਦੀ ਘੜੀ ਪਲ ਦੀ ਅਵਸਥਾ ਵੀ ਸਾਨੂੰ ਜੀਵਨ-ਮੁਕਤ ਕਰ ਦੇਵੇਗੀ।

## ਸੂਤਰ-40

महादेवो देवः सरिदपि च सैशा सुरसरिद्
गुहा एवागारं वसनमपि ता एव हरितः।
सुहृद्वा कालोऽयं व्रतमिदमदैन्यव्रतमिदं
कियद्वा वक्ष्यामी वटविटप एवास्तु दयिता।।४०।।

### ਪੰਜਾਬੀ ਉਚਾਰਣ

*ਮਹਾਦੇਵੋ ਦੇਵਹ ਸਰਿਦਪਿ ਚ ਸੈਸ਼ਾ ਸੁਰਸਰਿਦ*
*ਗੁਹਾ ਏਵਾਗਾਰਮ ਵਸਨਮਪਿ ਤਾ ਏਵ ਹਰਿਤਹ।*
*ਸੁਹ੍ਰਿਦਵਾ ਕਾਲੋਅਯਮ ਵ੍ਰਤਮਿਦਮਦੈਨਯਵ੍ਰਤਮਿਦਮ*
*ਕਿਯਦਵਾ ਵਕਸ਼ਯਾਮੀ ਵਟਵਿਟਪ ਏਵਾਸਤੂ ਦਯਿਤਾ॥*

### ਅਰਥ ਤੇ ਵਿਆਖਿਆ

ਇਕ ਤਿਆਗੀ ਜਾਂ ਸੰਨਿਆਸੀ ਮਨੁੱਖ ਲਈ ਮਹਾਦੇਵ (ਭਗਵਾਨ ਸ਼ੰਕਰ) ਹੀ ਇਕਮਾਤਰ ਪੂਜਣਯੋਗ ਹੁੰਦੇ ਹਨ, ਗੰਗਾ ਹੀ ਇਕਮਾਤਰ ਪਵਿੱਤਰ ਹੁੰਦੀ ਹੈ, ਪਹਾੜੀ ਗੁਫ਼ਾਵਾਂ ਜਾਂ ਕੰਦਰਾਂ ਹੀ ਇਕਮਾਤਰ ਘਰ ਹੁੰਦੀਆਂ ਹਨ, ਦਸੇ ਦਿਸ਼ਾਵਾਂ ਹੀ ਇਕਮਾਤਰ ਵਸਤਰ (ਪਹਿਣਨ ਵਾਲਾ ਕੱਪੜਾ) ਹੁੰਦੀਆਂ ਹਨ, ਕਾਲ (ਮੌਤ) ਹੀ ਇਕਮਾਤਰ ਦੋਸਤ-ਮਿੱਤਰ ਹੁੰਦਾ ਹੈ, ਕਿਸੇ ਦੇ ਅੱਗੇ ਨਾ ਝੁਕਣਾ, ਈਨ ਨਾ ਮੰਨਣੀ-ਇਹੀ ਉਸ ਦਾ ਇਕਮਾਤਰ ਵਰਤ ਹੁੰਦਾ ਹੈ, ਅਤੇ ਬਿਰਖਾਂ-ਬੂਟਿਆਂ ਦੇ ਫਲ-ਪੱਤੇ ਆਦਿ ਹੀ ਉਸ ਦਾ ਭੋਜਨ ਹੁੰਦੇ ਹਨ। ਭਾਵ ਇਹ ਹੈ ਕਿ ਤਿਆਗੀ ਮਨੁੱਖ ਲਈ ਪ੍ਰਕਿਰਤੀ ਹੀ ਸਭ ਕੁਝ ਹੁੰਦੀ ਹੈ, ਸੰਸਾਰਕ ਬੰਧਨਾਂ ਤੇ ਪਦਾਰਥਾਂ ਨੂੰ ਉਹ ਪੂਰੀ ਤਰ੍ਹਾਂ ਤਿਆਗ ਦਿੰਦਾ ਹੈ।

## ਸੂਤਰ-41

आशानाम नदी मनोरथ जला तृष्णातरंगाकुला
रागग्राहवती वितर्कविहगा धैर्यद्रुमध्वंसिनी।
मोहावर्तसुदुस्तराऽतिगहना प्रोत्तुगंचिन्ताटी
तस्या पारगता विशुद्धमनसो नन्दन्तियोगीश्वराः।।४१।।

### ਪੰਜਾਬੀ ਉਚਾਰਣ

*ਆਸ਼ਾਨਾਮ ਨਦੀ ਮਨੋਰਥ ਜਲਾ ਤ੍ਰਿਸ਼ਣਾਤਰੰਗਾਕੁਲਾ*
*ਰਾਗਾਗ੍ਰਾਹਵਤੀ ਵਿਤਰਕਵਿਹਗਾ ਧੈਰਯਦਰੁਮਧਵੰਸਿਨੀ।*
*ਮੋਹਾਵਰਤਸੁਦੁਸਤਰਾਅਤਿਗਹਨਾ ਪ੍ਰੋਤੁੰਗਚਿੰਤਾਤਟੀ*
*ਤਸਯਾ ਪਾਰਗਤਾ ਵਿਸ਼ੁੱਧਮਨਸੋ ਨੰਦੰਤਿਯੋਗੀਸ਼ਵਰਾਹ॥*

### ਅਰਥ ਤੇ ਵਿਆਖਿਆ

ਇਸ ਭਵਸਾਗਰ (ਸੰਸਾਰ-ਰੂਪੀ ਸਾਗਰ) ਦਾ ਨਾਂਅ 'ਆਸ' ਹੈ, ਜਿਸ ਅੰਦਰ ਮਨੋਰਥ-ਰੂਪੀ ਪਾਣੀ ਭਰਿਆ ਹੋਇਆ ਹੈ, ਜਿਸ ਵਿਚ ਤ੍ਰਿਖਾ (ਤ੍ਰਿਸ਼ਨਾ) ਦੀਆਂ ਲਹਿਰਾਂ ਉਠਦੀਆਂ

ਹਨ, ਮੋਹ ਤੇ ਈਰਖਾ ਇਸ ਭਵਸਾਗਰ ਦੇ ਮਗਰਮੱਛ ਤੇ ਘੜਿਆਲ ਹਨ, ਸੁਖਦਾਈ ਤੇ ਦੁਖਦਾਈ ਵਸਤਾਂ ਤੇ ਵਰਤਾਰਿਆਂ ਦਾ ਫ਼ੈਸਲਾ ਕਰਨ ਵਾਲੇ ਤਰਕ-ਵਿਤਰਕ ਦੇ ਵਿਚਾਰ ਇਸ ਉੱਤੇ ਪੰਛੀਆਂ ਵੀ ਤਰ੍ਹਾਂ ਮੰਡਰਾਉਂਦੇ ਹਨ, ਇਸ ਦਾ ਵੇਗ ਧੀਰਜ-ਰੂਪੀ ਬਿਰਖ ਨੂੰ ਡੇਗਣ ਵਾਲਾ ਹੁੰਦਾ ਹੈ। ਇਸ ਭਵਸਾਗਰ ਵਿਚ ਉਠਣ ਵਾਲਾ ਮੋਹ-ਰੂਪੀ ਚੱਕਰਵਾੜ ਬੇਹੱਦ ਖ਼ਤਰਨਾਕ ਤੇ ਅਕਾਟ (ਜੋ ਕੱਟਿਆ ਨਾ ਜਾ ਸਕੇ) ਹੁੰਦਾ ਹੈ ਤੇ ਵਡ-ਆਕਾਰੀ ਚਿੰਤਾਵਾਂ ਇਸ ਭਵਸਾਗਰ ਦੇ ਵਿਸ਼ਾਲ ਤੱਟ ਹਨ - ਇਸ ਭਵਸਾਗਰ ਨੂੰ ਪਾਰ ਕਰਨ ਦਾ ਸੁਭਾਗ ਤੇ ਆਨੰਦ ਸ਼ੁੱਧ-ਚਿੱਤ, ਸਮ-ਚਿੱਤ ਤੇ ਸ਼ਾਂਤ-ਚਿੱਤ ਵਾਲੇ ਸੰਤ ਸੁਭਾਅ ਮਨੁੱਖਾਂ ਨੂੰ ਹੀ ਪ੍ਰਾਪਤ ਹੁੰਦਾ ਹੈ।

## ਸੂਤਰ-42

आसंसारात् त्रिभुवनमिदं चिन्वतां तात
तादृङ्नैवास्माकं नयनपदवीं श्रोत्रवर्त्मागतो वा।
योऽयं धत्ते विषयकरिणोगाढगूढाभिमान्क्षीवस्यान्तः
करणकरिणः संयमानायलीलाम्।।४२।।

### ਪੰਜਾਬੀ ਉਚਾਰਣ

*ਆਸੰਸਾਰਾਤ ਤਰਿਭੁਵਨਮਿਦਮ ਚਿਨਵੱਤਾਮ ਤਾਤ*
*ਤਾਦ੍ਰਿੰਙਨੈਵਾਸਮਾਕਮ ਨਯਨਪਦਵੀਮ ਸ਼ਰੋਤਰਵਰਤਮਾਗਤੋ ਵਾ।*
*ਯੋਅਯਮ ਧੱਤੇ ਵਿਸ਼ਯਕਰਿਣੋਗਾੜ੍ਹਗੂੜ੍ਹਾਭਿਮਾਨਕਸ਼ੀਵਸਯਾਂਤਹ*
*ਕਰਣਕਰਿਣਹ ਸੰਯਮਾਨਾਯਲੀਲਾਮ॥*

### ਅਰਥ ਤੇ ਵਿਆਖਿਆ

ਹੇ ਪਰਮ-ਪਿਤਾ ਪਰਮਾਤਮਾ! ਬ੍ਰਹਿਮੰਡ ਦੇ ਜਨਮ ਤੋਂ ਲੈ ਕੇ ਹੁਣ ਤੱਕ ਮੈਂ ਸੰਸਾਰ ਦਾ ਸਾਰਾ ਇਤਿਹਾਸ ਛਾਣ ਮਾਰਿਆ ਹੈ, ਪਰ ਮੈਨੂੰ ਅਜਿਹੇ ਕਿਸੇ ਵੀ ਪਰਮ-ਪੁਰਖ ਬਾਰੇ ਵੇਖਣ-ਸੁਣਨ ਨੂੰ ਨਹੀਂ ਮਿਲਿਆ, ਜੋ ਵਿਸ਼ੇ-ਰੂਪੀ ਹਥਨੀ ਦੇ ਅੰਦਰਲੇ ਮਨ-ਰੂਪੀ ਘੁਮੰਡੀ ਹਾਥੀ ਨੂੰ ਸਮੇਂ-ਰੂਪੀ ਕਿੱਲੇ ਨਾਲ ਬੰਨ੍ਹ ਲਵੇ।

## ਸੂਤਰ-43

विद्या नाधिगता कलंकरहिता वित्तं च नोपार्जितं
सुश्रूषापि समाहितेन मनसा पित्रोंन, सम्पादिताः।
आलोलायतलेचना युवतयः स्वप्नेऽपि नालिंगिताः
कालोऽयं परपिण्डलोलुपतया काकैरिव प्रेर्यते।।४३।।

### ਪੰਜਾਬੀ ਉਚਾਰਣ

*ਵਿਦਿਆ ਨਾਧਿਗਤਾ ਕਲੰਕਰਹਿਤਾ ਵਿੱਤਮ ਚ ਨੋਪਾਰਜਿਤਮ*
*ਸੁਸ਼ਰੂਸ਼ਾਪਿ ਸਮਾਹਿਤੇਨ ਮਨਸਾ ਪਿਤਰੋਂਨ ਸੰਪਾਦਿਤਾਹ।*
*ਆਲੋਲਾਯਤਲੋਚਨਾ ਯੁਵਤਯਹ ਸਵਪਨੇਅਸਿ ਨਾਲਿੰਗਿਤਾਹ*
*ਕਾਲੋਅਯਮ ਪਰਪਿੰਡਲੋਲੁਪਤਯਾ ਕਾਕੈਰਿਵ ਪ੍ਰੇਰਯਤੇ॥*

### ਅਰਥ ਤੇ ਵਿਆਖਿਆ

ਜੇਕਰ ਅਸੀਂ ਆਪਣੇ ਜੀਵਨ ਵਿਚ ਪਰਉਪਕਾਰੀ ਵਿੱਦਿਆ ਨਹੀਂ ਪੜ੍ਹੀ, ਨਾ ਹੀ ਪੈਸਾ ਕਮਾਇਆ, ਨਾ ਹੀ ਆਪਣੇ ਮਾਤਾ-ਪਿਤਾ ਦੀ ਸੇਵਾ ਕੀਤੀ ਤੇ ਨਾ ਹੀ ਸ਼ੋਖ਼ ਹਸੀਨਾਵਾਂ

ਦੀ ਛੋਹ ਪ੍ਰਾਪਤ ਕਰਨ ਦੇ ਸੁਪਨੇ ਦੇਖੇ, ਸਿਰਫ ਕਾਵਾਂ ਦੀ ਤਰ੍ਹਾਂ ਦੂਜਿਆਂ ਵੱਲੋਂ ਦਾਨ ਕੀਤੇ ਪਿੰਡ (ਪਿੱਤਰਾਂ ਲਈ ਕਾਵਾਂ ਦੇ ਖਾਣ ਲਈ ਬਣਾਏ ਆਟੇ ਦੇ ਪਿੰਨੇ) ਆਦਿ ਦੇ ਦਾਣੇ-ਪਾਣੀ 'ਤੇ ਚੁੰਝਾਂ ਮਾਰਨ ਵਿਚ ਹੀ ਸਮਾਂ ਟਪਾ ਦਿੱਤਾ, ਤਾਂ ਸਾਡਾ ਜੀਵਨ ਅਕਾਰਥ ਹੈ, ਅਜਾਈਂ ਹੈ।

## ਸੂਤਰ-44

वितीर्णे सर्वस्वे तरुणकरुणपूर्णहृदयाः
स्मरन्तः संसारे विगुणापरिणामां विधिगतिम्।
वयं पुण्यारण्ये परिणतशरच्चन्द्रकिरणास्त्रियामा
नेष्यामो हरचरणचिन्तैकशरणाः।४४।।

### ਪੰਜਾਬੀ ਉਚਾਰਣ

*ਵਿਤੀਰਣੇ ਸਰਵਸਵੇ ਤਰੁਣਕਰੁਣਪੂਰਣਹ੍ਰਿਦਯਾਹ*
*ਸਮਰੰਤਹ ਸੰਸਾਰੇ ਵਿਗੁਣਾਪਰਿਣਾਮਾਮ ਵਿਧਿਗਤਿਮ।*
*ਵਯਮ ਪੁੰਨਯਾਰਨਯੇ ਪਰਿਣਤਸ਼ਰੱਚੰਦਰਕਿਰਣਾਸਤ੍ਰਿਯਾਮਾ*
*ਨੇਸ਼ਯਾਮੋ ਹਰਚਰਣਚਿੰਤੈਕਸ਼ਰਣਾਹ॥*

### ਅਰਥ ਤੇ ਵਿਆਖਿਆ

ਉਹ ਇਕ ਬੜਾ ਸੁਭਾਗਾ ਅਵਸਰ ਤੇ ਬੜੀ ਸੁਖਕਾਰੀ ਅਵਸਥਾ ਹੋਵੇਗੀ, ਜਦੋਂ ਅਸੀਂ ਆਪਣਾ ਸਭ ਕੁਝ ਲੋੜਵੰਦਾਂ ਨੂੰ ਵੰਡ ਕੇ ਦਇਆ ਭਾਵੀ ਹੋ ਕੇ ਤੇ ਸੰਸਾਰ ਦੇ ਵਿਸ਼ਿਆਂ ਨੂੰ ਭੋਗ ਕੇ ਪ੍ਰਾਪਤ ਹੋਣ ਵਾਲੇ ਦੁੱਖ ਨੂੰ ਚੇਤੇ ਕਰਦੇ ਹੋਏ ਪਵਿੱਤਰ ਤਪੋਵਨ (ਤਪੱਸਿਆ ਵਾਲਾ ਜੰਗਲ) ਵਿਚ ਜਾ ਕੇ ਭਗਵਾਨ ਸ਼ੰਕਰ ਦੇ ਚਰਨਾਂ ਦੀ ਓਟ ਲੈ ਕੇ ਸਰਦ ਰੁੱਤ ਦੀ ਚਾਨਣੀ ਰਾਤ ਦਾ ਆਨੰਦ ਉਠਾਵਾਂਗੇ।

## ਸੂਤਰ-45

वयमिह परितुष्टा वल्कलैस्त्वं दुकूलैः
सम इव परितोषो निर्विशेषो विशेषः।
स तु भवति दरिद्रो यस्तृष्णा विशाला
मनसि च परितुष्टे कोऽर्थवान् को दरिद्रः।।४५।।

### ਪੰਜਾਬੀ ਉਚਾਰਣ

*ਵਯਮਿਹ ਪਰਿਤੁਸ਼ਟਾ ਵਲਕਲੈਸਤਵਮ ਦੁਕੂਲੈਹ*
*ਸਮ ਇਵ ਪਰਿਤੋਸ਼ੋ ਨਿਰਵਿਸ਼ੇਸ਼ੋ ਵਿਸ਼ੇਸ਼।*
*ਸ ਤੁ ਭਵਤਿ ਦਰਿਦਰੋ ਯਸਤ੍ਰਿਸ਼ਣਾ ਵਿਸ਼ਾਲਾ*
*ਮਨਸਿ ਚ ਪਰਿਤੁਸ਼ਟੇ ਕੋਅਰਥਵਾਨ ਕੋ ਦਰਿਦਰਹ॥*

### ਅਰਥ ਤੇ ਵਿਆਖਿਆ

ਹੇ ਰਾਜਨ! ਅਸੀਂ ਇਥੇ ਬਿਰਖਾਂ ਦੇ ਪੱਤਿਆਂ-ਛਿੱਲੜਾਂ ਦੇ ਵਸਤਰਾਂ ਤੋਂ ਸੰਤੁਸ਼ਟ ਹਾਂ ਤੇ ਤੂੰ ਰੇਸ਼ਮੀ ਕੱਪੜਿਆਂ ਤੋਂ। ਇਸ ਪ੍ਰਕਾਰ ਸਾਡੇ ਤੇ ਤੇਰੇ ਸੰਤੋਖ ਵਿਚ ਕੋਈ ਫ਼ਰਕ ਨਹੀਂ ਹੈ, ਸਾਡਾ ਦੋਨਾਂ ਦਾ ਸੰਤੋਖ ਇਕੋ ਜਿਹਾ ਹੈ। ਕਿਉਂ ਕਿ ਮਨ ਵਿਚ ਸੰਤੋਖ ਆ ਜਾਣ 'ਤੇ ਕੋਈ

ਮਨੁੱਖ ਦੌਲਤਮੰਦ ਜਾਂ ਦਲਿੱਦਰੀ (ਗ਼ਰੀਬ ਜਾਂ ਤੰਗਹਾਲ) ਨਹੀਂ ਰਹਿੰਦਾ, ਇਸ ਲਈ ਜੇ ਕੋਈ ਮਨੁੱਖ ਆਪਣੇ ਦੌਲਤਮੰਦ ਹੋਣ 'ਤੇ ਘਮੰਡ ਅਤੇ ਆਪਣੇ ਦਲਿੱਦਰੀ ਹੋਣ 'ਤੇ ਸੋਗ ਕਰਦਾ ਹੈ ਤਾਂ ਸਮਝ ਲਓ ਕਿ ਉਨ੍ਹਾਂ ਅੰਦਰ ਸੰਤੋਖ ਨਹੀਂ, ਸਗੋਂ ਸਵਾਰਥ ਦਾ ਵਾਸਾ ਹੈ।2

## ਸੂਤਰ-46

यदैतत्स्वच्छन्दं विहरणमकार्पण्यमशन
सहार्यैः संवासः श्रुतमुपशमैकव्रतफलम्।
मनो मन्दस्पन्दं बहिरपि चिरयापि विमृशन्नजाने
कस्यैषा परिणतिरुदारस्य तपसः।।४६।।

### ਪੰਜਾਬੀ ਉਚਾਰਣ

*ਯਦੈਤਤਸਵੱਛੰਦਮ ਵਿਹਰਣਮਕਾਰਪਣਯਮਸ਼ਨ*
*ਸਹਾਰਯੈਹ ਸੰਵਾਸਹ ਸ਼੍ਰੁਤਮੁਪਸ਼ਮੈਕਵ੍ਰਤਫਲਮ।*
*ਮਨੋ ਮੰਦਸਵੰਦਮ ਬਹਿਰਪਿ ਚਿਰਯਾਪਿ ਵਿਮ੍ਰਿਸ਼ੰਨਜਾਨੇ*
*ਕਸਯੈਸ਼ਾ ਪਰਿਣਤਿਰੁਦਾਰਸਯ ਤਪਸਹ॥*

### ਅਰਥ ਤੇ ਵਿਆਖਿਆ

ਨਿਰਮਲ ਤੇ ਨਿਰਛਲ ਵਿਵਹਾਰ ਕਰਨਾ, ਬਿਨਾਂ ਹੱਥ ਅੱਡੇ ਭੋਜਨ ਮਿਲਣਾ, ਸੰਤ ਸੁਭਾਅ ਮਨੁੱਖਾਂ ਦੀ ਸੰਗਤ ਮਿਲਣੀ, ਮਾਨਸਿਕ ਸ਼ਾਂਤੀ ਦੇਣ ਵਾਲੇ ਵੇਦਾਂ-ਸ਼ਾਸਤਰਾਂ ਦਾ ਪਾਠ ਸੁਣਨਾ, ਸੰਸਾਰਕ ਵਿਸ਼ਿਆਂ ਤੇ ਰਸਾਂ ਤੋਂ ਨਿਰਲੇਪ ਹੋਣਾ ਆਦਿ, ਇਨ੍ਹਾਂ ਸਾਰੇ ਗੁਣਾਂ ਉੱਤੇ ਲੰਮਾ ਸਮਾਂ ਸੋਚ-ਵਿਚਾਰ ਕਰਨ 'ਤੇ ਵੀ ਪਤਾ ਨਹੀਂ ਚੱਲਿਆ ਹੈ ਕਿ ਇਹ ਸੁਭਾਗੀ ਅਵਸਥਾ ਕਿਸ ਵੱਡੀ ਤਪੱਸਿਆ ਦੇ ਫਲ ਵਜੋਂ ਪ੍ਰਾਪਤ ਹੁੰਦੀ ਹੈ? ਭਾਵ ਇਹ ਕਿ ਜਦੋਂ ਤੁਸੀਂ ਇਸ ਤਰ੍ਹਾਂ ਦੀ ਅਵਸਥਾ ਵਿਚ ਪਹੁੰਚੇ ਕਿਸੇ ਮਨੁੱਖ ਨੂੰ ਵੇਖੋ ਤਾਂ ਸਮਝ ਲਵੋ ਕਿ ਉਹ ਕੋਈ ਬਹੁਤ ਵੱਡਾ ਤਪੱਸਵੀ ਹੈ।

## ਸੂਤਰ-47

पाणिः पात्रं पवित्रं भ्रमणपरिगतं भैक्षमक्षय्यमन्नं
विस्तीर्णं वस्त्रमाशादशकचपलं तल्पमस्वल्पमुर्वी।
येषां निःसंगतांगीकरणपरिणतस्वात्मसंतोषिणस्ते
धन्याः संन्यस्तदैन्यव्यतिकरनिकराकर्मनिर्मूलयन्ति।।४७।।

### ਪੰਜਾਬੀ ਉਚਾਰਣ

*ਪਾਣਿਹ ਪਾਤਰਮ ਪਵਿਤਰਮ ਭ੍ਰਮਣਪਰਿਗਤਮ ਭੈਕਸ਼ਮਕਸ਼ੱਯਮਨਮ*
*ਵਿਸਤੀਰਣ ਵਸਤਰਮਾਸ਼ਾਦਸ਼ਕਚਪਲਮ ਤਲਪਮਸਵਲਪਮੁਰਵੀ।*
*ਯੇਸ਼ਾਮ ਨਿਹਸੰਗਤਾਂਗੀਕਰਣਪਰਿਣਤਸਵਾਤਮਸੰਤੋਸ਼ਿਣਸਤੇ*
*ਧਨਯਾ ਸੰਨਯਸਤਦੈਨਯਵਿਅਤਿਕਰਨਿਕਰਾਕਰਮਨਿਰਮੂਲਯੰਤਿ॥*

### ਅਰਥ ਤੇ ਵਿਆਖਿਆ

ਉਹ ਸੰਤ ਸੁਭਾਅ ਮਨੁੱਖ ਧੰਨ ਹਨ, ਜਿਨ੍ਹਾਂ ਦਾ ਹੱਥ ਹੀ ਪਵਿੱਤਰਤਾ ਦਾ ਦੂਸਰਾ ਨਾਂਅ ਹੈ, ਫਿਰ-ਤੁਰ ਕੇ ਪ੍ਰਾਪਤ ਕੀਤੀ ਭਿਖਿਆ ਹੀ ਅਤੁੱਟ ਲੰਗਰ (ਭੋਜਨ) ਹੈ, ਲੰਮੀਆਂ-ਚੌੜੀਆਂ

ਦਸੇ ਦਿਸ਼ਾਵਾਂ ਹੀ ਜਿਨ੍ਹਾਂ ਦੇ ਵਸਤਰ (ਕੱਪੜੇ) ਹਨ, ਧਰਤੀ ਹੀ ਜਿਨ੍ਹਾਂ ਦੀ ਸੌਣ ਦੀ ਥਾਂ ਹੈ, ਸਮ-ਚਿੱਤਤਾ ਤੇ ਸ਼ਾਂਤ-ਚਿੱਤਤਾ ਕਰਕੇ ਜੋ ਆਪਣੇ ਤਿਆਗੀ-ਜੀਵਨ ਤੋਂ ਪੂਰੀ ਤਰ੍ਹਾਂ ਸੰਤੁਸ਼ਟ ਰਹਿੰਦੇ ਹਨ ਅਤੇ ਜੋ ਤੁੱਛਤਾ ਤੇ ਹੀਣਤਾ ਦੇ ਭਾਵਾਂ ਨੂੰ ਤਿਆਗ ਕੇ, ਆਪਣੇ ਇਸ ਜਨਮ ਦੇ ਸ਼ੁਭ ਕਰਮਾਂ ਨਾਲ ਆਪਣੇ ਪਿੱਛਲੇ ਜਨਮਾਂ ਦੇ ਮਾੜੇ ਕਰਮਾਂ ਦਾ ਸਰਬਨਾਸ ਕਰਦੇ ਹਨ।

## ਸੂਤਰ-48

दुराराध्यास्चामी तुरगचलचित्ताः क्षितिभुजो
वयं तु स्थूलेच्छा महति च पदे बद्धमनसः।
जरा देहं मृत्युर्हरति दयितं जीवितमिदं
सखे नान्यच्छ्रेयो जगतिविदुषोऽन्यत्र तपसः।।४८।।

### ਪੰਜਾਬੀ ਉਚਾਰਣ

*ਦੁਰਾਰਾਧਯਾਸ਼ਚਾਮੀ ਤੁਰਗਚਲਚਿਤਾਹ ਕਸ਼ਿਤਿਭੁਜੋ*
*ਵਯਮ ਤੁ ਸਥੂਲੇੱਛਾ ਮਹਤਿ ਚ ਪਦੇ ਬੱਧਮਨਸਹ।*
*ਜਰਾ ਦੇਹਮ ਮ੍ਰਿਤਯੁਰਹਰਤਿ ਦਯਿਤਮ ਜੀਵਿਤਮਿਦਮ*
*ਸਖੇ ਨਾਨਯੱਛਰੇਯੋ ਜਗਤਿਵਿਦੁਸ਼ੋਅਨਯਤਰ ਤਪਸਹ॥*

### ਅਰਥ ਤੇ ਵਿਆਖਿਆ

ਘੋੜਿਆਂ ਵਰਗੇ ਚੰਚਲ ਮਨ ਵਾਲੇ ਰਾਜਿਆਂ ਦੀ ਖ਼ੁਸ਼ਾਮਦ ਕਰਨਾ ਔਖਾ ਕੰਮ ਨਹੀਂ ਹੈ, ਪਰ ਫੇਰ ਵੀ ਸਾਡੀਆਂ ਮਨੋਕਾਮਨਾਵਾਂ ਕਦੇ ਵੀ ਪੂਰੀਆਂ ਨਹੀਂ ਹੁੰਦੀਆਂ, ਸਾਡੀ ਉੱਚੇ ਤੋਂ ਉੱਚੇ ਅਹੁਦੇ ਆਦਿ ਪ੍ਰਾਪਤ ਕਰਨ ਦੀ ਲਾਲਸਾ ਹਮੇਸ਼ਾ ਬਣੀ ਰਹਿੰਦੀ ਹੈ, ਭਾਵੇਂ ਬੁਢੇਪਾ ਸਾਡੇ ਸਰੀਰ ਨੂੰ ਹੀ ਕਿਉਂ ਨਾ ਖਾ ਲਵੇ ਤੇ ਮੌਤ ਸਾਡੇ ਪ੍ਰਾਣਾਂ ਨੂੰ। ਇਸ ਲਈ ਹੇ ਮਿੱਤਰ! ਇਸ ਸੰਸਾਰ ਵਿਚ ਇਕ ਵਿਵੇਕੀ (ਸੱਚ ਤੇ ਝੂਠ ਦੇ ਫ਼ਰਕ ਨੂੰ ਜਾਣਨ ਵਾਲਾ) ਮਨੁੱਖ ਲਈ ਤਪੱਸਿਆ ਨੂੰ ਛੱਡ ਕੇ ਹੋਰ ਕੋਈ ਵੀ ਕਲਿਆਣਕਾਰੀ ਮਾਰਗ ਨਹੀਂ ਹੈ।

## ਸੂਤਰ-49

भोगा मेघवितानमध्यविलसत्सौदामिनीचञ्चला
आयुर्वायुविघट्टिताब्जपटलीलानाम्बुवद्भंगुरम्।
लीला यौवनलालसास्तनुभृतामित्याकलय्य द्रुतं
योगे धैर्यसमाधिसिद्धिसुलभे बुद्धिंविदध्वं बुधाः।।४६।।

### ਪੰਜਾਬੀ ਉਚਾਰਣ

*ਭੋਗਾ ਮੇਘਵਿਤਾਨਮਧਯਵਿਲਸਤਸੌਦਾਮਿਨੀਚੰਚਲਾ*
*ਆਯੁਰਵਾਯੁਵਿਘੱਟਿਤਾਬਜਪਟਲੀਲਾਨਾਂਬੁਵਦਭੰਗੁਰਮ।*
*ਲੀਲਾ ਯੌਵਨਲਾਲਸਾਸਤਨੁਭ੍ਰਿਤਾਮਿਤਯਾਕਲਯਯ ਦਰੁਤਮ*
*ਯੋਗੇ ਧੈਰਯਸਮਾਧਿਸਿੱਧਿਸੁਲਭੇ ਬੁੱਧਿੰਵਿਦਧਵਮ ਬੁਧਾਹ॥*

### ਅਰਥ ਤੇ ਵਿਆਖਿਆ

ਸਾਰੇ ਸੰਸਾਰਕ ਰਸ ਤੇ ਭੋਗ ਬੱਦਲਾਂ ਵਿਚ ਲਿਸ਼ਕਦੀ ਬਿਜਲੀ ਵਾਂਗ ਥੋੜ੍ਹਚਿਰੇ ਹੁੰਦੇ ਹਨ, ਚਿਰਕਾਲੀ ਹਵਾ ਵੱਲੋਂ ਖਿਲਾਰੇ-ਪੁੰਡਾਰੇ ਪਾਣੀ ਵਰ੍ਹਾਉਣ ਵਾਲੇ ਬੱਦਲਾਂ ਦੀ ਤਰ੍ਹਾਂ

ਛਿਣ-ਭੰਗਰ (ਅਗਲੇ ਹੀ ਛਿਣ ਮਰਨ ਵਾਲੇ) ਹਨ। ਇਸੇ ਤਰ੍ਹਾਂ ਸਾਡੀ ਜੁਆਨੀ ਦੀ ਉਮੰਗ ਦੀਆਂ ਤਰੰਗਾਂ ਵੀ ਸਦੀਵੀ ਨਹੀਂ ਹਨ, ਅਸਥਾਈ ਹਨ। ਇਸ ਲਈ ਹੇ ਵਿਦਵਾਨੋ! ਪੂਰੇ ਧੀਰਜ ਤੇ ਸੰਤੋਖ-ਭਾਵ ਨਾਲ ਆਪਣੇ ਮੂਲ-ਸਰੂਪ (ਪਰਮਾਤਮਾ ਵਿਚ ਆਤਮਾ ਦੀ ਅਭੇਦਤਾ) ਵਿਚ ਮਨ ਜੋੜ ਕੇ ਸਮਾਧੀ ਲੀਨ ਹੋ ਜਾਓ।

## ਸੂਤਰ-50

पुण्ये ग्रामे वने वा महति सितपटच्छन्नपालिं कपालिं
ह्यादाय न्यायगर्भद्विजहुतहुतभुग्धूमधूम्रोपकण्ठम्।
द्वारं द्वारं प्रविष्टो वरमुदरदरीपूरणाय क्षुधार्तो
मानी प्राणैः स धन्यो न पुनरनुदिनं तुल्यकुल्येषु दीनः।।५०।।

### ਪੰਜਾਬੀ ਉਚਾਰਣ

*ਪੁਨਯੇ ਗ੍ਰਾਮੇ ਵਨੇ ਵਾ ਮਹਤਿ ਸਿਤਪਟੱਛੰਨਪਾਲਿਮ ਕਪਾਲਿਮ*
*ਹਯਾਦਾਭ ਨਿਆਇਗਰਭਦਵਿਜਹੁਤਹੁਤਭੁਗਧੂਮਧੂਮਰੋਪਕੰਠਮ।*
*ਦਵਾਰਮ ਦਵਾਰਮ ਪ੍ਰਵਿਸ਼ਟੋ ਵਰਮੁਦਰਦਰੀਪੂਰਣਾਯ ਕਸ਼ੁਧਾਰਤੋ*
*ਮਾਨੀ ਪ੍ਰਾਣੈਹ ਸ ਧਨਯੋ ਨ ਪੁਨਰਨੁਦਿਨਮ ਤੁਲਯਕੁਲਯੇਸ਼ੁ ਦੀਨਹ॥*

### ਅਰਥ ਤੇ ਵਿਆਖਿਆ

ਉਹ ਮਨੁੱਖ ਧੰਨ ਹਨ, ਜੋ ਭੁੱਖ ਵਧਣ 'ਤੇ ਆਪਣੀ ਢਿੱਡ-ਰੂਪੀ ਗੁਫ਼ਾ ਨੂੰ ਭਰਨ ਲਈ ਚਿੱਟੇ ਕੱਪੜਿਆਂ ਨਾਲ ਢਕੇ ਕਮੰਡਲ (ਪਾਣੀ ਪੀਣ ਤੇ ਭਿਖਿਆ ਮੰਗਣ ਵਾਲਾ ਸੰਨਿਆਸੀਆਂ ਦਾ ਇਕ ਭਾਂਡਾ) ਨੂੰ ਹੱਥ ਵਿਚ ਫੜ ਕੇ ਕਿਸੇ ਪਵਿੱਤਰ ਪਿੰਡ ਜਾਂ ਜੰਗਲ ਵਿਚ ਉਨ੍ਹਾਂ ਲੋਕਾਂ ਦੇ ਦਰਾਂ 'ਤੇ ਜਾ ਕੇ ਭਿਖਿਆ ਮੰਗਣਾ ਤਾਂ ਚੰਗਾ ਸਮਝਦੇ ਹਨ, ਜਿਨ੍ਹਾਂ ਦੇ ਦਰਾਂ 'ਤੇ ਬ੍ਰਾਹਮਣਾਂ ਵੱਲੋਂ ਨਿਰਮਲ ਕੀਤੇ ਮਨਾਂ ਦੇ ਧੂੰਏਂ ਦੀ ਕਾਲਖ਼ ਜੰਮੀ ਪਈ ਹੋਵੇ, ਪਰ ਉਨ੍ਹਾਂ ਲੋਕਾਂ ਦੇ ਦਰਾਂ 'ਤੇ ਜਾ ਕੇ ਭਿਖਿਆ ਮੰਗਣ ਨੂੰ ਉਹ ਮੌਤ ਸਮਝਦੇ ਹਨ, ਜੋ ਉੱਚੇ ਘਰਾਣੇ ਦੇ ਹਨ, ਤੇ ਜਿਨ੍ਹਾਂ ਦੇ ਦਰਾਂ 'ਤੇ ਜਾ ਕੇ ਦੀਨ-ਦੁਖਿਆਰਾ ਬਣ ਕੇ, ਨੀਵਾਂ ਤੇ ਹੀਣਾ ਹੋ ਕੇ ਮੰਗਣਾ ਪੈਂਦਾ ਹੈ।

## ਸੂਤਰ-51

चाण्डालः किमयं द्विजातिरथवा शूद्रोऽथ किं तापसः
किंवा तत्वविवेकपेशलमतिर्योगीश्वरा कोऽपि किम्।
इत्युत्पन्नविकल्प जल्पमुखरैः सम्भाष्यमाणा जनै
र्नक्रुद्धाःपथिनैव तुष्टमनसो यान्ति स्वयं योगिनः।।५१।।

### ਪੰਜਾਬੀ ਉਚਾਰਣ

*ਚਾਂਡਾਲਹ ਕਿਮਯਮ ਦਵਿਜਾਤਿਰਥਵਾ ਸ਼ੂਦਰੋਅਥ ਕਿਮ ਤਾਪਸਹ*
*ਕਿੰਵਾ ਤਤਵਵਿਵੇਕਪੇਸ਼ਲਮਤਿਰਯੋਗੀਸ਼ਵਰਾ ਕੋਅਪਿ ਕਿਮ।*
*ਇਤਉਤਪੰਨਵਿਕਲਪ ਜਲਪਮੁਖਰੈਹ ਸੰਭਾਸ਼ਯਮਾਣਾ ਜਨੈ*
*ਨਿਰਕਰੁੱਧਾਹਪਥਿਨੈਵ ਤੁਸ਼ਟਮਨਸੋ ਯਾਂਤਿ ਸਵਯਮ ਯੋਗਿਨਹ॥*

### ਅਰਥ ਤੇ ਵਿਆਖਿਆ

ਬ੍ਰਹਮ-ਗਿਆਨੀ ਸਮ-ਚਿੱਤ, ਸ਼ੂਨਯ-ਚਿੱਤ ਤੇ ਸ਼ਾਂਤ-ਚਿੱਤ ਦਾ ਧਾਰਨੀ ਹੁੰਦਾ ਹੈ, ਉਹ ਨਾ ਤਾਂ ਕਦੀ ਸੁੱਖ ਮਿਲਣ 'ਤੇ ਵਧੇਰੇ ਖ਼ੁਸ਼ ਹੁੰਦਾ ਹੈ ਤੇ ਨਾ ਹੀ ਦੁੱਖ ਮਿਲਣ 'ਤੇ ਦੁਖੀ,

ਫੇਰ ਭਾਵੇਂ ਕੋਈ ਉਸ ਨੂੰ ਚੰਡਾਲ ਕਹੇ ਜਾਂ ਬ੍ਰਾਹਮਣ, ਸ਼ੂਦਰ ਕਹੇ ਜਾਂ ਤਪੱਸਵੀ ਜਾਂ ਫੇਰ ਤੱਤ-ਗਿਆਨ ਵਿਚ 'ਪੂਰਾ' ਸਿੱਧ-ਜੋਗੀ, ਉਸ ਨੂੰ ਇਸ ਸਭ ਨਾਲ ਕੋਈ ਫ਼ਰਕ ਨਹੀਂ ਪੈਂਦਾ। ਉਹ ਨਾ ਤਾਂ ਚੰਡਾਲ ਕਹਿਣ 'ਤੇ ਗੁੱਸੇ ਹੁੰਦਾ ਹੈ ਤੇ ਨਾ ਹੀ ਬ੍ਰਾਹਮਣ ਕਹਿਣ 'ਤੇ ਪ੍ਰਸੰਨ, ਬਸ ਸਮ ਤੇ ਸ਼ਾਂਤ-ਭਾਵ ਨਾਲ ਆਪਣੇ ਮਾਰਗ 'ਤੇ ਚਲਦਾ ਰਹਿੰਦਾ ਹੈ।

## ਸੂਤਰ-52

विरमत बुधाः योषित्संगात्सुखात्क्षणभंगुरात्कुरुत
करुणामैत्रीप्रज्ञावधूजनसंगमम् ।
न खलु नरके हाराक्रन्तं घनस्तनमण्डलं
शरणमथवा श्रोणीबिम्बं रणन्मणिमेखलम्।।५२।।

### ਪੰਜਾਬੀ ਉਚਾਰਣ

*ਵਿਰਮਤ ਬੁਧਾਹ ਯੋਸ਼ਿਤਸੰਗਾਤਸੁਖਾਤਕਸ਼ਣਭੰਗੁਰਾਤਕੁਰੁਤ*
*ਕਰੁਣਾਮੈਤਰੀਪ੍ਰਗਿਆਵਧੂਜਨਸੰਗਮਮ ।*
*ਨ ਖਲੁ ਨਰਕੇ ਹਾਰਾਕ੍ਰਾਂਤਮ ਘਨਸਤਨਮੰਡਲਮ*
*ਸ਼ਰਣਮਥਵਾ ਸ਼ਰੋਣੀਬਿੰਬਮ ਰਣੰਮਣਿਮੇਖਲਮ ॥*

### ਅਰਥ ਤੇ ਵਿਆਖਿਆ

ਹੇ ਵਿਦਵਾਨੋ, ਬੁੱਧੀਜੀਵੀਓ! ਖਿਣ-ਮਾਤਰ ਦਾ ਸੁੱਖ ਦੇਣ ਵਾਲੇ ਇਸਤਰੀ-ਮਿਲਾਪ ਤੋਂ ਆਪਣੇ ਮਨ ਨੂੰ ਹਟਾ ਲਓ। ਜੇ ਮਨ ਜੋੜਨਾ ਹੈ ਤਾਂ ਦਇਆ, ਨੇਕ ਸੰਗਤ ਤੇ ਅੰਤਰਦ੍ਰਿਸ਼ਟੀ-ਰੂਪੀ ਇਸਤਰੀਆਂ ਨਾਲ ਜੋੜੋ, ਕਿਉਂ ਕਿ ਜਦੋਂ ਅਸੀਂ ਆਪਣੇ ਕੁਕਰਮਾਂ ਦੀ ਸਜ਼ਾ ਵਜੋਂ ਨਰਕਾਂ ਨੂੰ ਜਾਵਾਂਗੇ, ਤਾਂ ਉਥੇ ਕੋਈ ਇਸਤਰੀ ਦਾ ਰੂਪ-ਰੰਗ ਜਾਂ ਸੁਹੱਪਣ ਸਾਨੂੰ ਬਚਾ ਨਹੀਂ ਸਕੇਗਾ, ਸਿਰਫ਼ ਸਾਡੇ ਸ਼ੁਭ-ਕਰਮ ਹੀ ਸਹਾਈ ਹੋਣਗੇ।

## ਸੂਤਰ-53

मातर्लक्ष्मि भजस्व कञ्चिदरं मत्कांक्षिणी मास्म
भूर्भोगेषु स्पृहयालवो नहि वय का निःस्पृहाणीमसि।
सद्यः स्यूतंपलाशपत्रपुटिकापात्रे पवित्रीकृतै-
भिक्षासक्तु भिरेव सम्प्रति वयं वृति समीहामहे।।५३।।

### ਪੰਜਾਬੀ ਉਚਾਰਣ

*ਮਾਤਰਲਕਸ਼ਿਮ ਭਜਸਵ ਕੰਚਿਦਰਮ ਮਤਕਾਂਕਸ਼ਿਣੀ ਮਾਸਮ*
*ਭੂਰਭੋਗੇਸ਼ੁ ਸਪ੍ਰਿਹਯਾਲਵੋ ਨਹਿ ਵਯ ਕਾ ਨਿਹਸਪ੍ਰਿਹਾਣੀਮਸਿ।*
*ਸਦਿਅਹ ਸਯੂਤੰਪਲਾਸ਼ਪਤਰਪੁਟਿਕਾਪਾਤਰੇ ਪਵਿਤਰੀਕ੍ਰਿਤੈ-*
*ਭਿਕਸ਼ਾਸਕਤੁ ਭਿਰੇਵ ਸੰਪ੍ਰਤਿ ਵਯਮ ਵ੍ਰਿੱਤਿ ਸਮੀਹਾਮਹੇ॥*

### ਅਰਥ ਤੇ ਵਿਆਖਿਆ

ਹੇ ਲੱਛਮੀ ਮਾਤਾ! ਹੁਣ ਤੂੰ ਕਿਸੇ ਹੋਰ ਨੂੰ ਜਾ ਕੇ ਫੜ, ਮੇਰੀ ਆਸ ਛੱਡ ਦੇ। ਹੁਣ ਮੈਂ ਆਪਣੇ ਮਨ ਨੂੰ ਵਿਸ਼ਿਆਂ ਦੇ ਭੋਗ (ਭੋਗਣਾ) ਤੋਂ ਪੂਰੀ ਤਰ੍ਹਾਂ ਹਟਾ ਲਿਆ ਹੈ, ਹੁਣ ਤਾ ਮੈਂ

ਵੈਰਾਗੀ (ਜੋ ਰਸਾਂ ਤੋਂ ਬੇਮੁਖ ਹੋ ਗਿਆ ਹੋਵੇ) ਹੋ ਗਿਆ ਹਾਂ, ਮੇਰੇ ਸਾਹਮਣੇ ਤੂੰ ਤ੍ਰੁੱਛ ਹੋ ਗਈ ਹੈਂ, ਕਿਉਂ ਕਿ ਹੁਣ ਮੈਂ ਪਲਾਸ (ਕੇਸੂ) ਦੇ ਹਰੇ ਪੱਤਿਆਂ ਦੇ ਬਣੇ ਡੂਨੇ (ਦੋਨੇ) ਵਿਚ ਮਿਲੀ ਭਿਖਿਆ ਨਾਲ ਹੀ ਆਪਣਾ ਨਿਰਬਾਹ ਕਰਨਾ ਚਾਹੁੰਦਾ ਹਾਂ।

## ਸੂਤਰ-54

यूयं वयं वयं यूयमित्यासीन्मतिरावयोः।
किं जातमधुना मित्र यूयं यूयं वयं वयम्।।५४।।

### ਪੰਜਾਬੀ ਉਚਾਰਣ

*ਯੂਯਮ ਵਯਮ ਵਯਮ ਯੁਯਮਿਤਯਾਸੀਨਮਤਿਰਾਵਯੋਹ।*
*ਕਿਮ ਜਾਤਮਧੁਨਾ ਮਿਤਰ ਯੂਯਮ ਯੂਯਮ ਵਯਮ ਵਯਮ॥*

### ਅਰਥ ਤੇ ਵਿਆਖਿਆ

ਹੇ ਮਿੱਤਰ! ਅਸੀਂ ਲੋਕ ਪਹਿਲਾਂ ਮੰਨਦੇ ਸਾਂ ਕਿ ਜੋ ਤੂੰ ਹੈਂ, ਉਹ ਮੈਂ ਹਾਂ, ਜੋ ਮੈਂ ਹਾਂ, ਉਹ ਤੂੰ ਹੈਂ, ਅਸੀਂ ਦੋਵੇਂ ਇਕ ਹੀ ਹਾਂ। ਪਰ ਹੁਣ ਪਤਾ ਨਹੀਂ ਕੀ ਹੋ ਗਿਆ ਹੈ ਕਿ ਤੂੰ ਤੂੰ ਹੀ ਰਹਿ ਗਿਆ ਤੇ ਮੈਂ ਮੈਂ ਹੀ ਰਹਿ ਗਿਆ, ਯਾਨੀ ਕਿ ਤੂੰ ਵਿਸ਼ਿਆਂ ਦਾ ਰਸੀਆ ਹੀ ਬਣਿਆ ਰਹਿ ਗਿਆ ਤੇ ਮੈਂ ਵੈਰਾਗੀ (ਰਸਾਂ ਤੋਂ ਉਚਾਟ) ਹੀ ਬਣਿਆ ਰਹਿ ਗਿਆ, ਇਸ ਲਈ ਹੁਣ ਤੇਰੇ ਤੇ ਮੇਰੇ ਵਿਚ ਪਹਿਲਾਂ ਵਾਂਗ ਕੋਈ ਸਮਾਨਤਾ ਨਹੀਂ ਰਹਿ ਗਈ ਹੈ।

## ਸੂਤਰ-55

रम्यं हर्म्यतलं न किं वसयते श्रव्यं न गेयादिकं
किं वा प्राणसमासमागमसुखं नैवाधिकं प्रीयते।
किं तद्भ्रान्तपतत्पतंगपवनव्यालोलदीपांकुर—
च्छायाचञ्चलमाकलय्य सकलं सन्तो वनान्तं गता।।५५।।

### ਪੰਜਾਬੀ ਉਚਾਰਣ

*ਰਮਯਮ ਹਰਮਯਤਲਮ ਨ ਕਿਮ ਵਸਯਤੇ ਸ਼ਰਵਯਮ ਨ ਗੇਯਾਦਿਕਮ*
*ਕਿਮ ਵਾ ਪ੍ਰਾਣਸਮਾਸਮਾਗਮਸੁਖਮ ਨੈਵਾਧਿਕਮ ਪ੍ਰੀਯਤੇ।*
*ਕਿਮ ਤਦਭ੍ਰਾਂਤਪਤਤਪਤੰਗਪਵਨਵਿਆਲੋਲਦੀਪਾਂਕੁਰ-*
*ਛਾਯਾਚੰਚਲਮਾਕਲਯਯ ਸਕਲਮ ਸੰਤੋ ਵਨਾਂਤਮ ਗਤਾ॥*

### ਅਰਥ ਤੇ ਵਿਆਖਿਆ

ਕੀ ਭਲਾ ਸੰਤ-ਮਹਾਤਮਾਵਾਂ ਦੇ ਰਹਿਣ ਲਈ ਵੱਡੇ-ਵੱਡੇ ਰਾਜ-ਮਹੱਲ ਨਹੀਂ ਸਨ, ਕੀ ਉਨ੍ਹਾਂ ਦੇ ਸੁਣਨ ਲਈ ਚੰਗਾ ਸੰਗੀਤ ਨਹੀਂ ਸੀ, ਕੀ ਜਾਨੋਂ ਪਿਆਰੀਆਂ ਪਤਨੀਆਂ ਦਾ ਮਿਲਾਪ-ਸੁੱਖ ਉਨ੍ਹਾਂ ਨੂੰ ਪਿਆਰਾ ਨਹੀਂ ਸੀ? ਸੀ, ਇਹ ਸਭ ਕੁਝ ਸੀ, ਪਰ ਫੇਰ ਵੀ ਉਨ੍ਹਾਂ ਨੇ ਆਪਣੇ ਪੂਰਵਲੇ ਸੰਸਕਾਰਾਂ ਤੇ ਅੰਤਰ-ਗਿਆਨ ਤੋਂ ਪ੍ਰੇਰਿਤ ਹੋ ਕੇ, ਇਸ ਸੰਸਾਰ ਨੂੰ ਕੱਟੀ ਹੋਈ

ਪਤੰਗ ਦੇ ਵੇਗ ਨਾਲ ਹਿੱਲੀ ਦੀਵੇ ਦੀ ਲੋਅ ਦੇ ਸਮਾਨ ਚੰਚਲ ਜਾਣ ਕੇ, ਜੰਗਲ ਵਿਚ ਜਾ ਕੇ ਇਕਾਂਤਵਾਸ ਕਰ ਕੇ ਇਕ ਤਿਆਗੀ ਤੇ ਵੈਰਾਗੀ ਦਾ ਜੀਵਨ ਬਤੀਤ ਕਰਨਾ ਹੀ ਜ਼ਿਆਦਾ ਬੇਹਤਰ ਸਮਝਿਆ।

### ਸੂਤਰ-56

किंकन्दाः कन्दरेभ्यः प्रलयमुपगता निर्झरा वा गिरिभ्यः
प्रध्वस्ता वा तरुभ्यः सरसफलभृतो वल्कलिन्यश्च शाखाः
वीक्ष्यन्ते यन्मुखानि प्रसभमपगतश्रयाणां खलानां
दुःखोपात्ताल्पवित्तस्मयपवनवशानर्तितभ्रूलतानि ।।५६।।

### ਪੰਜਾਬੀ ਉਚਾਰਣ

*ਕਿਕੰਦਾਹ ਕੰਦਰੇਭਯਹ ਪ੍ਰਲਯਮੁਪਗਤਾ ਨਿਰਝਰਾ ਵਾ ਗਿਰਿਭਯਹ*
*ਪ੍ਰਧਵਸਤਾ ਵਾ ਤਰੁਭਯਹ ਸਰਸਫਲਭ੍ਰਿਤੋ ਵਲਕਲਿਨਯਸ਼ਚ ਸ਼ਾਖਾਹ।*
*ਵੀਕਸ਼ਯੰਤੇ ਯਨਮੁਖਾਨਿ ਪ੍ਰਸਭਮਪਗਤਸ਼ਰਯਾਣਾਮ ਖਲਾਨਾਮ*
*ਦੁੱਖੋਪਾਤਾਲਪਵਿੱਤਸਮਯਪਵਨਵਸ਼ਾਨਰਤਿਤਭ੍ਰੂਲਤਾਨਿ ॥*

### ਅਰਥ ਤੇ ਵਿਆਖਿਆ

ਕੀ ਪਹਾੜਾਂ ਦੀਆਂ ਗੁਫ਼ਾਵਾਂ ਜਾਂ ਕੰਦਰਾਂ ਵਿਚੋਂ ਸਾਡੀ ਭੁੱਖ ਮਿਟਾਉਣ ਵਾਲੇ ਕੰਦ-ਮੂਲ (ਬਗੈਰ ਰੇਸ਼ੇ ਦੀਆਂ ਖਾਣਯੋਗ ਜੜ੍ਹਾਂ, ਜਿਵੇਂ ਸ਼ਕਰਕੰਦ, ਆਲੂ, ਮੂਲੀ ਆਦਿ) ਅਤੇ ਸਾਡੀ ਪਿਆਸ ਬੁਝਾਉਣ ਵਾਲੇ ਪਹਾੜੀ ਝਰਨੇ ਖ਼ਤਮ ਹੋ ਗਏ ਹਨ, ਜਾਂ ਫੇਰ ਮਿੱਠੇ ਤੇ ਰਸਦਾਰ ਫਲਾਂ ਵਾਲੇ ਬਿਰਖ ਸੁੱਕ ਗਏ? ਕਿ ਜਿਸ ਕਰਕੇ ਅਸੀਂ ਧਨ ਦੇ ਹੰਕਾਰੀਆਂ ਅੱਗੇ ਹੱਥ ਜੋੜ ਕੇ ਖੜ੍ਹੇ ਹਾਂ। ਭਾਵ ਇਹ ਕਿ ਜਦੋਂ ਸਾਨੂੰ ਕੁਦਰਤ ਨੇ ਜੰਗਲਾਂ ਤੇ ਪਹਾੜਾਂ ਵਿਚ ਹੀ ਜੀਵਨ ਦੀ ਹਰ ਲੋੜੀਂਦੀ ਚੀਜ਼ ਮੁਹੱਈਆ ਕਰਵਾਈ ਹੈ ਤਾਂ ਅਸੀਂ ਹੰਕਾਰੀ ਧਨਾਢਾਂ ਅੱਗੇ ਮੰਗਤੇ ਬਣ ਕੇ ਕਿਉਂ ਖੜ੍ਹੀਏ, ਤਿਆਗੀ ਬਣ ਕੇ ਜੰਗਲਾਂ-ਪਹਾੜਾਂ ਵਿਚ ਇਕਾਂਤਵਾਸ ਕਿਉਂ ਨਾ ਕਰੀਏ, ਜੋ ਸਾਨੂੰ ਆਪਣੇ ਮੂਲ-ਜੋਤ-ਸਰੂਪ (ਪਰਮਾਤਮਾ) ਨਾਲ ਜੋੜਨ ਵਿਚ ਸਹਾਇਕ ਵੀ ਹੋਵੇਗਾ।

### ਸੂਤਰ-57

गंगातरंगकणशीकरशीतलानि
विद्याधराध्युषितचारुशिलातलानि।
स्थानानि किं हिमवतः प्रलयं
गतानि यत्सावमानपरपिण्डरता मनुष्याः।।५७।।

### ਪੰਜਾਬੀ ਉਚਾਰਣ

*ਗੰਗਾਤਰੰਗਕਣਸ਼ੀਕਰਸ਼ੀਤਲਾਨਿ*
*ਵਿਦਿਆਧਰਾਧਯੁਸ਼ਿਤਚਾਰੁਸ਼ਿਲਾਤਲਾਨਿ।*
*ਸਥਾਨਾਨਿ ਕਿਮ ਹਿਮਵਤਹ ਪ੍ਰਲਯਮ*
*ਗਤਾਨਿ ਯਤਸਾਵਮਾਨਪਰਪਿੰਡਰਤਾ ਮਨੁਸ਼ਯਾਹ॥*

### ਅਰਥ ਤੇ ਵਿਆਖਿਆ

ਹਿਮਾਲੇ ਦੇ ਉਹ ਖੇਤਰ, ਜੋ ਗੰਗਾ ਦੀਆਂ ਲਹਿਰਾਂ ਦੇ ਠੰਢੇ ਜਲ-ਕਣਾਂ ਨਾਲ ਸ਼ੀਤਲ ਸਨ ਤੇ ਜਿਥੋਂ ਦੀਆਂ ਚੱਟਾਨਾਂ ਉੱਤੇ ਵਿਦਿਆਧਰ (ਗਿਆਨੀ) ਮਨੁੱਖ ਤਪੱਸਿਆ ਕਰਦੇ ਰਹੇ

ਸਨ, ਕੀ ਉਹ ਸਭ ਔਜ ਨਾਸ ਹੋ ਚੁੱਕਾ ਹੈ, ਜੋ ਅਸੀਂ ਨਿਰਾਦਰ ਸਹਿ ਕੇ ਵੀ ਦੂਜਿਆਂ ਦੇ ਦਿੱਤੇ ਹੋਏ ਦੇ ਟੁੱਖਾਂ 'ਤੇ ਸਬਰ ਕਰਨ ਲਈ ਮਜਬੂਰ ਹਾਂ? ਭਾਵ ਇਹ ਕਿ ਸਾਨੂੰ ਸੱਤਾਧਾਰੀਆਂ ਤੇ ਮਾਇਆਧਾਰੀਆਂ ਦੀ ਜਗ੍ਹਾ ਪ੍ਰਾਕਿਰਤੀ ਦੀ ਗੋਦ ਵਿਚ ਜਾਣਾ ਚਾਹੀਦਾ ਹੈ, ਜਿਥੇ ਆਤਮ-ਗਿਆਨ ਤੇ ਆਤਮ-ਸੁੱਖ ਦੋਵੇਂ ਸਾਨੂੰ ਮਿਲਣਗੇ।

### ਸੂਤਰ-58

यदा मेरूः श्रीमान्निपतति युगान्ताग्निहितः
समुद्राः शुष्यन्ति प्रचुरमकरग्राहनिलिया।
धरा गच्छत्यन्तं धरणिधरपादैरपिधृता
शरीरे का वार्त्ता करिकलभकर्णाग्रचपले।।५८।।

### ਪੰਜਾਬੀ ਉਚਾਰਣ

*ਯਦਾ ਮੇਰੂਹ ਸ਼੍ਰੀਮਾਨਿਪਤਤਿ ਯੁਗਾਂਤਾਗਨਿਹਿਤਹ*
*ਸਮੁਦਰਾਹ ਸ਼ੁਸ਼ਯੰਤਿ ਪ੍ਰਚੁਰਮਕਰਗ੍ਰਾਹਨਿਲਿਯਾ।*
*ਧਰਾ ਗੱਛਤਯੰਤਮ ਧਰਣਿਧਰਪਾਦੈਰਪਿਧ੍ਰਿਤਾ*
*ਸ਼ਰੀਰੇ ਕਾ ਵਾਰਤਾ ਕਰਿਕਲਭਕਰਣਾਗ੍ਰਚਪਲੇ॥*

### ਅਰਥ ਤੇ ਵਿਆਖਿਆ

ਜਦੋਂ ਸੁਮੇਰ ਪਰਬਤ ਵੀ ਪਰਲੋ ਦੀ ਅੱਗ ਵਿਚ ਸੜ ਕੇ ਢਹਿ-ਢੇਰੀ ਹੋ ਜਾਂਦਾ ਹੈ, ਵੱਡੀਆਂ-ਵੱਡੀਆਂ ਆਫ਼ਤਾਂ ਦਾ ਘਰ ਸਮੁੰਦਰ ਵੀ ਸੁੱਕ ਜਾਂਦਾ ਹੈ, ਪਹਾੜਾਂ ਨਲ ਘਿਰੀ ਧਰਤੀ ਵੀ ਤਹਿਸ-ਨਹਿਸ ਹੋ ਜਾਂਦੀ ਹੈ, ਤਾਂ ਭਲਾ ਫੇਰ ਹਾਥੀ ਦੇ ਕੰਨਾਂ ਵਾਂਗ ਅਤਿ-ਚੰਚਲ ਸਾਡੇ ਇਸ ਸਰੀਰ ਦਾ ਕੀ ਭਰੋਸਾ ਕਿ ਕਦੋਂ ਖ਼ਤਮ ਹੋ ਜਾਵੇ!

### ਸੂਤਰ-59

एकाकी निःस्पृहः शान्त पाणिपात्रो दिगम्बरः।
कदा शम्भो भविष्यामि कर्मनिर्मूलनक्षमः।।५६।।

### ਪੰਜਾਬੀ ਉਚਾਰਣ

*ਏਕਾਕੀ ਨਿਹਸਪ੍ਰਿਹਹ ਸ਼ਾਂਤ ਪਾਣਿਪਾਤਰੋ ਦਿਗੰਬਰਹ।*
*ਕਦਾ ਸ਼ੰਭੋ ਭਵਿਸ਼ਯਾਮਿ ਕਰਮਨਿਰਮੂਲਨਕਸ਼ਮਹ॥*

### ਅਰਥ ਤੇ ਵਿਆਖਿਆ

ਹੇ ਸ਼ੰਭੂ (ਭਗਵਾਨ ਸ਼ੰਕਰ)! ਮੈਂ ਆਖ਼ਿਰ ਕਦੋਂ ਇਕਾਂਤਵਾਸੀ, ਕਾਮਨਾ-ਰਹਿਤ, ਸ਼ਾਂਤ-ਚਿੱਤ, ਸ਼ੂਨਯ-ਚਿੱਤ, ਅੰਤਰ-ਦ੍ਰਿਸ਼ਟੀ ਵਾਲਾ ਤੇ ਸੰਸਾਰਕ ਬੰਧਨਾਂ ਤੋਂ ਜੀਵਨ-ਮੁਕਤ (ਭਾਵ ਕਿ ਜਿਊਂਦੇ-ਜੀਅ ਮੁਕਤ) ਬਣਾਂਗਾ?

## ਸੂਤਰ-60

प्राप्ता श्रियः सकलकामदुधास्ततः किं
न्यस्तं पदं शिरसि विद्विषतां ततः किम्।
सम्मानिताः प्रणयिनो विभवैस्ततः किं
कल्पस्थितास्तनुभृतां तनवस्ततः किम्।।६०।।

### ਪੰਜਾਬੀ ਉਚਾਰਣ

*ਪ੍ਰਾਪਤਾ ਸ਼ਰਿਯਹ ਸਕਲਕਾਮਦੁਧਾਸਤਤਹ ਕਿਮ*
*ਨਯਸਤਮ ਪਦਮ ਸ਼ਿਰਸਿ ਵਿਦਵਸ਼ਤਾਮ ਤਤਹ ਕਿਮ।*
*ਸੰਮਾਨਿਤਾਹ ਪ੍ਰਣਯਿਨੋ ਵਿਭਵੈਸਤਤਹ ਕਿਮ*
*ਕਲਪਸਥਿਤਾਸਤਨੁਭ੍ਰਿਤਾਮ ਤਨਵਸਤਤਹ ਕਿਮ॥*

### ਅਰਥ ਤੇ ਵਿਆਖਿਆ

ਸਾਡੀਆਂ ਸਾਰੀਆਂ ਮਨੋਕਾਮਨਾਵਾਂ ਨੂੰ ਪੂਰਾ ਕਰ ਦੇਣ ਵਾਲੀ ਲੱਛਮੀ ਜੇ ਸਾਨੂੰ ਮਿਲ ਵੀ ਜਾਵੇ ਤਾਂ ਉਸ ਨਾਲ ਕੀ ਹੋਏਗਾ, ਸਾਡੇ ਵੈਰੀਆਂ ਨੂੰ ਧੂੜ ਚੱਟਣੀ ਪਵੇ ਤਾਂ ਉਸ ਨਾਲ ਕੀ ਹੋਵੇਗਾ, ਆਪਣੇ ਪਿਆਰੇ ਨੂੰ ਪੈਸੇ ਆਦਿ ਨਾਲ ਸਨਮਾਨਿਤ ਕੀਤਾ ਤਾਂ ਕੀ ਹੋਵੇਗਾ, ਤੇ ਜੇ ਅਸੀਂ ਰਹਿੰਦੀ ਦੁਨੀਆਂ ਤੱਕ ਜਿਊਂਦੇ ਵੀ ਰਹੇ ਤਾਂ ਭਲਾ ਉਸ ਨਾਲ ਕੀ ਮਿਲ ਜਾਏਗਾ? ਭਾਵ ਕਿ ਵੈਰਾਗ (ਰਸਾਂ ਪ੍ਰਤੀ ਉਦਾਸੀਨਤਾ) ਜਦੋਂ ਤੱਕ ਸਾਡੇ ਅੰਦਰ ਨਹੀਂ ਜਾਗੇਗਾ, ਉਦੋਂ ਤੱਕ ਇਹ ਸਭ ਪ੍ਰਾਪਤ ਹੋਣਾ ਵਿਅਰਥ ਹੈ।

## ਸੂਤਰ-61

जीर्णा कन्था ततः किं सितममलपटं पट्टसूत्रंततः किं।
एकाभार्याततः किं बहु हयकरिभिं कोटिसंख्यास्ततः किं।
भक्तं भुक्तं ततः किं कदशनमथवा वासरान्ते ततः किं।
व्यक्त ज्योतिर्नवान्तर्मथितभवभयं वैभवं वा ततः किम्।।६१।।

### ਪੰਜਾਬੀ ਉਚਾਰਣ

*ਜੀਰਣਾ ਕੰਥਾ ਤਤਹ ਕਿਮ ਸਿਤਮਮਲਪਟਮ ਪੱਟਸੂਤਰੰਤਤਹ ਕਿਮ।*
*ਏਕਾਭਾਰਯਾਤਤਹ ਕਿਮ ਬਹੁ ਹਯਕਰਿਭਿੰਹ ਕੋਟਿਸੰਖਯਾਸਤਤਹ ਕਿਮ।*
*ਭਕਤਮ ਭੁਕਤਮ ਤਤਹ ਕਿਮ ਕਦਸ਼ਨਮਥਵਾ ਵਾਸਰਾਂਤੇ ਤਤਹ ਕਿਮ।*
*ਵਿਅਕਤ ਜਯੋਤਿਰਨਵਾਂਤਰਮਥਿਤਭਵਭਯਮ ਵੈਭਵਮ ਵਾ ਤਤਹ ਕਿਮ॥*

### ਅਰਥ ਤੇ ਵਿਆਖਿਆ

ਜੇ ਕੱਪੜਾ ਪੁਰਾਣਾ ਹੋਵੇ ਤਾਂ ਉਸ ਨਾਲ ਕੀ ਤੇ ਦੁੱਧ-ਚਿੱਟੇ ਤੇ ਮਖ਼ਮਲੀ ਵਸਤਰ ਪਹਿਣੋਂ ਤਾਂ ਉਸ ਨਾਲ ਕੀ, ਪਤਨੀ ਇਕ ਹੀ ਹੋਵੇ ਤਾਂ ਉਸ ਨਾਲ ਕੀ ਤੇ ਅਣਗਿਣਤ ਹਾਥੀ-ਘੋੜਿਆਂ ਦੇ ਲਾਮ-ਲਸ਼ਕਰ ਵਾਲੀ ਸ਼ਾਨੋ-ਸ਼ੌਕਤ ਤੇ ਕਰੋੜਾਂ ਦੀ ਦੌਲਤ ਹੋਵੇ ਤਾਂ ਉਸ ਨਾਲ ਕੀ, ਦੁਪਹਿਰੇ ਚੰਗਾ ਖਾਣ ਨੂੰ ਮਿਲੇ ਤਾਂ ਕੀ ਤੇ ਰਾਤੀਂ ਮਾੜਾ ਖਾਣ ਨੂੰ ਮਿਲੇ ਤਾਂ ਉਸ ਨਾਲ ਕੀ? ਭਾਵ ਇਹ ਹੈ ਕਿ ਜੇ ਅਸੀਂ ਸੰਸਾਰਕ ਬੰਧਨਾਂ ਤੋਂ ਮੁਕਤ ਕਰਨ ਵਾਲੇ ਅੰਤਰ-ਬੋਧ ਜਾਂ ਅੰਤਰ-ਦ੍ਰਿਸ਼ਟੀ ਨੂੰ ਆਪਣੇ ਹਿਰਦੇ ਵਿਚ ਨਹੀਂ ਜਗਾਇਆ ਤਾਂ ਇਹ ਸਭ ਕੁਝ ਵਿਅਰਥ ਹੈ, ਬੇਕਾਰ ਹੈ।

## ਸੂਤਰ-62

भक्तिर्भवे मरणजन्मभयं हृदिस्थं
स्नेहो न बन्धुषु न मन्मथजा विकाराः।
संसर्गदोषरहिता विजना वनान्ता
वैराग्यमस्ति किमितः परमार्थनीयम्।।६२।।

### ਪੰਜਾਬੀ ਉਚਾਰਣ

*ਭਕਤਿਰਭਵੇ ਮਰਣਜਨਮਭਯਮ ਹ੍ਰਿਦਿਸਥਮ*
*ਸਨੇਹੋ ਨ ਬੰਧੁਸ਼ੁ ਨ ਮੰਮਥਜਾ ਵਿਕਾਰਾਹ।*
*ਸੰਸਰਗਦੋਸ਼ਰਹਿਤਾ ਵਿਜਨਾ ਵਨਾਂਤਾ*
*ਵੈਰਾਗਯਮਸਤਿ ਕਿਮਿਤਹ ਪਰਮਾਰਥਨੀਯਮ॥*

### ਅਰਥ ਤੇ ਵਿਆਖਿਆ

ਜੇ ਭਗਵਾਨ ਸ਼ੰਕਰ ਵਿਚ ਸ਼ਰਧਾ ਤੇ ਵਿਸ਼ਵਾਸ ਹੋਵੇ, ਦੁਨਿਆਵੀ ਜਨਮ ਤੇ ਮੌਤ ਦਾ ਦਿਲ ਵਿਚ ਡਰ ਨਾ ਹੋਵੇ, ਆਪਣੇ ਭਰਾਵਾਂ-ਮਿੱਤਰਾਂ ਤੇ ਸਕੇ-ਸੰਬੰਧੀਆਂ ਪ੍ਰਤੀ ਨਿਰਲੇਪਤਾ ਹੋਵੇ, ਸੰਸਾਰਕ-ਲਗਾਓ ਨੂੰ ਤਿਆਗ ਕੇ ਸੁੰਨੇ ਜੰਗਲ ਦਾ ਇਕਾਂਤਵਾਸੀ ਹੋਵੇ ਅਤੇ ਜੇ ਮਨ ਵਿਚ ਵਿਸ਼ੇ-ਵਿਕਾਰ ਨਾ ਹੋਣ, ਤਾਂ ਭਲਾ ਇਸ ਤੋਂ ਵੱਡਾ ਹੋਰ ਕਿਹੜਾ ਵੈਰਾਗ ਹੋ ਸਕਦਾ ਹੈ!

## ਸੂਤਰ-63

तस्मादनन्तमजरं परमं विकासि
तद् ब्रह्म चिन्तय किमेभिरसद्विकल्पैः।
यस्यानुषंगिण इमे भुवनाधिपत्य—
भोगादयः कृपणलोकमता भवन्ति।।६३।।

### ਪੰਜਾਬੀ ਉਚਾਰਣ

*ਤਸਮਾਦਨੰਤਮਜਰਮ ਪਰਮਮ ਵਿਕਾਸਿ*
*ਤਦ ਬ੍ਰਹਮ ਚਿੰਤਯ ਕਿਮੇਭਿਰਸਦਵਿਕਲਪੈਹ।*
*ਯਸਯਾਨੁਸ਼ੰਗਿਣ ਇਮੇ ਭੁਵਨਾਧਿਪਤਯ—*
*ਭੋਗਾਦਯਹ ਕ੍ਰਿਪਣਲੋਕਮਤਾ ਭਵੰਤਿ॥*

### ਅਰਥ ਤੇ ਵਿਆਖਿਆ

ਇਸ ਲਈ ਉਸ ਅਕਾਲ ਮੂਰਤ, ਅਜੂਨੀ (ਜਨਮ ਤੋਂ ਰਹਿਤ), ਸੈਭੰ (ਸਵੈਯਮ-ਭੂ, ਅਰਥਾਤ ਜੋ ਖ਼ੁਦ ਆਪਣੇ 'ਚੋਂ ਹੀ ਪ੍ਰਗਟ ਹੋਇਆ ਹੋਵੇ), ਆਦਿ ਸਚਿ, ਜੁਗਾਦਿ ਸਚਿ ਪਾਰਬ੍ਰਹਮ ਪਰਮਾਤਮਾ ਦਾ ਹੀ ਧਿਆਨ ਕਰੋ, ਬਾਕੀ ਸਭ ਕੂੜ ਹੈ, ਮਿਥਿਆ ਹੈ, ਨਾਸਵਾਨ ਹੈ, ਇਸ ਲਈ ਉਨ੍ਹਾਂ ਸਭਨਾਂ ਦਾ ਧਿਆਨ ਕਰਨ ਨਾਲ ਕੋਈ ਲਾਭ ਨਹੀਂ ਹੈ। ਇਹ ਸਾਰੇ ਵਿਸ਼ੇ-ਵਿਕਾਰ, ਭੋਗ-ਵਿਲਾਸ ਉਨ੍ਹਾਂ ਲੋਕਾਂ ਨੂੰ ਹੀ ਚੰਗੇ ਲੱਗਦੇ ਹਨ, ਜਿਨ੍ਹਾਂ ਦੇ ਹਿਰਦੇ ਵਿਚ ਅਜੇ ਤੱਕ ਪਾਰਬ੍ਰਹਮ ਪਰਮਾਤਮਾ ਦਾ ਪ੍ਰੇਮ ਨਹੀਂ ਜਾਗਿਆ।

## ਸੂਤਰ-64

पातालमाविशसि यासि नमो विलंघ्य
दिङ्तण्डलं भ्रमसि मानसचापलेन।।
भ्रान्त्यापि जातु विमलं कथमात्मनीनं
तद् ब्रह्म न स्मरसि निर्वृतिमेषि येन।।६४।।

### ਪੰਜਾਬੀ ਉਚਾਰਣ

*ਪਾਤਾਲਮਾਵਿਸ਼ਸਿ ਯਾਸਿ ਨਭੋ ਵਿਲੰਘਯ*
*ਦਿੰਤੰਡਲਮ ਭਰਮਸਿ ਮਾਨਸਚਾਪਲੇਨ॥*
*ਭ੍ਰਾਂਤਯਾਪਿ ਜਾਤੁ ਵਿਮਲਮ ਕਥਮਾਤਮਨੀਨਮ*
*ਤਦ ਬ੍ਰਹਮ ਨ ਸਮਰਸਿ ਨਿਰਵ੍ਰਿਤਿਮੇਸ਼ਿ ਯੇਨ॥*

### ਅਰਥ ਤੇ ਵਿਆਖਿਆ

ਹੇ ਮਨ! ਤੂੰ ਆਪਣੀ ਚੰਚਲਤਾ ਕਰਕੇ ਕਦੇ ਤਾਂ ਪਾਤਾਲ ਵਿਚ ਵੜ ਜਾਂਦਾ ਹੈਂ ਤੇ ਕਦੇ ਸਿਖਰ ਛੂੰਹਦੇ ਆਕਾਸ਼ ਤੋਂ ਵੀ ਪਾਰ ਉਡਾਰੀ ਮਾਰ ਜਾਂਦਾ ਹੈਂ, ਕਦੇ ਤਾਂ ਦਸਾਂ ਦਿਸ਼ਾਵਾਂ ਦਾ ਚੱਕਰ ਕੱਟ ਆਉਂਦਾ ਹੈਂ ਤੇ ਕਦੇ ਕਿਸੇ ਵਿਸ਼ੇ ਦੀ ਲਾਲਸਾ ਵਿਚ ਉਸ ਵਿਸ਼ੇ ਦੇ ਨਿਵਾਸ-ਸਥਾਨ 'ਤੇ ਪੁੱਜ ਜਾਂਦਾ ਹੈਂ, ਪਰ ਇਸ ਸਭ ਦੇ ਉਲਟ, ਤੂੰ ਕਦੇ ਭੁਲੇਖੇ ਨਾਲ ਵੀ ਉਸ ਨਿਰਮਲ, ਨਿਰਵੈਰ ਤੇ ਕਰਤਾ-ਪੁਰਖ ਪਾਰਬ੍ਰਹਮ ਪਰਮਾਤਮਾ ਦਾ ਧਿਆਨ ਕਿਉਂ ਨਹੀਂ ਕਰਦਾ, ਜਿਸ ਤੋਂ ਕਿ ਤੈਨੂੰ ਪਰਮ-ਆਨੰਦ (ਸੱਚਾ ਸੁੱਖ) ਮਿਲਣਾ ਹੈ!

## ਸੂਤਰ-65

रात्रिः सैव पुनः स एव दिवसो मत्वाऽबुधाः जन्तवो
धावन्त्यु द्यमिनस्तथैव निभृत प्रारब्धतत्तत्क्रियाः।
व्यापारः पुनरुक्तभूतविषयरेवंविधेनाऽमुना
संसारेण कदर्थिताः कथमहो मोहान्न लज्जामहे।।६५।।

### ਪੰਜਾਬੀ ਉਚਾਰਣ

*ਰਾਤਰੀਹ ਸੈਵ ਪੁਨਹ ਸ ਏਵ ਦਿਵਸੋ ਮਤਵਾਅਬੁਧਾਹ ਜੰਤਵੋ*
*ਧਾਵੰਤਯੁ ਦਿਅਮਿਨਸਤਥੈਵ ਨਿਭ੍ਰਿਤ ਪ੍ਰਾਰਬਧਤੱਤਤਕ੍ਰਿਯਾਹ।*
*ਵਿਆਪਾਰਹ ਪੁਨਰੁਕਤਭੂਤਵਿਸ਼ਯਰੇਵੰਵਿਧੇਨਾਅਮੁਨਾ*
*ਸੰਸਾਰੇਣ ਕਦਰਥਿਤਾਹ ਕਥਮਹੋ ਮੋਹਾਨ ਲੱਜਾਮਹੇ॥*

### ਅਰਥ ਤੇ ਵਿਆਖਿਆ

ਉਹੀ ਪਹਿਲਾਂ ਵਾਲੀ ਰਾਤ ਹੈ, ਉਹੀ ਪਹਿਲਾਂ ਵਾਲਾ ਦਿਨ ਹੈ, ਇਸ ਗੱਲ ਨੂੰ ਅਸੀਂ ਸੰਸਾਰੀ ਮਨੁੱਖ ਚੰਗੀ ਤਰ੍ਹਾਂ ਜਾਣਦੇ ਹੋਏ ਵੀ ਪਹਿਲਾਂ ਤੋਂ 'ਹੋਣੀ' ਵਲੋਂ ਕਿਸਮਤ ਵਿਚ ਲਿਖੇ ਕਰਮ ਨੂੰ ਪੂਰਾ ਕਰਨ ਲਈ ਉਨ੍ਹਾਂ ਹੀ ਰਸਤਿਆਂ ਨੂੰ ਅਪਨਾਉਂਦੇ ਹਾਂ, ਜਿਨ੍ਹਾਂ ਨੂੰ ਅਸੀਂ ਸ਼ੁਰੂ ਤੋਂ ਅਪਨਾਉਂਦੇ ਆਏ ਹਾਂ। ਪਰ ਇਹ ਸਭ ਕਰਦਿਆਂ ਵੀ ਬੇਹੱਦ ਨਿੰਦਣਯੋਗ ਅਸੀਂ ਆਪਣੇ

ਅਗਿਆਨ ਲਈ ਭੋਰਾ ਵੀ ਸ਼ਰਮਿੰਦੇ ਨਹੀਂ ਹੋ ਰਹੇ ਹਾਂ। ਇਸ ਦਾ ਅਰਥ ਇਹ ਹੈ ਕਿ ਅਸੀਂ ਅੱਜ ਵੀ ਆਪਣੇ ਪੁਰਬਲੇ, ਆਦਿਕਾਲੀ ਕੁਕਰਮ ਹੀ ਕਰੀ ਜਾ ਰਹੇ ਹਾਂ ਤੇ ਨਾ ਹੀ ਆਪਣੀ ਅਗਿਆਨਤਾ ਉੱਤੇ ਸ਼ਰਮ ਖਾਂਦੇ ਹਾਂ ਤੇ ਨਾ ਹੀ ਉਸ ਅਗਿਆਨਤਾ ਤੋਂ ਪਾਰ ਜਾਣ ਵਿਚ ਰੋੜਾ ਬਣਦੇ ਆਪਣੇ ਪੁਰਾਣੇ ਕੁਕਰਮਾਂ ਦਾ ਸਾਥ ਛੱਡਦੇ ਹਾਂ।

## ਸੂਤਰ-66

स्फुरत्स्फारज्योत्स्नाधवलिततले क्वापि पुलिने
महि रम्या शय्या विपुलपधानं भुजानं भुजलता
वितानं चाकाशं व्यजनमनुकूलोऽयमनिलः।
सुखं शान्तः शेते मुनिरतनुभूतिर्नृ इव।।६६।।

### ਪੰਜਾਬੀ ਉਚਾਰਣ

*ਸਫੁਰੱਦਾਪਸ਼ਚੰਦਰੋ ਵਿਰਤਿਵਨਿਤਾਸੰਗਮੁਦਿਤਹ*
*ਮਹਿ ਰਮਯਾ ਸ਼ਈਆ ਵਿਪੁਲਪਧਾਨਮ ਭੁਜਾਨਮ ਭੁਜਲਤਾ*
*ਵਿਤਾਨਮ ਚਾਕਾਸ਼ਮ ਵਿਅਜਨਮਨੁਕੂਲੋਅਯਮਨਿਲਹ।*
*ਸੁਖਮ ਸ਼ਾਂਤਹ ਸ਼ੇਤੇ ਮੁਨਿਰਤਨੁਭੂਤਿਰਨਰਿ ਇਵ॥*

### ਅਰਥ ਤੇ ਵਿਆਖਿਆ

ਸਿਰਫ਼ ਉਹੀ ਸ਼ਾਂਤ-ਚਿੱਤ ਤੇ ਸਮ-ਚਿੱਤ ਮਨੁੱਖ ਹੀ ਸ਼ਾਨੋ-ਸ਼ੌਕਤ ਵਾਲੇ ਇਕ ਸਮਰਾਟ ਦੀ ਤਰ੍ਹਾਂ ਸੁਖਦਾਈ ਤੇ ਸੰਤੋਖ ਦੀ ਨੀਂਦ ਸੌਂਦਾ ਹੈ, ਜਿਸ ਦਾ ਬਿਸਤਰਾ ਧਰਤੀ ਹੁੰਦੀ ਹੈ, ਆਪਣੀ ਬਾਂਹ ਹੀ ਸਿਰਹਾਣਾ ਹੁੰਦੀ ਹੈ, ਖੁਲ੍ਹਾ ਆਕਾਸ਼ ਸਿਰ 'ਤੇ ਤਣਿਆਂ ਚੰਦੋਆ ਹੁੰਦਾ ਹੈ, ਪ੍ਰਾਕਿਰਤਕ ਪੌਣ ਹੀ ਪੱਖਾ ਹੁੰਦੀ ਹੈ, ਚੰਨ੍ਹ ਹੀ ਰੋਸ਼ਨੀ ਵੰਡਦਾ ਦੀਵਾ ਹੁੰਦਾ ਹੈ ਅਤੇ ਵੈਰਾਗ ਹੀ ਉਸ ਨੂੰ ਪ੍ਰਸੰਨ ਰੱਖਦੀ ਪਤਨੀ ਹੁੰਦਾ ਹੈ।

## ਸੂਤਰ-67

त्रैलोक्याधिपतित्वमेव विरसं यस्मिन्महाशासने
तल्लब्ध्यासनवस्त्रमानघटने भोगे रतिं मा कृथाः।
भोगः कोऽपि स एक एव परमो नित्योदितो जृम्भते
यत्स्वादाद्विरसा भवन्ति विषयास्त्रैलोक्यराज्यादयः।।६७।।

### ਪੰਜਾਬੀ ਉਚਾਰਣ

*ਤ੍ਰੈਲੋਕਯਾਧਿਪਤਿਤਵਮੇਵ ਵਿਰਸਮ ਯਸਮਿਮਹਾਸ਼ਾਸਨੇ*
*ਤੱਲਬਧਵਾਸਨਵਸਤਰਮਾਨਘਟਨੇ ਭੋਗੇ ਰਤਿਮ ਮਾ ਕ੍ਰਿਥਾਹ।*
*ਭੋਗਹ ਕੋਅਪਿ ਸ ਏਕ ਏਵ ਪਰਮੋ ਨਿਤਯੋਦਿਤੋ ਜ੍ਰਿੰਭਤੇ*
*ਯਤਸਵਾਦਾਦਵਿਰਸਾ ਭਵੰਤਿ ਵਿਸ਼ਯਾਸਤ੍ਰੈਲੋਕਯਰਾਜਯਾਦਯਹ॥*

### ਅਰਥ ਤੇ ਵਿਆਖਿਆ

ਹੇ ਮਨ! ਜਿਸ ਪਾਰਬ੍ਰਹਮ ਪਰਮਾਤਮਾ ਦੀ ਮਹਾਂ-ਸੱਤਾ ਅੱਗੇ ਤਿੰਨਾਂ ਲੋਕਾਂ ਦਾ ਸਾਮਰਾਜ ਵੀ ਫਿੱਕਾ ਜਾਪਦਾ ਹੈ, ਤੂੰ ਉਸੇ ਮਹਾਂ-ਸੱਤਾ ਦੇ ਓਟ-ਆਸਰੇ ਵਿਚ ਜਾ ਕੇ ਉਸ ਵਿਚ ਅਭੇਦ

ਹੋ ਜਾ। ਐਵੇਂ ਭੋਜਨ, ਪਹਿਰਾਵੇ ਤੇ ਦੂਸਰੇ ਵਿਹਿਆਂ ਦੇ ਭੋਗ ਨਾਲ ਪਿਆਰ ਨਾ ਪਾ, ਕਿਉਂ ਕਿ ਉਹੀ ਮਹਾ-ਸੱਤਾ ਹੀ ਇਕੋ-ਇਕ ਸੱਚਾ ਭੋਗ (ਗੁਰ-ਪ੍ਰਸਾਦ) ਹੈ, ਜੋ ਹਮੇਸ਼ਾ ਸਦੀਵੀ ਤੇ ਸੁਖਦਾਈ ਹੈ ਤੇ ਜਿਸ ਦੇ ਸੁਆਦ ਅੱਗੇ ਤਿੰਨਾਂ ਲੋਕਾਂ ਦੇ ਰਾਜ-ਭਾਗ ਵੀ ਫਿੱਕੇ ਹੋ ਜਾਂਦੇ ਹਨ।

## ਸੂਤਰ-68

किं वेदैः स्मृतिभिः पुराणपठनैः शास्त्रैर्महाविस्तारैः
स्वर्गग्रामकुटीनिवासफलदैः कर्मक्रियाविभ्रमैः।
मुक्त्वैकं भवबन्धदुःखरचनाविध्वंसकालानलं
स्वात्मानन्दपदप्रवेशकलनं शेषा वणिग्वृत्तयः।।६८।।

### ਪੰਜਾਬੀ ਉਚਾਰਣ

*ਕਿਮ ਵੇਦੈਹ ਸਮ੍ਰਿਤਿਭਿਹ ਪੁਰਾਣਪਠਨੈਹ ਸ਼ਾਸਤਰੈਰਮਹਾਵਿਸਤਾਰੈਹ*
*ਸਵਰਗਗ੍ਰਾਮਕੁਟੀਨਿਵਾਸਫਲਦੈਹ ਕਰਮਕਿਰਿਆਵਿਭਰਮੈਹ।*
*ਮੁਕਤਵੈਕਮ ਭਵਬੰਧਦੁਖਰਚਨਾਵਿਧਵੰਸਕਾਲਾਨਲਮ*
*ਸਵਾਤਮਾਨੰਦਪਦਪ੍ਰਵੇਸ਼ਕਲਨਮ ਸ਼ੇਸ਼ਾ ਵਣਿਗਵ੍ਰਿੱਤਯਹ॥*

### ਅਰਥ ਤੇ ਵਿਆਖਿਆ

ਵੇਦਾਂ, ਸਮ੍ਰਿਤੀਆਂ, ਪੁਰਾਣਾਂ ਤੇ ਵੱਡੇ-ਵੱਡੇ ਸ਼ਾਸਤਰਾਂ ਨੂੰ ਪੜ੍ਹਨ ਨਾਲ ਤੇ ਸੁਰਗਾਂ ਦਾ ਨਿਵਾਸੀ ਬਣਾਉਣ ਵਾਲੇ ਕਰਮ ਕਰਨ ਦਾ ਭਲਾ ਕੀ ਲਾਭ? ਕਿਉਂ ਕਿ ਇਸ ਭਵਸਾਗਰ (ਸੰਸਾਰਕ-ਬੰਧਨ) ਨੂੰ ਪਾਰ ਕਰਨ ਲਈ ਬ੍ਰਹਮ-ਗਿਆਨ (ਬ੍ਰਹਮ ਦਾ ਗਿਆਨ, ਮੂਲ-ਸੱਤਾ ਦਾ ਗਿਆਨ) ਨੂੰ ਛੱਡ ਕੇ ਬਾਕੀ ਸਾਰੀਆਂ ਬਿਰਤੀਆਂ ਕਾਰੋਬਾਰ-ਮਾਤਰ ਹਨ, ਯਾਨੀ ਕਿ ਬ੍ਰਹਮ-ਗਿਆਨ (ਜਿਸ ਵਿਚ ਸ਼ਾਂਤ-ਚਿੱਤ ਤੇ ਸੂਨਯ-ਚਿੱਤ ਦੀ ਅਵਸਥਾ ਬਣਦੀ ਹੈ) ਤੋਂ ਛੁੱਟ ਸਾਡੀਆਂ ਬਾਕੀ ਸਾਰੀਆਂ ਬਿਰਤੀਆਂ ਤੇ ਕਰਮ, ਕਿਉਂ ਕਿ, ਫਲ ਦੀ ਇੱਛਾ ਨਾਲ ਹੀ ਜੁੜੇ ਹੁੰਦੇ ਹਨ, ਇਸ ਲਈ ਉਹ ਸਭ ਨਿਸਫਲ ਹੋ ਜਾਂਦੇ ਹਨ।

## ਸੂਤਰ-69

आयुः कल्लोललोलं कतिपयदिवसंस्थायिनी यौवन
श्रीरर्थाः संकल्पकल्पा घनसमयतडिद्विभ्रमा भोगपूगाः।
कण्ठाश्लेषोदगूढं तदपि च न चिरं यत्प्रियाभिः प्रणीतं
ब्रह्मण्यासक्तचित्ता भवतभवमयाम्भोधिपारं तरीतुम्।।६६।।

### ਪੰਜਾਬੀ ਉਚਾਰਣ

*ਆਯੁਹ ਕੱਲੋਲਲੋਲਮ ਕਤਿਪਯਦਿਵਸੰਸਥਾਇਨੀ ਯੌਵਨ*
*ਸ਼੍ਰੀਰਰਥਾਹ ਸੰਕਲਪਕਲਪਾ ਘਨਸਮਯਤੜਿਦਵਿਭਰਮਾ ਭੋਗਪੂਗਾਹ।*
*ਕੰਠਾਸ਼ਲੇਸ਼ੋਦਗੂਢਮ ਤਦਪਿ ਚ ਨ ਚਿਰਮ ਯਤਪ੍ਰਿਯਾਭਿਹ ਪ੍ਰਣੀਤਮ*
*ਬ੍ਰਹਮਣਯਾਸਕਤਚਿੱਤਾ ਭਵਤਭਵਭਯਾਂਭੋਧਿਪਾਰਮ ਤਰੀਤੁਮ॥*

### ਅਰਥ ਤੇ ਵਿਆਖਿਆ

ਸਾਡੀ ਉਮਰ ਪਾਣੀ ਦੀ ਲਹਿਰ ਦੀ ਤਰ੍ਹਾਂ ਚੰਚਲ ਤੇ ਚਲਾਏਮਾਨ (ਚਾਲੇ ਪਾਉਣ ਵਾਲੀ, ਨਸ਼ਟ ਹੋਣ ਵਾਲੀ) ਹੈ, ਸਾਡੀ ਜੁਆਨੀ ਕੁਝ ਦਿਨਾਂ ਦੀ ਪ੍ਰਾਹੁਣੀ ਹੈ, ਧਨ-ਦੌਲਤ

ਸਾਡੇ ਮਾਨਸਿਕ ਖ਼ਿਆਲਾਂ-ਖ਼ਾਅਬਾਂ (ਕਲਪਨਾਵਾਂ) ਦੀ ਤਰ੍ਹਾਂ ਅਸਥਿਰ ਹੈ, ਸਾਡੀ ਵਾਸ਼ਨਾ ਵੀ ਵਰਖਾ ਰੁੱਤ ਵਿਚ ਬੱਦਲਾਂ 'ਚ ਲਿਸ਼ਕਦੀ ਬਿਜਲੀ ਵਰਗੀ ਚੰਚਲ ਹੈ, ਆਪਣੀਆਂ ਪਿਆਰੀਆਂ ਨਾਲ ਪਾਈ ਗਲਵੱਕੜੀ ਦਾ ਸੁੱਖ ਵੀ ਥੋੜ੍ਹੇ ਚਿਰ ਦਾ ਹੀ ਹੈ, ਇਸ ਲਈ ਹੇ ਮਨੁੱਖ! ਇਨ੍ਹਾਂ ਦੁਨਿਆਵੀ ਤੇ ਇੰਦਰਿਆਵੀ ਵਿਸ਼ੇ-ਵਿਲਾਸਾਂ ਦਾ ਸਾਥ ਛੱਡ ਕੇ ਭਵ-ਸਾਗਰ (ਸੰਸਾਰਕ ਬੰਧਨਾਂ) ਤੋਂ ਪਾਰ ਕਰਾਉਣ ਵਾਲੇ ਪਰਮਾਤਮਾ ਵਿਚ ਮਨ ਨੂੰ ਜੋੜ।

## ਸੂਤਰ-70

ब्रह्माण्डमण्डलीमात्रं न लोभाय मनस्विनः
शफरीस्फुरितेनाब्धेः क्षुब्धता न तु जायते।।७०।।

### ਪੰਜਾਬੀ ਉਚਾਰਣ

*ਬ੍ਰਹਮਾਂਡੰਮੰਡਲੀਮਾਤਰਮ ਨ ਲੋਭਾਯ ਮਨਸਵਿਨਹ।*
*ਸ਼ਫਰੀਸਫੁਰਿਤੇਨਾਬਧੇਹ ਕਸ਼ੁਬਧਤਾ ਨ ਤੁ ਜਾਯਤੇ॥*

### ਅਰਥ ਤੇ ਵਿਆਖਿਆ

ਇਹ ਸਾਰਾ ਬ੍ਰਹਿਮੰਡ ਇਕ ਮਿਥਿਆ-ਰੂਪੀ, ਮਾਇਆ-ਰੂਪੀ ਫਲ ਹੈ, ਜੋ ਕਦੇ ਵੀ ਜੋਗੀਆਂ (ਜਿਨ੍ਹਾਂ ਦਾ ਮਨ ਪਰਮਾਤਮਾ ਨਾਲ ਜੁੜ ਗਿਆ ਹੋਵੇ) ਦੇ ਮਨ ਨੂੰ ਲੁਭਾ ਨਹੀਂ ਸਕਦਾ, ਬਿਲਕੁਲ ਉਵੇਂ ਜਿਵੇਂ ਇਕ ਸਮੁੰਦਰ ਇਕ ਮਛਲੀ ਦੇ ਫਟਪਟਾਉਣ ਨਾਲ ਰਿੜ੍ਹਕਿਆ ਨਹੀਂ ਜਾਂਦਾ।

## ਸੂਤਰ-71

यदसीदज्ञानं स्मरतिमिरसंस्कार जनितं
तदा दृष्टं नारीमयमिदमशेषं जगदपि।
इदानीमस्माकं पटुतरविवेकाञ्जनजुषां
समीभूता दृष्टिस्त्रिभुवनमपि ब्रह्म तनुते।।७१।।

### ਪੰਜਾਬੀ ਉਚਾਰਣ

*ਯਦਸੀਦਗਿਆਨਮ ਸਮਰਤਿਮਿਰਸੰਸਕਾਰ ਜਨਿਤਮ*
*ਤਦਾ ਦ੍ਰਿਸ਼ਟਮ ਨਾਰੀਮਯਮਿਦਮਸ਼ੇਸ਼ਮ ਜਗਦਪਿ।*
*ਇਦਾਨੀਮਸਮਾਕਮ ਪਟੁਤਰਵਿਵੇਕਾਂਜਨਜੁਸ਼ਾਮ*
*ਸਮੀਭੂਤਾ ਦ੍ਰਿਸ਼ਟਿਸਤ੍ਰਿਭੁਵਨਮਪਿ ਬ੍ਰਹਮ ਤਨੁਤੇ॥*

### ਅਰਥ ਤੇ ਵਿਆਖਿਆ

ਪਹਿਲਾਂ ਜਿਸ ਜੋਬਨ-ਰੁੱਤ ਵਿਚ ਅੱਖਾਂ ਵਿਚ ਆਏ ਕਾਮ-ਰੂਪੀ ਧੁੰਦਲਕੇ ਦੇ ਰੋਗ ਕਾਰਨ ਸਾਡਾ ਸਾਰਾ ਬੁੱਧੀ-ਬਿਬੇਕ ਨਸ਼ਟ ਹੋ ਜਾਂਦਾ ਹੈ ਤੇ ਸਾਨੂੰ ਸਾਰੀ ਦੁਨੀਆਂ ਵਿਚ ਸਿਰਫ਼ ਔਰਤ ਹੀ ਔਰਤ ਦਿਸਦੀ ਹੈ, ਬਾਅਦ ਵਿਚ ਜਦੋਂ ਅਸੀਂ ਆਪਣੀ ਅੱਖਾਂ ਵਿਚ ਤੱਤ-ਗਿਆਨ ਦਾ ਸੁਰਮਾ ਪਾ ਕੇ ਧੁੰਦਲਕੇ ਦੇ ਰੋਗ ਤੋਂ ਛੁਟਕਾਰਾ ਪਾ ਲੈਂਦੇ ਹਾਂ ਤਾਂ ਸਾਨੂੰ ਤਿੰਨਾਂ ਲੋਕਾਂ ਵਿਚ ਸਿਰਫ਼ ਪਾਰਬ੍ਰਹਮ ਪਰਮਾਤਮਾ ਹੀ ਦਿਸਦਾ ਹੈ, ਹੋਰ ਕੁਝ ਨਹੀਂ।

## ਸੂਤਰ-72

रम्याश्चन्द्रमरीचयस्तृणवती रम्या वनान्तस्थली
रम्यं साधुसमागमोद्भवसुखं काव्येषु रम्याः कथाः।
कोपोपाहितबाष्पबिन्दुतरलं रम्यं प्रियाया मुखं
सर्वं रम्यमनित्यतामुप गते चित्ते न किञ्चित्पुनः।।७२।।

### ਪੰਜਾਬੀ ਉਚਾਰਣ

*ਰਮਯਾਸ਼ਚੰਦਰਮਰੀਚਯਸਤ੍ਰਿਣਵਤੀ ਰਮਯਾ ਵਨਾਂਤਸਥਲੀ*
*ਰਮਯਮ ਸਾਧੁਸਮਾਗਮੋਦਭਵਸੁਖਮ ਕਾਵਯੇਸ਼ੁ ਰਮਯਾਹ ਕਥਾਹ।*
*ਕੋਪੋਪਾਹਿਤਬਾਸ਼ਪਬਿੰਦੂਤਰਲਮ ਰਮਯਮ ਪ੍ਰਿਯਾਯਾ ਮੁਖਮ*
*ਸਰਵ ਰਮਯਮਨਿਤਯਾਮੁਪ ਗਤੇ ਚਿੱਤੇ ਨ ਕਿੰਚਿਤਪੁਨਹ॥*

### ਅਰਥ ਤੇ ਵਿਆਖਿਆ

ਚੰਨ੍ਹ ਦੀਆਂ ਰਿਸ਼ਮਾਂ ਰਮਣੀਕ ਹੁੰਦੀਆਂ ਹਨ, ਜੰਗਲ ਵੀ ਆਪਣੀ ਹਰਿਆਲੀ ਤੇ ਸਵੱਛਤਾ ਕਰਕੇ ਸੁਹਣੇ ਲੱਗਦੇ ਹਨ, ਸਤਸੰਗ ਤੋਂ ਮਿਲਦਾ ਸੁੱਖ ਵੀ ਰਮਣੀਕ ਹੁੰਦਾ ਹੈ, ਕਾਵਿ-ਕਥਾਵਾਂ ਵੀ ਰਮਣੀਕ ਹੁੰਦੀਆਂ ਹਨ, ਪਿਆਰ-ਛੋਹ ਨਾਲ ਵਹਿ ਤੁਰੇ ਹੰਝੂਆਂ ਵਾਲਾ ਪ੍ਰੇਮਿਕਾ ਦਾ ਖਿੜਿਆ ਚਿਹਰਾ ਵੀ ਸੁੰਦਰਤਾ ਦੀ ਮੂਰਤ ਹੁੰਦਾ ਹੈ- "ਇਹ ਸਾਰੀਆਂ ਚੀਜ਼ਾਂ ਰਮਣੀਕ ਹਨ, ਪਰ ਇਸ ਦੇ ਬਾਵਜੂਦ 'ਸੰਸਾਰ ਨਾਸਵਾਨ ਹੈ", ਜਦੋਂ ਸਾਨੂੰ ਇਹ ਗਿਆਨ ਹੋ ਜਾਂਦਾ ਹੈ ਤਾਂ ਅਸੀਂ ਇਨ੍ਹਾਂ ਸਾਰੀਆਂ ਚੀਜ਼ਾਂ ਤੋਂ ਨਿਰਲੇਪ ਹੋ ਕੇ ਇਸ ਸੰਸਾਰ ਨੂੰ ਮਿੱਥਿਆ (ਝੂਠ, ਕਲਪਨਾ) ਮੰਨ ਕੇ ਇਨ੍ਹਾਂ ਵਿਚ ਵਿਚਰਦੇ ਹਾਂ।

## ਸੂਤਰ-73

भिक्षाशी जनमध्यसंगरहितः स्वायत्तचेष्टाः सदा
दानादानविरक्तमार्गनिरतः कश्चित्तपस्वी स्थितः
रथ्याकीर्णविशीर्णजीर्णवसनः सम्प्राप्तकन्थाधरो
निर्मानी निरहंकृतिः शमसुखभोगैकबद्धस्पृहः।।७३।।

### ਪੰਜਾਬੀ ਉਚਾਰਣ

*ਭਿਕਸ਼ਾਸੀ ਜਨਮਧਯਸੰਗਰਹਿਤਹ ਸਵਾਯੱਤਚੇਸ਼ਟਾਹ ਸਦਾ*
*ਦਾਨਾਦਾਨਵਿਰਕਤਮਾਰਗਨਿਰਤਹ ਕਸ਼ਚਿੱਤਪਸਵੀ ਸਥਿਤਹ*
*ਰਥਯਾਕੀਰਣਵਿਸ਼ੀਰਣਜੀਰਣਵਸਨਹ ਸੰਪ੍ਰਾਪਤਕੰਥਾਧਰੋ*
*ਨਿਰਮਾਨੀ ਨਿਰਹੰਕ੍ਰਿਤਿਹ ਸ਼ਮਸੁਖਭੋਗੈਕਬੱਧਸਪ੍ਰਿਹਹ॥*

### ਅਰਥ ਤੇ ਵਿਆਖਿਆ

ਭਿਖਿਆ ਮੰਗ ਕੇ ਪ੍ਰਾਪਤ ਹੋਏ ਭੋਜਨ ਨਾਲ ਆਪਣੇ ਸਰੀਰ ਦਾ ਨਿਰਬਾਹ ਕਰਨ ਵਾਲੇ, ਲੋਕਾਂ ਵਿਚ ਰਹਿ ਕੇ ਵੀ ਉਨ੍ਹਾਂ ਤੋਂ ਨਿਰਲੇਪ ਰਹਿਣ ਵਾਲੇ, ਹਮੇਸ਼ਾ ਆਪਣੀ ਮਰਜ਼ੀ

ਦੇ ਮਾਲਕ, ਤਿਆਗਣਯੋਗ ਚੀਜ਼ ਨੂੰ ਤੁਰੰਤ ਤਿਆਗਣ ਵਾਲੇ ਤੇ ਗ੍ਰਹਿਣ ਕਰਨ ਯੋਗ ਚੀਜ਼ ਨੂੰ ਤੁਰੰਤ ਗ੍ਰਹਿਣ ਕਰਨ ਵਾਲੇ, ਰਸਤੇ ਵਿਚ ਸੁੱਟੇ ਫਟੇ-ਪੁਰਾਣੇ ਕੱਪੜਿਆਂ ਨਾਲ ਆਪਣਾ ਨੰਗੇਜ਼ ਢਕਣ ਵਾਲੇ, ਇਕ ਛੋਟੀ ਜਿਹੀ ਲੀਰ ਨੂੰ ਆਸਣ ਬਣਾ ਕੇ ਉਸ 'ਤੇ ਬੈਠਣ ਵਾਲੇ, ਪਰਮ-ਸ਼ਾਂਤੀ ਵਿਚ ਹੀ ਆਪਣੀ ਲਿਵ ਲਗਾ ਕੇ ਹਮੇਸ਼ਾ ਸੁਖੀ-ਚਿੱਤ ਤੇ ਸ਼ਾਂਤ-ਚਿੱਤ ਰਹਿਣ ਵਾਲੇ ਅਤੇ ਹਰ ਤਰ੍ਹਾਂ ਦੇ ਮਾਣ-ਹੰਕਾਰ ਤੋਂ ਕੋਹਾਂ ਦੂਰ ਰਹਿਣ ਵਾਲੇ ਵਿਰਲੇ ਹੀ ਸੰਤ-ਸੁਭਾਅ ਮਨੁੱਖ ਹੁੰਦੇ ਹਨ। ਵੈਸੇ ਇਸ ਤਰ੍ਹਾਂ ਦੇ ਸੰਤ ਫੇਰ ਮਨੁੱਖ ਨਹੀਂ ਰਹਿ ਜਾਂਦੇ, ਸਗੋਂ ਪਰਮਾਤਮਾ ਵਿਚ ਅਭੇਦ ਹੋ ਕੇ ਪਰਮਾਤਮਾ ਹੀ ਹੋ ਜਾਂਦੇ ਹਨ।

## ਸੂਤਰ-74

मातर्मेदिनि तात मारुतः सखे तेजः सुबन्धो जल
भ्रातर्व्योम निबद्ध एष भवतामन्त्यः प्रणामाञ्जलिः।
युष्मत्संगवशोपजातसुकृतोद्रेकस्फुर न्निर्मल–
ज्ञानापास्तसमस्त मोहमहिमांलिने परब्रह्मणि।।७४।।

### ਪੰਜਾਬੀ ਉਚਾਰਣ

*ਮਾਤਰਮੇਦਿਨਿ ਤਾਤ ਮਾਰੂਤਹ ਸਖੇ ਤੇਜਹ ਸੁਬੰਧੋ ਜਲ*
*ਭ੍ਰਾਤਰਵਿਓਮ ਨਿਬੱਧ ਏਸ਼ ਭਵਤਾਮੰਤਯਹ ਪ੍ਰਣਾਮਾਂਜਲਿਹ।*
*ਯੁਸ਼ਮਤਸੰਗਵਸ਼ੋਪਜਾਤਸੁਕ੍ਰਿਤੋਦਰਕਸਫੁਰ ਨਿਰਮਲ-*
*ਗਿਆਨਾਪਾਸਤਸਮਸਤ ਮੋਹਮਹਿਮਾਂਲਿਨੇ ਪਰਬ੍ਰਹਮਣਿ॥*

### ਅਰਥ ਤੇ ਵਿਆਖਿਆ

ਹੇ ਧਰਤੀ ਮਾਤਾ! ਹੇ ਪਵਨ ਪਿਤਾ! ਹੇ ਸੂਰਜ ਸਖਾ! ਹੇ ਪਾਣੀ ਸਨੇਹੀ! ਤੇ ਹੇ ਆਕਾਸ਼ ਭਰਾ! ਮੈਂ ਤੁਹਾਨੂੰ ਸਭ ਨੂੰ ਨਤਮਸਤਕ ਹੋ ਕੇ ਕੋਟਿ-ਕੋਟਿ ਪ੍ਰਣਾਮ ਕਰਦਾ ਹਾਂ ਕਿ ਮੈਂ ਤੁਹਾਡੀ ਸੰਗਤ ਕਰਨ ਦੇ ਪੁੰਨ ਤੋਂ ਪੈਦਾ ਹੋਏ ਨੂਰੀ-ਗਿਆਨ ਨਾਲ ਸਾਰੀ ਮੋਹ-ਮਾਇਆ ਨੂੰ ਤਿਆਗ ਕੇ ਤੁਹਾਡੇ ਵਿਚ ਰੂਪਮਾਨ 'ਪਾਰਬ੍ਰਹਮ ਪਰਮਾਤਮਾ' ਵਿਚ ਅਭੇਦ ਹੋ ਰਿਹਾ ਹਾਂ।

## ਸੂਤਰ-75

यावत्स्वथमिदं कलेवरगृह यावच्च दूरे जरा
यावच्चेन्द्रियशक्तिरप्रतिहता यावत्क्षयो नायुषः।
आत्मश्रेयसि तावदेव विदुषा कार्यः प्रयत्नो महान्
प्रोद्दीप्ते भवने च कूपखननं प्रत्युद्यमः कीदृशः।।७५।।

### ਪੰਜਾਬੀ ਉਚਾਰਣ

*ਯਾਵਤਸਵਥਮਿਦਮ ਕਲੇਵਰਗ੍ਰਿਹ ਯਾਵੱਚ ਦੂਰੇ ਜਰਾ*
*ਯਾਵੱਚੇਂਦਰਿਯਸ਼ਕਤਿਰਪ੍ਰਤਿਹਤਾ ਯਾਵਤਕਸ਼ਯੋ ਨਾਯੁਸ਼ਹ।*
*ਆਤਮਸ਼੍ਰੇਯਸਿ ਤਾਵਦੇਵ ਵਿਦੁਸ਼ਾ ਕਾਰਯਹ ਪ੍ਰਯਤਨੋ ਮਹਾਨ*
*ਪ੍ਰੋਦੀਪਤੇ ਭਵਨੇ ਚ ਕੂਪਖਨਨਮ ਪ੍ਰਤਯੁਦਿਅਮਹ ਕੀਦ੍ਰਿਸ਼ਹ॥*

### ਅਰਥ ਤੇ ਵਿਆਖਿਆ

ਜਦੋਂ ਤੱਕ ਸਾਡਾ ਇਹ ਸਰੀਰ ਤੰਦਰੁਸਤ ਤੇ ਨਿਰੋਗ ਹੈ, ਜਦੋਂ ਤੱਕ ਸਾਡੀਆਂ ਗਿਆਨ ਇੰਦਰੀਆਂ ਆਪਣਾ-ਆਪਣਾ ਕੰਮ ਪੂਰੀ ਸਮਰੱਥਾ ਨਾਲ ਕੰਮ ਕਰ ਰਹੀਆਂ ਹਨ ਤੇ ਜਦੋਂ

ਤੱਕ ਸਾਡੀ ਉਮਰ ਖ਼ਤਮ ਨਹੀਂ ਹੋ ਜਾਂਦੀ, ਉਦੋਂ ਤੱਕ ਹਰੇਕ ਵਿਦਵਾਨ ਮਨੁੱਖ ਨੂੰ ਆਪਣੇ ਮੂਲ-ਜੋਤ-ਸਰੂਪ (ਪਰਮਾਤਮਾ) ਨੂੰ ਪਛਾਣ ਕੇ ਉਸ ਵਿਚ ਅਭੇਦ ਹੋ ਜਾਣ ਦੇ ਜਤਨ ਕਰਦੇ ਰਹਿਣਾ ਚਾਹੀਦਾ ਹੈ, ਜੀਵਨ-ਮੁਕਤ ਹੋਣ ਦਾ ਇਹੀ ਇਕੋ-ਇਕ ਸਾਰਥਕ ਤਰੀਕਾ ਹੈ। ਵੈਸੇ ਵੀ ਘਰ ਨੂੰ ਅੱਗ ਲੱਗ ਜਾਣ ਉੱਤੇ ਹੀ ਖੂਹ ਪੁੱਟ ਕੇ ਪਾਣੀ ਕੱਢਣ ਦਾ ਜਤਨ ਕਰਨਾ ਬੇਕਾਰ ਵੀ ਹੈ ਤੇ ਬੇਵਕੂਫ਼ੀ ਵੀ।

## ਸੂਤਰ-76

नाभ्यस्ता भुवि वादिवृन्ददमनी विद्या विनीतोचिता
खड्गाग्रैः करिकुम्भपीठदलनैर्नाकं न नीतं यशः।
कान्ताकोमलपल्लवाधररसः पीतो न चन्द्रोदये
तारुण्यं गतमेव निष्फलमहो शून्यालये दीपवत्।।७६।।

### ਪੰਜਾਬੀ ਉਚਾਰਣ

*ਨਾਭਯਸਤਾ ਭੁਵਿ ਵਾਦਿਵ੍ਰਿੰਦਦਮਨੀ ਵਿਦਿਆ ਵਿਨੀਤੋਚਿਤਾ*
*ਖੜਗਾਗਰੈਹ ਕਰਿਕੁੰਭਪੀਠਦਲਨੈਰਨਾਕਮ ਨ ਨੀਤਮ ਯਸ਼ਹ।*
*ਕਾਂਤਾਕੋਮਲਪੱਲਵਾਧਰਰਸਹ ਪੀਤੋਂ ਨ ਚੰਦਰੋਦਯੇ*
*ਤਾਰੁਣਯਮ ਗਤਮੇਵ ਨਿਸ਼ਫਲਮਹੋ ਸ਼ੂਨਯਾਲਏ ਦੀਪਵਤ॥*

### ਅਰਥ ਤੇ ਵਿਆਖਿਆ

ਨਾ ਤਾਂ ਮੈਂ ਆਪਣੇ ਵਿਰੋਧੀਆਂ ਦਾ ਮੂੰਹ ਬੰਦ ਕਰਨ ਵਾਲੀ ਵਿੱਦਿਆ ਹੀ ਪੜ੍ਹੀ, ਨਾ ਮੈਂ ਭੂਤਰੇ ਹਾਥੀਆਂ ਨੂੰ ਚਿੱਤ ਕਰ ਕੇ ਆਪਣਾ ਜਸ-ਗਾਣ ਸੁਰਗਾਂ ਤੱਕ ਪਹੁੰਚਾਇਆ ਤੇ ਨਾ ਹੀ ਮੈਂ ਚੰਨ੍ਹ ਚੜ੍ਹਨ ਵੇਲੇ ਆਪਣੀ 'ਪਿਆਰੀ' ਦੀਆਂ ਕਮਲ-ਹੋਂਠ-ਪੰਖੜੀਆਂ ਦਾ ਰਸ ਹੀ ਪੀਤਾ। ਇਸ ਪ੍ਰਕਾਰ ਮੇਰੀ ਜੁਆਨੀ ਸੁੰਨੇ ਘਰ ਵਿਚ ਅਜਾਈਂ ਬਲ ਰਹੇ ਦੀਵੇ ਦੀ ਤਰ੍ਹਾਂ ਵਿਅਰਥ ਹੀ ਚਲੀ ਗਈ।

## ਸੂਤਰ-77

ज्ञानं सतां मानमदादिनाशन
केषाञ्चिदेतन्मदमानकारणम् ।
स्थानं विविक्तं योगिनां विमुक्तये
कामातुराणामपि कामकारणम्।।७७।।

### ਪੰਜਾਬੀ ਉਚਾਰਣ

*ਗਿਆਨਮ ਸਤਾਮ ਮਾਨਮਦਾਦਿਨਾਸ਼ਨ*
*ਕੇਸ਼ਾਂਚਿਦੇਤੰਮਦਮਾਨਕਾਰਣਮ।*
*ਸਥਾਨਮ ਵਿਵਿਕਤਮ ਯੋਗਿਨਾਮ ਵਿਮੁਕਤਯੇ*
*ਕਾਮਾਤੁਰਾਣਾਮਪਿ ਕਾਮਕਾਰਣਮ॥*

### ਅਰਥ ਤੇ ਵਿਆਖਿਆ

ਗਿਆਨ ਇਕ ਅਜਿਹੀ ਚੀਜ਼ ਹੈ, ਜੋ ਜਿਥੇ ਸੱਜਣ-ਪੁਰਖ ਅੰਦਰੋਂ ਮਾਣ ਤੇ ਖ਼ੁਦੀ ਦਾ ਭਾਵ ਖ਼ਤਮ ਕਰਦਾ ਹੈ, ਉਥੇ ਉਹ ਦੁਸ਼ਟ ਮਨੁੱਖਾਂ ਅੰਦਰ ਮਾਣ ਤੇ ਖ਼ੁਦੀ ਦੇ ਭਾਵ ਨੂੰ ਬੁਲੰਦ ਵੀ

ਕਰਦਾ ਹੈ। ਬਿਲਕੁਲ ਉਵੇਂ, ਜਿਵੇਂ ਇਕ ਸੁੰਨਸਾਨ ਤੇ ਇਕਾਂਤ ਵਾਲੀ ਥਾਂ ਜਿਥੇ ਜੋਗੀ-ਸਾਧੂਆਂ ਲਈ ਭਗਤੀ ਕਰਨ ਦਾ ਸਬੱਬ ਬਣਦੀ ਹੈ, ਉਥੇ ਉਹੀ ਸੁੰਨਸਾਨ ਥਾਂ ਕਾਮੀ-ਵਿਲਾਸੀ ਲੋਕਾਂ ਦੀਆਂ ਅੱਯਾਸ਼ੀਆਂ ਦਾ ਅੱਡਾ ਵੀ ਬਣਦੀ ਹੈ, ਫ਼ਰਕ ਸਿਰਫ਼ ਸਾਡੀ ਅੰਤਰ-ਦ੍ਰਿਸ਼ਟੀ ਦਾ ਹੈ, ਕਿ ਉਹ ਕਿੰਨੀ ਕੁ ਅਤੇ ਕਿਸ ਪਾਸੇ ਵੱਲ ਜਾਗੀ ਹੋਈ ਹੈ।

### ਸੂਤਰ-78

जीर्णा एव मनोरथाः स्वहृदये यातं जरा यौवनं
हन्तांगेषु गुणाश्च वन्ध्यफलतां याता गुणज्ञैर्विनां।
किं युक्तं सहसाभ्युपैति बलवान्कालः कृतान्तोऽक्षमी
हाज्ञातं मदनांतकोंघ्रियुगलं मुक्त्वास्तिनान्योगतिः।।७८।।

### ਪੰਜਾਬੀ ਉਚਾਰਣ

*ਜੀਰਣਾ ਏਵ ਮਨੋਰਥਾਹ ਸਵਹ੍ਰਿਦਯੇ ਯਾਤਮ ਜਰਾ ਯੌਵਨਮ*
*ਹੰਤਾਂਗੇਸ਼ੁ ਗੁਣਾਸ਼ਚ ਵੰਧਯਫਲਤਾਮ ਯਾਤਾ ਗੁਣਗਿਐਰਵਿਨਮ।*
*ਕਿਮ ਯੁਕਤਮ ਸਹਸਾਭਯੁਪੈਤਿ ਬਲਵਾਂਕਾਲਹ ਕ੍ਰਿਤਾਂਤੋਅਕਸ਼ਮੀ*
*ਹਾਗਿਆਤਮ ਮਦਨਾਂਤਕੋਂਘ੍ਰਿਯੁਗਲਮ ਮੁਕਤਵਾਸਤਿਨਾਨਯੋਗਤਿਹ॥*

### ਅਰਥ ਤੇ ਵਿਆਖਿਆ

ਦਿਲ ਦੀਆਂ ਰੀਝਾਂ ਦਿਲ ਵਿਚ ਹੀ ਰਹਿ ਗਈਆਂ, ਜੁਆਨੀ ਬੁਢੇਪੇ ਵਿਚ ਤਬਦੀਲ ਹੋ ਗਈ, ਗੁਣਾਂ ਦਾ ਸੱਚਾ ਪਾਰਖੂ ਨਾ ਹੋਣ ਕਰਕੇ ਸਾਰੇ ਗੁਣ ਨਿਸਫਲ ਰਹਿ ਗਏ- ਤੇ ਹੁਣ ਜਦ ਖਿਮਾ ਨਾ ਕਰਨ ਵਾਲਾ ਤਾਕਤਵਰ ਜਮਦੂਤ ਸਿਰ 'ਤੇ ਆ ਰਿਹਾ ਹੈ, ਤਾਂ ਕੀ ਉਪਾਅ ਕਰੀਏ? ਹੁਣ ਤਾਂ ਇਕੋ ਚਾਰਾ ਹੈ ਕਿ ਪਾਰਬ੍ਰਹਮ ਪਰਮਾਤਮਾ ਦੇ ਚਰਨਾਂ ਦਾ ਧਿਆਨ ਕਰੀਏ, ਉਹੀ ਸਾਨੂੰ ਇਸ ਭਵਸਾਗਰ ਤੋਂ ਪਾਰ ਕਰਾ ਸਕਦਾ ਹੈ।

### ਸੂਤਰ-79

स्नात्वागांगैः पयोभिः शुचिकुसुमगलैरर्चयित्वाविभोत्वां
ध्येये ध्यानं नियोज्य क्षितिधरकुहरग्रावपर्यङ्कमूले।
आत्मारामः फलाशी गुरुवचनरतस्त्वत्प्रसादात्स्मरारे।
दुःखान्मोक्ष्येकदाहंतवचरणारतो ध्यानमार्गेकनिष्ठः।।७९।।

### ਪੰਜਾਬੀ ਉਚਾਰਣ

*ਸਨਾਤਵਾਗਾਂਗੈਹ ਪਯੋਭਿਹ ਸ਼ੁਚਿਕੁਸੁਮਗਲੈਰਰਚਯਿਤਵਾਵਿਭੋਤਵਾਮ*
*ਧਯੇਯੇ ਧਿਆਨਮ ਨਿਯੋਜਯ ਕਸ਼ਿਤਿਧਰਕੁਹਰਗ੍ਰਾਬਪਰਯੰਕਮੂਲੇ।*
*ਆਤਮਾਰਾਮਹ ਫਲਾਸ਼ੀ ਗੁਰੁਵਚਨਰਤਸਤਵਤਪ੍ਰਸਾਦਾਤਸਮਰਾਰੇ।*
*ਦੁੱਖਾਨਮੋਕਸ਼ਯੇਕਦਾਹੰਤਵਚਰਣਾਰਤੋ ਧਿਆਨਮਾਰਗੇਕਨਿਸ਼ਠਹ॥*

### ਅਰਥ ਤੇ ਵਿਆਖਿਆ

ਹੇ ਗਿਆਨ-ਸਰੂਪ ਪਰਮਾਤਮਾ! ਹੇ ਚਾਨਣ-ਸਰੂਪ ਪਰਮਾਤਮਾ! ਗੰਗਾ-ਜਲ ਨਾਲ ਇਸ਼ਨਾਨ ਕਰ ਕੇ, ਪਵਿੱਤਰ ਫੁੱਲਾਂ ਤੇ ਫਲਾਂ ਨਾਲ ਤੁਹਾਡੀ ਪੂਜਾ ਕਰ ਕੇ, ਪਹਾੜ ਦੀ ਗੁਫ਼ਾ

ਦੇ ਚੱਟਾਨ-ਰੂਪੀ ਆਸਣ ਉੱਤੇ ਬੈਠ ਕੇ, ਅੰਤਰ-ਧਿਆਨ ਹੋ ਕੇ ਤੁਹਾਡੇ ਵਿਚ ਲਿਵ ਜੋੜ ਕੇ, ਸਿਰਫ਼ ਫਲਾਂ-ਪੱਤਿਆਂ ਨੂੰ ਖਾ ਕੇ ਜੀਵਨ-ਨਿਰਬਾਹ ਕਰਦਾ ਹੋਇਆ ਗੁਰੂਆਂ ਦੇ ਦੱਸੇ ਮਾਰਗ 'ਤੇ ਚੱਲਣ ਵਾਲਾ ਯੋਗ-ਮਾਰਗ ਦਾ ਇਕ ਅਥੱਕ ਤੇ ਅਡੋਲ ਪਾਂਧੀ ਮੈਂ ਤੁਹਾਡੀ ਕਿਰਪਾ ਨਾਲ, ਤੁਹਾਡੇ ਚਰਨਾਂ ਦਾ ਰਸ ਮਾਣਦਾ ਹੋਇਆ, ਆਖ਼ਰ ਇਸ ਭਵਸਾਗਰ (ਸੰਸਾਰਕ-ਬੰਧਨ) ਤੋਂ ਕਦੋਂ ਮੁਕਤ ਹੋਵਾਂਗਾ?

## ਸੂਤਰ-80

शय्या शैलशिला गृहं गिरिगुहा वस्त्रं तरुणां त्वचः
सारंगा सुहृदो ननु क्षितिरुहां वृत्तिः फलैः कोमलैः।
येषां नैर्झरमम्बुपानमुचितं रत्यै च विद्यांगनाः
मन्यन्तेपरमेश्वराः शिरसि यैर्बद्धो न सेवाञ्जलिः।।८०।।

### ਪੰਜਾਬੀ ਉਚਾਰਣ

*ਸ਼ਯਯਾ ਸ਼ੈਲਸ਼ਿਲਾ ਗ੍ਰਿਹਮ ਗਿਰਿਗੁਹਾ ਵਸਤਰਮ ਤਰੁਣਾਮ ਤਵਚਹ*
*ਸਾਰੰਗਾ ਸੁਹ੍ਰਿਦੋ ਨਨੁ ਕਸ਼ਿਤਿਰੁਹਾਮ ਵ੍ਰਿੱਤਿਹ ਫਲੈਹ ਕੋਮਲੈਹ।*
*ਯੇਸ਼ਾਮ ਨੈਰਝਰਮੰਬੁਪਾਨਮੁਚਿਤਮ ਰਤਯੈ ਚ ਵਿਦਿਆਂਗਨਾਹ*
*ਮਨਯੰਤੇਪਰਮੇਸ਼ਵਰਾਹ ਸ਼ਿਰਸਿ ਯੈਰਬੱਧੋ ਨ ਸੇਵਾਂਜਲਿਹ॥*

### ਅਰਥ ਤੇ ਵਿਆਖਿਆ

ਜਿਨ੍ਹਾਂ ਨੇ ਪਹਾੜੀ ਚੱਟਾਨ ਨੂੰ ਆਪਣਾ ਬਿਸਤਰਾ ਬਣਾਇਆ ਹੈ, ਪਹਾੜੀ ਗੁਫ਼ਾ ਨੂੰ ਆਪਣਾ ਘਰ ਬਣਾਇਆ ਹੈ, ਬਿਰਖਾਂ ਦੇ ਫਲ-ਪੱਤਿਆਂ ਨੂੰ ਖ਼ੁਰਾਕ ਬਣਾ ਕੇ ਆਪਣੇ ਜੀਵਨ ਦਾ ਨਿਰਬਾਹ ਬਣਾਇਆ ਹੈ, ਪਹਾੜੀ ਝਰਨੇ ਦੇ ਮਿੱਠੇ-ਠੰਢੇ ਪਾਣੀ ਨਾਲ ਹੀ ਜੋ ਆਪਣੀ ਪਿਆਸ ਬੁਝਾਉਂਦੇ ਹਨ, ਵਿੱਦਿਆ-ਰੂਪੀ ਪਤਨੀ ਪ੍ਰਤੀ ਹੀ ਜਿਨ੍ਹਾਂ ਦਾ ਮੋਹ-ਪਿਆਰ ਹੈ ਤੇ ਜਿਨ੍ਹਾਂ ਨੇ ਕਦੇ ਵੀ ਕਿਸੇ ਲੋੜ ਲਈ ਕਿਸੇ ਦੇ ਅੱਗੇ ਹੱਥ ਨਹੀਂ ਅੱਡੇ ਹਨ, ਅਸੀਂ ਉਨ੍ਹਾਂ ਪਰਮ-ਪੁਰਖਾਂ ਨੂੰ ਸਾਖਿਆਤ ਪਰਮਾਤਮਾ ਹੀ ਮੰਨਦੇ ਹਾਂ।

## ਸੂਤਰ-81

उद्यानेषु विचित्रभोजनविधिस्तीव्रातितीव्रं तपः
कौपीनावरणं सुवस्त्रमभितो भिक्षाटनं मण्डनम्।
आसन्न मरणं च मंगलसमं यस्या समुत्पद्यते
तां काशीं परिहृत्य हन्त विबुधैरन्यत्र किं स्थीयते।।८१।।

### ਪੰਜਾਬੀ ਉਚਾਰਣ

*ਉਦਿਆਨੇਸ਼ੁ ਵਿਚਿਤਰਭੋਜਨਵਿਧਿਸਤੀਵ੍ਰਾਤਿਤੀਵਰਮ ਤਪਹ*
*ਕੌਪੀਨਾਵਰਣਮ ਸੁਵਸਤਰਮਭਿਤੋ ਭਿਕਸ਼ਾਟਨਮ ਮੰਡਨਮ।*
*ਆਸੰਨ ਮਾਰਣਮ ਚ ਮੰਗਲਸਮਮ ਯਸਯਾ ਸਮੁਤਪਦਿਅਤੇ*
*ਤਾਮ ਕਾਸ਼ੀਮ ਪਰਿਹ੍ਰਿਤਯ ਹੰਤ ਵਿਬੁਧੈਰਨਯਤਰ ਕਿਮ ਸਥੀਯਤੇ॥*

### ਅਰਥ ਤੇ ਵਿਆਖਿਆ

ਜਿਥੇ ਬਾਗ਼-ਬਗੀਚਿਆਂ ਅੰਦਰ ਭਾਂਤ-ਭਾਂਤ ਦੇ ਸੁਆਦਲੇ ਫਲਾਂ-ਪੱਤਰਾਂ ਨੂੰ ਖਾਣਾ ਹੀ ਸਭ ਤੋਂ ਵੱਡੀ ਤਪੱਸਿਆ ਹੈ, ਜਿਥੇ ਮਾਤਰ ਇਕ ਲੰਗੋਟੀ ਪਹਿਣਨਾ ਹੀ ਸਭ ਤੋਂ ਸੁੰਦਰ ਵਸਤਰ ਹੈ,

ਜਿਥੇ ਭਿਖਿਆ ਮੰਗਣਾ ਹੀ ਸਭ ਤੋਂ ਅਮੋਲਕ ਤੇ ਆਕਰਸ਼ਕ ਗਹਿਣਾ ਮੰਨਿਆ ਜਾਂਦਾ ਹੈ ਤੇ ਜਿਥੇ ਮੌਤ ਦਾ ਹੋਣਾ ਸ਼ੁਭ ਤੇ ਭਾਗਸ਼ਾਲੀ ਮੰਨਿਆ ਜਾਂਦਾ ਹੈ, ਭਲਾ ਉਸ ਕਾਸ਼ੀ (ਪਵਿੱਤਰ ਭੂਮੀ) ਨੂੰ ਛੱਡ ਕੇ ਪੰਡਿਤ-ਗਿਆਨੀ ਲੋਕ ਇਧਰ-ਉਧਰ ਕਿਉਂ ਭਟਕਦੇ ਫਿਰ ਰਹੇ ਹਨ!

### ਸੂਤਰ-82

नायं ते समयो रहस्यमधुना निद्राति नाथो यदि
स्थित्वा द्रक्ष्यति कुप्यति प्रभुरिति द्वारेषु येषांवचः।
चेतस्तानपहाय याहि भवनं देवस्य विश्वेशितु–
र्निर्दौवारिकनिर्दयोक्त्यपुरुषं निःसीमशर्मप्रदम्।।८२।।

### ਪੰਜਾਬੀ ਉਚਾਰਣ

*ਨਾਯਮ ਤੇ ਸਮਯੋ ਰਹਸਯਮਧੁਨਾ ਨਿਦ੍ਰਾਤਿ ਨਾਥੋ ਯਦਿ*
*ਸਥਿਤਵਾ ਦ੍ਰਕਸ਼ਯਤਿ ਕੁਪਯਤਿ ਪ੍ਰਭੁਰਿਤਿ ਦਵਾਰੇਸ਼ੁ ਯੇਸ਼ਾਂਵਚਹ।*
*ਚੇਤਸਤਾਨਪਹਾਯ ਯਾਹਿ ਭਵਨਮ ਦੇਵਸਯ ਵਿਸ਼ਵੇਸ਼ਿਤੁ-*
*ਨਿਰਦੌਰਵਾਧਿਕਨਿਰਦਯੋਕਤਯਪੁਰੁਸ਼ਮ ਨਿਹਸੀਮਸ਼ਰਮਪ੍ਰਦਮ॥*

### ਅਰਥ ਤੇ ਵਿਆਖਿਆ

ਹੇ ਮਨ! ਜਿਨ੍ਹਾਂ ਨਾਥ-ਗੁਰੂਆਂ ਦੇ ਦਰਾਂ ਦੇ ਦਰਬਾਨ ਭਿਕਸ਼ੂਆਂ ਨੂੰ ਇਹ ਕਹਿ ਕੇ ਉਥੋਂ ਨਸਾ ਦਿੰਦੇ ਹਨ ਕਿ 'ਇਹ ਸਮਾਂ ਨਾਥ-ਗੁਰੂ ਜੀ ਦਾ ਮਿਲਣ ਦਾ ਨਹੀਂ ਹੈ, ਇਸ ਸਮੇਂ ਉਹ ਇਕਾਂਤ ਵਿਚ ਸੌਂ ਰਹੇ ਹਨ, ਜੇ ਉੱਠ ਕੇ ਬਾਹਰ ਆ ਗਏ ਤੇ ਤੁਹਾਨੂੰ ਇਥੇ ਬੈਠਿਆਂ ਵੇਖਿਆ ਤਾਂ ਤੁਸੀਂ ਉਨ੍ਹਾਂ ਦਾ ਪ੍ਰਕੋਪੀ ਗੁੱਸਾ ਝੱਲ ਨਹੀਂ ਸਕੋਗੇ।' - ਅਜਿਹੇ ਹੰਕਾਰੀ ਬਾਬਿਆਂ ਤੇ ਗੁਰੂਆਂ ਦੇ ਪਿੱਛੇ ਆਪਣੀ ਜ਼ਿੰਦਗੀ ਬਰਬਾਦ ਨਾ ਕਰ ਤੇ ਉਸ ਦਿਆਲੂ ਪਰਮ-ਪਿਤਾ ਪਰਮਾਤਮਾ ਦੀ ਓਟ ਵਿਚ ਜਾ, ਜਿਸ ਦੇ ਦਰ 'ਤੇ ਨਾ ਕੋਈ ਤੈਨੂੰ ਰੋਕਣ ਵਾਲਾ ਹੈ ਤੇ ਨਾ ਹੀ ਕੌੜੇ ਬੋਲ ਬੋਲਣ ਵਾਲਾ, ਸਗੋਂ ਉਹ ਦਰ ਤਾਂ ਹਮੇਸ਼ਾ ਸਭਨਾਂ ਲਈ ਖੁੱਲ੍ਹਾ ਹੋਇਆ ਹੈ, ਜਿਥੋਂ ਅਥਾਹ ਸੁੱਖ ਦੀ ਪ੍ਰਾਪਤੀ ਹੁੰਦੀ ਹੈ।

### ਸੂਤਰ-83

प्रियसख विपद्दण्डव्रातप्रतापपरम्परा—
परिचयचले चिन्ताचक्रे निधाय विधिः खलः।
मृदमिव बलापिण्डीकृत्य प्रगल्भकुलालवद्भ्रमयति
मनो नो जानीमः किमत्र विधास्यति।।८३।।

### ਪੰਜਾਬੀ ਉਚਾਰਣ

*ਪ੍ਰਿਯਸਖ ਵਿਪੱਦੰਡਵ੍ਰਾਤਪ੍ਰਤਾਪਪਰੰਪਰਾ—*
*ਪਰਿਚਯਚਲੇ ਚਿੰਤਾਚਕਰੇ ਨਿਧਾਯ ਵਿਧਿਹ ਖਲਹ।*
*ਮ੍ਰਿਦਮਿਵ ਬਲਾਪਿੰਡੀਕ੍ਰਿਤਯ ਪ੍ਰਗਲਭਕੁਲਾਲਵਦਭ੍ਰਮਯਤਿ*
*ਮਨੋ ਨੋ ਜਾਨੀਮਹ ਕਿਮਤ੍ਰ ਵਿਧਾਸਯਤਿ॥*

### ਅਰਥ ਤੇ ਵਿਆਖਿਆ

ਹੇ ਪਿਆਰੇ ਦੋਸਤ! ਚਲਾਕ ਵਿਧਾਤਾ (ਕਰਤਾ-ਪੁਰਖ ਪਰਮਾਤਮਾ) ਇਕ ਨਿਪੁੰਨ ਘੁਮਿਆਰ ਦੀ ਤਰ੍ਹਾਂ ਬਿਪਤਾ-ਰੂਪੀ ਡੰਡੇ ਨਾਲ ਚਿੰਤਾ-ਰੂਪੀ ਚੱਕਰ ਨੂੰ ਜ਼ੋਰ ਨਾਲ ਘੁਮਾ ਕੇ,

ਉਸ ਦੇ ਉਪਰ ਸਾਡੇ ਮਨ ਨੂੰ ਗੁੰਨ੍ਹੀ ਮਿੱਟੀ ਦੇ ਢੇਲੇ ਦੀ ਤਰ੍ਹਾਂ ਘੁਮਾਉਂਦਾ ਰਹਿੰਦਾ ਹੈ, ਸਾਨੂੰ ਨਹੀਂ ਪਤਾ ਹੁੰਦਾ ਕਿ ਉਹ ਇਸ ਨਾਲ ਕੀ ਬਣਾਉਣਾ ਚਾਹੁੰਦਾ ਹੈ! ਭਾਵ ਇਹ ਕਿ ਉਸ ਕਰਤਾ-ਪੁਰਖ ਪਰਮਾਤਮਾ ਦੀ ਲੀਲ੍ਹਾ ਨੂੰ ਕੋਈ ਨਹੀਂ ਸਮਝ ਸਕਦਾ, ਉਹ ਅਗਲੇ ਪਲ ਕੀ ਦਾ ਕੀ ਕਰ ਦੇਵੇ, ਕੁਝ ਕਿਆਸਿਆ ਨਹੀਂ ਜਾ ਸਕਦਾ।

## ਸੂਤਰ-84

**महेश्वरे वा जगतामधीश्वरे जनार्दने वा जगदन्तरात्मनि।**
**तयोर्न भेदप्रतिपत्तिरस्तिमे तथापि भक्तिस्तरुणेन्दुशेखरे।।८४।।**

### ਪੰਜਾਬੀ ਉਚਾਰਣ

***ਮਹੇਸ਼ਵਰੇ ਵਾ ਜਗਤਾਮਧੀਸ਼ਵਰੇ ਜਨਾਰਦਨੇ ਵਾ ਜਗਦੰਤਰਾਤਮਨਿ।***
***ਤਯੋਰਨ ਭੇਦਪ੍ਰਤਿਪੱਤਿਰਸਤਿਮੇ ਤਥਾਪਿ ਭਕਤਿਸਤਰੁਣੇਂਦੁਸ਼ੇਖਰੇ॥***

### ਅਰਥ ਤੇ ਵਿਆਖਿਆ

ਭਾਵੇਂ ਕਿ ਭਗਵਾਨ ਸ਼ਿਕਰ ਤੇ ਭਗਵਾਨ ਵਿਸ਼ਨੂੰ ਵਿਚ ਕੋਈ ਫ਼ਰਕ ਨਹੀਂ ਦਿਸਦਾ, ਪਰ ਫੇਰ ਵੀ ਸਾਡੀ ਭਗਤੀ ਤੇ ਭਰੋਸਾ ਤਾਂ ਉਨ੍ਹਾਂ 'ਤੇ ਹੀ ਹੈ, ਜਿਨ੍ਹਾਂ ਦੇ ਸਿਰ 'ਤੇ (ਜੂੜੇ 'ਤੇ) ਅੱਲੜ੍ਹ ਚੰਨ (ਨਵਾਂ ਚੰਨ, ਅਰਧ ਚੰਨ੍ਹ) ਸੋਭਾਮਾਨ ਹੈ, ਅਰਥਾਤ ਭਗਵਾਨ ਸ਼ੰਕਰ।

## ਸੂਤਰ-85

**रे कंदर्प करं कदर्थयसि किं कोदण्डटंकारवै**
**रे रे कोकिलः कोमलैः कलरवैः किं त्वं वृथा जल्पसि**
**मुग्धे स्निग्धविदग्धक्षेपमधुरैर्लोलैः कटाक्षैरलं**
**चेतश्चुम्बित चन्द्रचूडचरणध्यानामृते वर्तते।।८५।।**

### ਪੰਜਾਬੀ ਉਚਾਰਣ

***ਰੇ ਕੰਦਰਪ ਕਰਮ ਕਦਰਥਯਸਿ ਕਿਮ ਕੋਦੰਡਟੰਕਾਰਵੈ***
***ਰੇ ਰੇ ਕੋਕਿਲਹ ਕੋਮਲੈਹ ਕਲਰਵੈਹ ਕਿਮ ਤਵਮ ਵ੍ਰਿਥਾ ਜਲਪਸਿ।***
***ਮੁਗਧੇ ਸਨਿਗਧਵਿਦਗਧਕਸ਼ੇਪਮਧੁਰੈਰਲੋਲੈਹ ਕਟਾਕਸ਼ੇਰਲਮ***
***ਚੇਤਸ਼ਚੁੰਬਿਤ ਚੰਦਰਚੂੜਚਰਣਧਿਆਨਾਮ੍ਰਿਤੇ ਵਰਤਤੇ॥***

### ਅਰਥ ਤੇ ਵਿਆਖਿਆ

ਹੇ ਕਾਮਦੇਵ! ਆਪਣੇ ਧਨੁੱਖ ਨੂੰ ਟੁਣਕਾਰ ਕੇ ਕਿਉਂ ਆਪਣੇ ਆਪਣੇ ਹੱਥ ਨੂੰ ਤਕਲੀਫ਼ ਦੇ ਰਿਹਾ ਹੈਂ, ਨੀ ਕੋਇਲੇ! ਆਪਣੀ ਸੁਰੀਲੀ, ਚੰਚਲ ਤੇ ਮਨੋਹਰ ਆਵਾਜ਼ ਨਾਲ ਕੂਕਣਾ ਹੁਣ ਬੰਦ ਕਰ ਦੇ, ਕਿਉਂ ਕਿ ਮੇਰਾ ਮਨ ਤਾਂ ਹੁਣ ਭਗਵਾਨ ਚੰਦਰਚੂੜ੍ਹ (ਜੂੜੇ 'ਤੇ ਨਵਾਂ ਚੰਨ ਜਾਂ ਅਰਧ-ਚੰਨ੍ਹ ਬਿਰਾਜਮਾਨ ਹੋਣ ਕਰਕੇ ਭਗਵਾਨ ਸ਼ੰਕਰ ਨੂੰ ਹੀ ਚੰਦਰਚੂੜ੍ਹ ਵੀ ਕਹਿੰਦੇ ਹਨ) ਦੇ ਚਰਨਾਂ ਦਾ ਧਿਆਨ-ਰੂਪੀ ਅੰਮ੍ਰਿਤ ਪੀਣ ਵਿਚ ਲੀਨ ਹੋ ਗਿਆ ਹੈ।

## ਸੂਤਰ-86

कौपीनं शतखण्डजर्ज्जरतरं कन्था पुनस्तादृशी
नैश्चिन्त्य सुखसाध्यभैक्ष्यमशन निद्राश्मशाने वने।
मित्रामित्रसमानतातिविमला चिन्ताऽथ शून्यालये
ध्वस्ताशेष मदप्रमादमुदितोयोगी सुखं तिष्ठति।।८६।।

### ਪੰਜਾਬੀ ਉਚਾਰਣ

*ਕੌਪੀਨਮ ਸ਼ਤਖੰਡਜਰੱਜਰਤਰਮ ਕੰਥਾ ਪੁਨਸਤਾਦ੍ਰਿਸ਼ੀ*
*ਨੈਸ਼ਚਿੰਤਯ ਸੁਖਸਾਧਯਭੈਕਸ਼ਯਮਸ਼ਨ ਨਿਦਰਾਸ਼ਮਸ਼ਾਨੇ ਵਨੇ।*
*ਮਿਤਰਾਮਿਤਰਸਮਾਨਤਾਤਿਵਿਮਲਾ ਚਿੰਤਾਅਥ ਸ਼ੂਨਯਾਲਯੇ*
*ਧਵਸਤਾਸ਼ੇਸ਼ ਮਦਪ੍ਰਮਾਦਮੁਦਿਤੋਯੋਗੀ ਸੁਖਮ ਤਿਸ਼ਠਤਿ॥*

### ਅਰਥ ਤੇ ਵਿਆਖਿਆ

ਜਿਨ੍ਹਾਂ ਦੀ ਲੰਗੋਟੀ ਘਸ ਕੇ ਲੀਰੋ-ਲੀਰ ਹੋ ਗਈ ਹੈ ਤੇ ਵਿਛਾਉਣਾ ਵੀ ਇਸੇ ਵੀਰਗਤੀ ਨੂੰ ਪ੍ਰਾਪਤ ਹੋਇਆ ਹੈ, ਭੋਜਨ ਦੇ ਨਾਂ 'ਤੇ ਜਿਨ੍ਹਾਂ ਕੋਲ ਭਿਖਿਆ ਵਿਚ ਮਿਲੇ ਅੰਨ ਦੇ ਕੁਝ ਦਾਣੇ ਹਨ, ਜਿਨ੍ਹਾਂ ਨੂੰ ਸੌਣਾ ਸ਼ਮਸ਼ਾਨ ਜਾਂ ਜੰਗਲ ਵਿਚ ਨਸੀਬ ਹੁੰਦਾ ਹੈ, ਜੋ ਮਿੱਤਰ ਤੇ ਵੈਰੀ ਨੂੰ ਇਕ-ਸਮਾਨ ਦ੍ਰਿਸ਼ਟੀ (ਸਮ-ਦ੍ਰਿਸ਼ਟੀ) ਨਾਲ ਵੇਖਦੇ ਹਨ, ਬੇਹੱਦ ਇਕਾਂਤ ਵਾਲੀ ਥਾਂ 'ਤੇ ਜਿਨ੍ਹਾਂ ਦੀ ਸਮਾਧੀ ਲੱਗੀ ਹੁੰਦੀ ਹੈ ਤੇ ਜਿਨ੍ਹਾਂ ਦੇ ਮੋਹ-ਮਮਤਾ ਦੇ ਸਾਰੇ ਬੰਧਨ ਟੁੱਟ ਚੁੱਕੇ ਹਨ, ਅਜਿਹੇ ਜੋਗੀ-ਪੁਰਖ (ਜੋਗੀ ਦਾ ਅਰਥ-ਜੁੜਿਆ ਹੋਇਆ ਹੁੰਦਾ ਹੈ, ਭਾਵ ਜਿਸਦਾ ਮਨ ਪ੍ਰਭੂ ਦੇ ਚਰਨਾਂ ਵਿਚ ਜੁੜ ਗਿਆ ਹੋਵੇ) ਹੀ ਜੀਵਨ-ਮੁਕਤ ਹੁੰਦੇ ਹਨ। ਉਹ ਸੰਸਾਰ ਵਿਚ ਵਿਚਰਦੇ ਹੋਏ, ਸਰੀਰ ਵਿਚ ਰਹਿੰਦੇ ਹੋਏ ਵੀ ਸਭ ਕਾਸੇ ਤੋਂ ਨਿਰਲੇਪ ਰਹਿ ਕੇ ਸੁਖ-ਚਿੱਤ, ਸਮ-ਚਿੱਤ, ਸ਼ਾਂਤ-ਚਿੱਤ ਤੇ ਸ਼ੂਨਯ-ਚਿੱਤ ਹੋ ਕੇ ਜਿਊਂਦੇ ਹਨ।

## ਸੂਤਰ-87

भोगा भंगुरवृत्तयो बहुविधास्तैरेव चायं भवस्तत्कस्येह
कृतं परिभ्रमत रे लोकाः कृतं चेष्टितैः।
आशापाशशतोपशान्तिविशदं चेतः समाधीयतां
कामोच्छेत्तृहरे सवधामनि यदि श्रद्धेयमस्मद्वचः।।८७।।

### ਪੰਜਾਬੀ ਉਚਾਰਣ

*ਭੋਗਾ ਭੰਗੁਰਵ੍ਰਿੱਤਯੋ ਵਹੁਵਿਧਾਸਤੈਰੇਵ ਚਾਯਮ ਭਵਸਤਤਕਸਯੇਹ*
*ਕ੍ਰਿਤਮ ਪਰਿਭ੍ਰਮਤ ਰੇ ਲੋਕਾਹ ਕ੍ਰਿਤਮ ਚੇਸ਼ਟਿਤੈਹ।*
*ਆਸ਼ਾਪਾਸ਼ਸ਼ਤੋਪਸ਼ਾਂਤਿਵਿਸ਼ਦਮ ਚੇਤਹ ਸਮਾਧੀਯਤਾਮ*
*ਕਾਮੋਛੇਤ੍ਰਿਹਰੇ ਸਵਧਾਮਨਿ ਯਦਿ ਸ਼ਰੱਧੇਯਮਸਮਦਵਚਹ॥*

### ਅਰਥ ਤੇ ਵਿਆਖਿਆ

ਹੇ ਮਨੁੱਖੋ! ਇਸ ਸੰਸਾਰ ਵਿਚ ਜੋ ਭਾਂਤ-ਭਾਂਤ ਦੇ ਛਿਣ-ਮਾਤਰ ਦੇ ਸੁਖ-ਭੋਗ ਦਿਸਦੇ ਹਨ, ਅਸਲ ਵਿਚ ਉਹੀ ਸਾਡੇ ਜਨਮ-ਮਰਣ ਦਾ ਕਾਰਨ ਹਨ, ਉਹ ਹੀ ਸਾਨੂੰ ਪ੍ਰਭੂ-ਚਰਨਾਂ

ਦਾ ਧਿਆਨ ਕਰਨ ਨਹੀਂ ਦਿੰਦੇ ਤੇ ਵਿਸ਼ੇ-ਵਿਕਾਰਾਂ ਦੀ ਦਲਦਲ ਵਿਚ ਫਸਾਈ ਰੱਖਦੇ ਹਨ। ਇਸ ਸੱਚ ਦਾ ਗਿਆਨ ਹੋਣ 'ਤੇ ਵੀ ਤੁਸੀਂ ਇਨ੍ਹਾਂ ਸੁੱਖਾਂ-ਭੋਗਾਂ ਵਿਚ ਕਿਉਂ ਵਿਚਰ ਰਹੇ ਹੋ? ਅਜਿਹੇ ਛਿਣ-ਮਾਤਰ ਦੇ ਸੁੱਖਾਂ-ਭੋਗਾਂ ਲਈ ਜਤਨ ਕਰਨੇ ਬੇਕਾਰ ਵੀ ਹਨ ਤੇ ਬੇਵਕੂਫ਼ੀ ਵੀ, ਕਿਉਂ ਕਿ ਇਹ ਸਾਰੇ ਸੁੱਖ-ਭੋਗ ਅਗਲੇ ਹੀ ਛਿਣ ਖ਼ਤਮ ਹੋ ਜਾਣ ਵਾਲੇ ਹਨ। ਇਸ ਲਈ ਸਾਰੇ ਦੁਨਿਆਵੀ ਤੇ ਇੰਦਰਿਆਵੀ ਵਿਸ਼ੇ-ਵਿਕਾਰਾਂ ਦੇ ਬੰਧਨਾਂ ਨੂੰ ਤੋੜ ਕੇ ਨਿਰਮਲ-ਚਿੱਤ, ਨਿਰਸਵਾਰਥ-ਚਿੱਤ ਹੋ ਕੇ ਆਪਣੇ ਮਨ ਨੂੰ ਕਾਮਨਾਸ਼ਕ ਭਗਵਾਨ ਸ਼ਿਕਰ ਦੇ ਚਰਨਾਂ ਵਿਚ ਪੂਰੀ ਭਗਤੀ ਤੇ ਭਰੋਸੇ ਨਾਲ ਜੋੜੋ।

## ਸੂਤਰ-88

धन्यानां गिरिकन्दरे निवसतां ज्योतिः परं ध्यायता–
मानन्दाश्रुजलं पिबन्ति शकुना निःशंकमंकेशयाः।
अस्माकं तु मनोरथोपरचितप्रासादवापीतट–
क्रीडाकाननकेलिकौतुकजुषामायुः परं क्षीयते।।८८।।

### ਪੰਜਾਬੀ ਉਚਾਰਣ

*ਧਨਯਾਨਾਮ ਗਿਰਿਕੰਦਰੇ ਨਿਵਸਤਾਮ ਜਯੋਤਿਹ ਪਰਮ ਧਯਾਯਤਾ–*
*ਮਾਨੰਦਾਸ਼ਰੁਜਲਮ ਪਿਵੰਤਿ ਸ਼ਕੁਨਾ ਨਿਹਸ਼ੰਕਮੰਕੇਸ਼ਯਾਹ।*
*ਅਸਮਾਕਮ ਤੁ ਮਨੋਰਥੋਪਰਚਿਤਪ੍ਰਾਸਾਦਵਾਪੀਤਟ–*
*ਕ੍ਰੀੜਾਕਾਨਨਕੇਲਿਕੌਤੁਕਜੁਸ਼ਾਮਾਯੁਹ ਪਰਮ ਕਸ਼ੀਯਤੇ॥*

### ਅਰਥ ਤੇ ਵਿਆਖਿਆ

ਉਹ ਮਨੁੱਖ ਧੰਨ ਹਨ, ਜਿਹੜੇ ਪਹਾੜਾਂ ਦੀਆਂ ਕੰਦਰਾਂ ਵਿਚ ਇਕਾਂਤਵਾਸ ਕਰਦੇ ਹਨ ਤੇ ਜੋਤ-ਸਰੂਪ ਪਾਰਬ੍ਰਹਮ ਪਰਮਾਤਮਾ ਦਾ ਧਿਆਨ ਕਰਦੇ ਹਨ, ਜਿਸ ਤੋਂ ਪੈਦਾ ਹੋਈ ਪਰਮ-ਆਨੰਦ ਦੀ ਅਵਸਥਾ ਦੇ ਅਲੌਕਿਕ ਅੱਥਰੂਆਂ ਦੇ ਪੰਛੀ ਨਿਝੱਕ ਉਨ੍ਹਾਂ ਦੀ ਗੋਦੀ ਵਿਚ ਬੈਠ ਕੇ ਹੀ ਰਸਪਾਨ ਕਰਦੇ ਹਨ। ਪਰ ਇਸ ਦੇ ਉਲਟ ਸਵਾਰਥ-ਪੂਰਤੀ ਲਈ ਬਣੀ ਬਾਉਲੀ (ਚੌੜੇ ਮੂੰਹ ਵਾਲਾ ਇਕ ਖੂਹ, ਜਿਸ ਤੱਕ ਪਹੁੰਚਣ ਲਈ ਪੌੜੀਆਂ ਬਣੀਆਂ ਹੁੰਦੀਆਂ ਹਨ) ਦੇ ਪਾਸਿਆਂ 'ਤੇ ਬਣੇ ਵਾਸਨਾ ਦੇ ਬਾਗ਼ੀਚੇ ਵਿਚ ਭੋਗ-ਵਿਲਾਸ ਕਰਨ ਵਾਲੇ ਅਸੀਂ ਲੋਕ ਆਪਣੇ ਜੀਵਨ ਨੂੰ ਅਜਾਈਂ ਹੀ ਬਰਬਾਦ ਕਰੀ ਜਾ ਰਹੇ ਹਾਂ।

## ਸੂਤਰ-89

आक्रान्तं मरणेन जन्म जरसा विद्युच्चलं यौवनं
संतोषो धनलिप्सया शमसुखं प्रौढांगनाविभ्रमैः।।
लोकैर्मत्सरिभिर्गुणा वनभुवो व्यालैर्नृपा दुर्जनै–
रस्थैर्येण विभूतयोऽप्युपहता ग्रस्तं न किं केन वा।।८९।।

### ਪੰਜਾਬੀ ਉਚਾਰਣ

*ਆਕ੍ਰਾਂਤਮ ਮਾਰਣੇਨ ਜਨਮ ਜਰਸਾ ਵਿਦਿਊਚਲਮ ਯੌਵਨਮ*
*ਸੰਤੋਸ਼ੋ ਧਨਲਿਪਸਯਾ ਸ਼ਮਸੁਖਮ ਪ੍ਰੌਢਾਂਗਨਾਵਿਭ੍ਰਮੈਹ।*
*ਲੋਕੈਰਮਤਸਰਿਭਿਰਗੁਣਾ ਵਨਭੁਵੋ ਵਿਆਲੈਨ੍ਰਿਪਾ ਦੁਰਜਨੈ–*
*ਰਸਥੈਰਯੇਣ ਵਿਭੂਤਯੋਅਪਯੁਪਹਤਾ ਗ੍ਰਸਤਮ ਨ ਕਿਮ ਕੇਨ ਵਾ॥*

### ਅਰਥ ਤੇ ਵਿਆਖਿਆ

ਜਨਮ 'ਮੌਤ' ਤੋਂ ਪੀੜਤ ਹੈ, ਆਸਮਾਨੀ ਬਿਜਲੀ ਵਾਂਗ ਕੁਝ ਛਿਣਾਂ-ਪਲਾਂ ਦੀ ਜੁਆਨੀ

'ਕਾਮ' ਤੋਂ ਪੀੜਤ ਹੈ, ਸੰਤੋਖ 'ਧਨ ਦੀ ਲਾਲਸਾ' ਤੋਂ ਪੀੜਤ ਹੈ, ਸੁਖ-ਸ਼ਾਂਤੀ 'ਭੋਗ-ਵਿਲਾਸਾਂ' ਤੋਂ ਪੀੜਤ ਹੈ, ਗੁਣ 'ਮਾੜੀ ਸੰਗਤ' ਤੋਂ ਪੀੜਤ ਹਨ, ਜੰਗਲ 'ਸੱਪਾਂ' ਤੋਂ ਪੀੜਤ ਹਨ, ਰਾਜੇ 'ਨੀਚ ਸਲਾਹਕਾਰਾਂ' ਤੋਂ ਪੀੜਤ ਹਨ, ਇੱਜ਼ਤ-ਮਾਣ 'ਅਸਥਿਰਤਾ' ਤੋਂ ਪੀੜਤ ਹੈ। ਇਸ ਪ੍ਰਕਾਰ ਅਸੀਂ ਵੇਖ ਸਕਦੇ ਹਾਂ ਕਿ ਸੰਸਾਰ ਦਾ ਹਰੇਕ ਵਿਸ਼ਾ ਤੇ ਵਰਤਾਰਾ ਕਿਸੇ ਨਾ ਕਿਸੇ ਤੋਂ ਪੀੜਤ ਹੈ, ਦੁਖੀ ਹੈ, ਹਾਰਿਆ ਹੋਇਆ ਹੈ। ਪਰ ਉਹ ਪਾਰਬ੍ਰਹਮ ਪਰਮਾਤਮਾ ਕਿਸੇ ਤੋਂ ਪੀੜਤ ਨਹੀਂ ਹੈ, ਕਿਸੇ ਦੇ ਅਧੀਨ ਨਹੀਂ ਹੈ, ਉਹ ਆਪਣੇ-ਆਪ ਵਿਚ ਇਕ ਸਰਬੋਤਮ ਪਰਮ-ਆਨੰਦ ਅਵਸਥਾ ਹੈ, ਜਿਥੇ ਸੰਤੋਖ, ਸ਼ਾਂਤੀ ਤੇ ਸ਼ੂਨਯਤਾ ਤੋਂ ਬਿਨਾਂ ਕਿਸੇ ਹੋਰ ਲਈ ਕੋਈ ਥਾਂ ਨਹੀਂ ਹੈ। ਇਸ ਲਈ ਕਿਉਂ ਨਾ ਉਸੇ ਪਰਮਾਤਮਾ ਵਿਚ ਧਿਆਨ ਜੋੜੀਏ।

## ਸੂਤਰ-90

आधिव्याधिशतैर्जनस्य विविधैरारोग्यमुन्मूल्यते
लक्ष्मीर्यत्र पतन्ति तत्र विवृतद्वारा इव व्यापदः।
जातं जातमवश्यमाशु विवशं मृत्युः करोत्यात्मसा-
त्तत्किंनामनिरंकुशेन विधिनायन्निर्मितं सुस्थिरम्।।९०।।

### ਪੰਜਾਬੀ ਉਚਾਰਣ

*ਆਧਿਵਯਾਧਿਸ਼ਤੈਰਜਨਸਯ ਵਿਵਿਧੈਰਾਰੋਗਯਮੁੰਮੂਲਯਤੇ*
*ਲਕਸ਼ਮੀਰਯਤਰ ਪਤੰਤਿ ਤਤਰ ਵਿਵ੍ਰਿਤਦਵਾਰਾ ਇਵ ਵਿਆਪਦਹ।*
*ਜਾਤਮ ਜਾਤਮਵਸ਼ਯਮਾਸ਼ੂ ਵਿਵਸ਼ਮ ਮ੍ਰਿਤਯੁਹ ਕਰੋਤਯਾਤਮਸਾ-*
*ਤਤਕਿੰਨਾਮਨਿਰੰਕੁਸ਼ੇਨ ਵਿਧਿਨਾਯੰਨਿਰਮਿਤਮ ਸੁਸਥਿਰਮ॥*

### ਅਰਥ ਤੇ ਵਿਆਖਿਆ

ਅਨੇਕਾਂ ਤਰ੍ਹਾਂ ਦੀਆਂ ਮਾਨਸਿਕ ਚਿੰਤਾਵਾਂ ਤੇ ਸਰੀਰਕ ਵਿਗਾੜ ਮਨੁੱਖ ਦੀ ਸਿਹਤ ਨੂੰ ਖ਼ਤਮ ਕਰ ਦਿੰਦੇ ਹਨ, ਜਿਥੇ ਲੱਛਮੀ (ਧਨ-ਦੌਲਤ) ਦਾ ਵਾਸ ਹੁੰਦਾ ਹੈ, ਉਥੇ ਬਿਪਤਾਵਾਂ ਤੇ ਬਿਮਾਰੀਆਂ ਦੀ ਵੀ ਭਰਮਾਰ ਹੁੰਦੀ ਹੈ, ਵੈਸੇ ਵੀ ਜੋ ਜੰਮਦਾ ਹੈ, ਉਹ ਮਰਦਾ ਵੀ ਜ਼ਰੂਰ ਹੈ। ਪਰ ਇਕ ਪਾਰਬ੍ਰਹਮ ਪਰਮਾਤਮਾ ਹੀ ਹੈ, ਜੋ ਅਜਰ ਹੈ, ਅਮਰ ਹੈ, ਅਕਾਲ ਮੂਰਤ ਹੈ, ਅਜੂਨੀ ਹੈ, ਸੈਭੰ (ਸੈਭੰ ਸ਼ਬਦ ਸਵੈਯਮ-ਭੂ ਤੋਂ ਬਣਿਆ ਹੈ, ਜਿਸ ਦਾ ਅਰਥ ਹੈ- ਆਪਣੇ-ਆਪ ਆਪਣੇ ਅੰਦਰੋਂ ਹੀ ਪ੍ਰਗਟਿਆ) ਹੈ, ਆਦਿ ਸੱਚ ਹੈ, ਜੁਗਾਦਿ ਸੱਚ ਹੈ। ਇਸ ਲਈ ਸੰਸਾਰਕ ਵਿਸ਼ਿਆਂ ਤੋਂ ਮਨ ਨੂੰ ਹਟਾ ਕੇ ਪ੍ਰਭੂ-ਭਗਤੀ ਵੱਲ ਲਗਾਓ।

## ਸੂਤਰ-91

आयुर्वर्षशतं नृणां परिमितं रात्री तदर्थ गतं
तस्यार्द्धस्य परस्य चार्द्धमपरं बालत्व वृद्धत्वयोः।
शेष व्याधिवियोगदुःखसहितं सेवादिभिर्नीयते
जीवे वारितरंगचञ्चलतरे सौख्यं कुतःप्राणिनाम्।।६१।।

### ਪੰਜਾਬੀ ਉਚਾਰਣ

*ਆਯੁਰਵਰਸ਼ਸ਼ਤਮ ਨ੍ਰਿਣਾਮ ਪਰਿਮਿੱਤਮ ਰਾਤਰੌਂ ਤਦਰਥ ਗਤਮ*
*ਤਸਯਾਰਧਸਯ ਪਰਸਯ ਚਾਰਧਮਪਰਮ ਬਾਲਤਵ ਵ੍ਰਿੱਧਤਵਯੋਹ।*
*ਸ਼ੇਸ਼ ਵਿਆਧਿਵਿਯੋਗਦੁਖਸਹਿਤਮ ਸੇਵਾਦਿਭਿਰਨੀਯਤੇ*
*ਜੀਵੇ ਵਾਰਿਤਰੰਗਚੰਚਲਤਰੇ ਸੌਖਯਮ ਕੁਤਹਪ੍ਰਾਣਿਨਾਮ॥*

### ਅਰਥ ਤੇ ਵਿਆਖਿਆ

ਮਨੁੱਖ ਦੀ ਪੂਰੀ ਉਮਰ (ਔਸਤਨ) ਸੌ ਸਾਲਾਂ ਦੀ ਹੁੰਦੀ ਹੈ, ਜਿਸ ਵਿਚੋਂ ਅੱਧੀ (50 ਸਾਲ) ਉਹ ਸੌਂ ਕੇ ਲੰਘਾ ਦਿੰਦਾ ਹੈ ਤੇ ਬਾਕੀ ਬਚੀ ਅੱਧੀ ਵਿਚੋਂ 25 ਸਾਲ ਅੱਲ੍ਹੜਪੁਣੇ ਤੇ ਬੁਢੇਪੇ ਵਿਚ ਲੰਘ ਜਾਂਦੇ ਹਨ, ਬਾਕੀ ਬਚੇ 25 ਵਰ੍ਹੇ ਬਿਮਾਰੀਆਂ ਤੇ ਵਿਯੋਗਾਂ (ਕਿਸੇ ਆਪਣੇ ਨਜ਼ਦੀਕੀ ਦਾ ਵਿਛੋੜਾ) ਆਦਿ ਦੇ ਦੁੱਖਾਂ ਨੂੰ ਭੋਗਦਿਆਂ ਅਤੇ ਆਪਣਾ ਤੇ ਆਪਣੇ ਪਰਿਵਾਰ ਦਾ ਢਿੱਡ ਪਾਲਣ ਲਈ ਵੱਡੇ ਲੋਕਾਂ ਦੀ ਸੇਵਾ--ਚਾਕਰੀ ਕਰਦਿਆਂ ਹੀ ਬੀਤ ਜਾਂਦੇ ਹਨ- ਤੇ ਹੁਣ ਭਲਾ, ਪਾਣੀ ਦੀ ਲਹਿਰ ਵਰਗੇ ਇਸ ਚੰਚਲ ਜੀਵਨ ਵਿਚ ਮਨੁੱਖ ਨੂੰ ਸੁੱਖ ਤੇ ਸ਼ਾਂਤੀ ਕਿਵੇਂ ਮਿਲ ਸਕਦੀ ਹੈ?

## ਸੂਤਰ-92

गंगातीरे हिमगिरिशिलाबद्धपद्मासनस्य
ब्रह्मध्यानाभ्यसनविधिना योगनिद्रां गतस्य।
किं तैर्भाव्य मम सुदिवसैर्यत्र ते निर्विशंकाः
कण्डूयन्तो जरठहरिणाः स्वांगमंगे मदीये।।६२।।

### ਪੰਜਾਬੀ ਉਚਾਰਣ

*ਗੰਗਾਤੀਰੇ ਹਿਮਗਿਰਿਸ਼ਿਲਾਬੱਧਪਦਮਾਸਨਸਯ*
*ਬ੍ਰਹਮਧਯਾਨਾਭਯਸਨਵਿਧਿਨਾ ਯੋਗਨਿਦਰਾਮ ਗਤਸਯ।*
*ਕਿਮ ਤੈਰਭਾਵਯ ਮਮ ਸੁਦਿਵਸੈਰਯਤਰ ਤੇ ਨਿਰਵਿਸ਼ੰਕਾਹ*
*ਕੰਡੂਯੰਤੇ ਜਰਠਹਰਿਣਾਹ ਸਵਾਂਗਮੰਗੇ ਮਦੀਏ॥*

### ਅਰਥ ਤੇ ਵਿਆਖਿਆ

ਹੇ ਪਰਮਾਤਮਾ! ਕੀ ਮੇਰੇ ਜੀਵਨ ਵਿਚ ਉਹ ਸੁਭਾਗੇ ਤੇ ਸੁਖਮਈ ਦਿਨ ਵੀ ਆਉਣਗੇ,

ਜਦੋਂ ਪਵਿੱਤਰ ਗੰਗਾ ਦੇ ਤੱਟ 'ਤੇ ਹਿਮਾਲੇ ਪਰਬਤ ਦੀ ਕਿਸੇ ਚੱਟਾਨ 'ਤੇ ਪਦਮ-ਆਸਣ ਲਗਾ ਕੇ ਬੈਠੇ ਹੋਏ, ਮੇਰੇ ਸਰੀਰ ਨਾਲ ਬੁੱਢੇ ਹਿਰਨ ਨਿਝੱਕ ਆਪਣੇ ਸਰੀਰ ਨੂੰ ਰਗੜ ਕੇ ਆਪਣੀ ਖੁਰਕ ਹਟਾਉਣਗੇ। ਭਾਵ ਇਹ ਕਿ ਕੀ ਮੈਂ ਵੀ ਕਦੇ ਅੰਤਰ-ਧਿਆਨ ਦੀ ਉਸ ਉੱਚੀ ਅਵਸਥਾ ਤੱਕ ਪੁੱਜਾਂਗਾ, ਜਦੋਂ ਮੈਂ ਪ੍ਰਾਕਿਰਤੀ ਵਿਚ ਵਿਚਰਦਾ ਹੋਇਆ ਪ੍ਰਾਕਿਰਤੀ ਦਾ ਹੀ ਹਿੱਸਾ ਬਣ ਜਾਵਾਂਗਾ, ਤੇ ਏਨਾ ਅਡੋਲ, ਏਨਾ ਸ਼ਾਂਤ, ਏਨਾ ਸ਼ੂਨਯ-ਚੇਤਨਾ ਵਾਲਾ ਹੋ ਜਾਵਾਂਗਾ ਕਿ ਸਮਾਧੀ-ਲੀਨ ਬੈਠਿਆ ਮੈਂ ਬਨਸਪਤੀ ਵਿਚ ਹੀ ਰਚ-ਮਿਚ ਜਾਵਾਂਗਾ, ਜਾਨਵਰ ਮੇਰੇ ਨਾਲ ਖਹਿ ਕੇ ਲੰਘਣਗੇ ਤੇ ਪੰਛੀ ਮੇਰੇ ਸਿਰ ਦੇ ਵਾਲਾਂ ਵਿਚ ਆਲ੍ਹਣਾ ਬਣਾਉਣਗੇ।

## ਸੂਤਰ-93

फलमलमशनाय स्वादुपानाय तोयं
क्षितिरपि शयनार्थं वाससे वल्कलञ्च।
नवघनमधुपानभ्रान्तसर्वेन्द्रियाणा
मविनयमनुमन्तुं नोत्सहे दुर्जनानाम्॥९३॥

## ਪੰਜਾਬੀ ਉਚਾਰਣ

*ਫਲਮਲਮਸ਼ਨਾਯ ਸਵਾਦੁਪਾਨਾਯ ਤੋਯਮ*
*ਕਸ਼ਿਤਿਰਪਿ ਸ਼ਯਨਾਰਥ ਵਾਸਸੇ ਵਲਕਲੰਚ।*
*ਨਵਧਨਮਧੁਪਾਨਭ੍ਰਾਂਤਸਰਵੇਂਦਰਿਯਾਣਾ*
*ਮਵਿਨਯਮਨੁਮੰਤੁਮ ਨੋਤਸਹੇ ਦੁਰਜਨਾਨਾਮ॥*

## ਅਰਥ ਤੇ ਵਿਆਖਿਆ

ਜਦੋਂ ਪ੍ਰਾਕਿਰਤੀ ਨੇ ਸਾਡੀਆਂ ਲੋੜਾਂ ਪੂਰੀਆਂ ਕਰਦੇ ਹੋਏ ਸਾਨੂੰ ਖਾਣ ਲਈ ਫਲ, ਪੀਣ ਲਈ ਪਾਣੀ, ਸੌਣ ਲਈ ਧਰਤੀ, ਨੰਗੇਜ਼ ਢਕਣ ਲਈ ਦਰੱਖ਼ਤਾਂ ਦੇ ਪੱਤੇ ਤੇ ਛਿੱਲੜ ਵਾਧੂ ਮਾਤਰਾ ਵਿਚ ਉਪਲਬਧ ਕਰਵਾਏ ਹਨ, ਤਾਂ ਭਲਾ ਅਸੀਂ ਧਨ-ਦੌਲਤ ਦੇ ਨਸ਼ੇ 'ਚ ਚੂਰ ਨੀਚ ਲੋਕਾਂ ਦਾ ਦੁਰ-ਵਿਹਾਰ ਕਿਉਂ ਸਹੀਏ, ਪ੍ਰਾਕਿਰਤੀ ਮਾਂ ਦੀ ਗੋਦ ਵਿਚ ਕਿਉਂ ਨਾ ਜਾ ਬਿਰਾਜੀਏ ਤੇ ਪ੍ਰਭੂ-ਚਰਨਾਂ ਵਿੱਚ ਧਿਆਨ ਜੋੜੀਏ!

## ਸੂਤਰ-94

कृच्छ्रेणामेध्यमध्ये नियमिततनुभिः स्थीयते गर्भवासे
कान्ताविश्लेषदुः खव्यतिकरविषमे यौवने चोपभगः।
नारीणामप्यवज्ञाविलसितनियतं वृद्धभावोऽप्यसाधुः
संसारेरेमनुष्यावदतयदि सुखंस्वल्पमप्यस्तिकिञ्चत्।।९४।।

### ਪੰਜਾਬੀ ਉਚਾਰਣ

*ਕ੍ਰਿਛ੍ਰੇਣਾਮੇਧਯਮਧਯੇ ਨਿਯਮਿਤਤਨੁਭਿਹ ਸਥੀਯਤੇ ਗਰਭਵਾਸੇ*
*ਕਾਂਤਾਵਿਸ਼ਲੇਸ਼ਦੁਹ ਖਵਿਅਤਿਕਰਵਿਸ਼ਮੇ ਯੌਵਨੇ ਚੋਪਭਗਹ।*
*ਨਾਰੀਣਾਮਪਯਵਗਿਆਵਿਲਸਿਤਨਿਯਤਮ ਵ੍ਰਿਧਭਾਵੋਅਪਯਸਾਧੁਹ*
*ਸੰਸਾਰੇਰੇਮਨੁਸ਼ਯਾਵਦਤਯਾਦਿ ਸੁਖੰਸਵਲਪਮਪਯਸਤਿਕਿੰਚਤ॥*

### ਅਰਥ ਤੇ ਵਿਆਖਿਆ

ਗਰਭ-ਵਾਸ ਵਿਚ ਸਾਨੂੰ ਆਪਣੀ ਛੋਟੀ ਜਿਹੀ ਦੇਹ ਨੂੰ ਗਠੜੀ ਦੀ ਤਰ੍ਹਾਂ ਇਕੱਠੀ ਕਰ ਕੇ, ਅਪਵਿੱਤਰ ਮਲ-ਮੂਤਰ ਵਿਚ ਵੀ ਕਿਸੇ ਨਾ ਕਿਸੇ ਤਰ੍ਹਾਂ ਮਾਂ ਦੀ ਕੁੱਖ ਵਿੱਚ ਰਹਿਣਾ ਪੈਂਦਾ ਹੈ, ਫੇਰ ਜੁਆਨੀ ਵਿਚ ਆਪਣੀ 'ਪਿਆਰੀ' ਦੀ ਪ੍ਰੇਮ-ਛੋਹ ਦੇ ਵਿਛੋੜੇ ਦਾ ਦੁੱਖ ਸਹਿਣਾ ਪੈਂਦਾ ਹੈ, ਤੇ ਜਦੋਂ ਅਸੀਂ ਬੁਢੇਪੇ ਦੀ ਮਾਰ ਹੇਠ ਆ ਜਾਂਦੇ ਹਾਂ ਤਾਂ ਸਾਨੂੰ ਅੰਗਾਂ ਦੇ ਨਿਢਾਲ ਹੋ ਜਾਣ ਕਾਰਨ ਹਾਸੇ ਦਾ ਪਾਤਰ ਬਣਨਾ ਪੈਂਦਾ ਹੈ। ਇਸ ਲਈ ਹੇ ਮਨੁੱਖੋ! ਜ਼ਰਾ ਸੋਚ-ਵਿਚਾਰ ਕੇ ਆਪ ਹੀ ਦੱਸੋ ਕਿ ਕੀ ਇਸ ਸੰਸਾਰ ਵਿਚ ਕਿਸੇ ਨੂੰ ਭੋਰਾ ਵੀ ਸੁੱਖ ਮਿਲਦਾ ਹੈ, ਜੋ ਤੁਹਾਨੂੰ ਮਿਲੇਗਾ? ਫੇਰ ਕਿਉਂ ਨਾ ਇਸ ਸੰਸਾਰ ਦਾ ਤਿਆਗ ਕਰ ਕੇ 'ਜੋਗ' ਧਾਰਨ ਕਰੀਏ!

## ਸੂਤਰ-95

अकिञ्चनस्य दान्तस्य शान्तस्य समचेतसः।
सदा सन्तुष्टमनसः सर्वाः सुखमया दिशः।।९५।।

### ਪੰਜਾਬੀ ਉਚਾਰਣ

*ਅਕਿੰਚਨਸਯ ਦਾਂਤਸਯ ਸ਼ਾਂਤਸਯ ਸਮਚੇਤਸਹ।*
*ਸਦਾ ਸੰਤੁਸ਼ਟਮਨਸਹ ਸਰਵਾਹ ਸੁਖਮਯਾ ਦਿਸ਼ਹ॥*

### ਅਰਥ ਤੇ ਵਿਆਖਿਆ

ਸ਼ੂਨਯ-ਚਿੱਤ (ਜਿਸ ਦਾ ਮਨ ਚੰਗੇ-ਮਾੜੇ ਹਰ ਵਿਚਾਰ ਤੋਂ ਖ਼ਾਲੀ ਹੋਵੇ), ਸ਼ਾਂਤ-ਚਿੱਤ, ਸਮ-ਚਿੱਤ (ਦੁਸ਼ਮਣ ਤੇ ਦੋਸਤ ਨੂੰ ਇਕੋ ਨਜ਼ਰ ਨਾਲ ਵੇਖਣ ਵਾਲਾ), ਸੰਜਮੀ ਤੇ ਸਦਾ ਸੰਤੋਖੀ ਮਨੁੱਖ ਲਈ ਦਸੇ ਦਿਸ਼ਾਵਾਂ ਸੁਖਦਾਈ ਹਨ। ਅਜਿਹਾ ਮਨੁੱਖ ਹਰ ਹਾਲ ਵਿਚ ਪ੍ਰਸੰਨ ਰਹਿੰਦਾ ਹੈ, ਫੇਰ ਭਾਵੇਂ ਉਹ ਸਿੰਘਾਸਣ 'ਤੇ ਬੈਠਿਆ ਹੋਵੇ ਜਾਂ ਤੱਤੀ ਤਵੀ 'ਤੇ, ਉਸ ਦੇ ਮਨ ਵਿਚ ਹਮੇਸ਼ਾ ਖੇੜੇ ਦੀ, ਆਨੰਦ ਦੀ ਅਵਸਥਾ ਬਣੀ ਰਹਿੰਦੀ ਹੈ।

## ਸੂਤਰ-96

चला लक्ष्मीश्चलाः प्राणाश्चलं जीवितयौवनम्।

चलाचले च संसारे धर्म एकोहि निश्चलः।।९६।।

### ਪੰਜਾਬੀ ਉਚਾਰਣ

*ਚਲਾ ਲਕਸ਼ਮੀਸ਼ਚਲਾਹ ਪ੍ਰਾਣਾਸ਼ਚਲਮ ਜੀਵਿਤਯੌਵਨਮ।*

*ਚਲਾਚਲੇ ਚ ਸੰਸਾਰੇ ਧਰਮ ਏਕੋਹਿ ਨਿਸ਼ਚਲਹ॥*

### ਅਰਥ ਤੇ ਵਿਆਖਿਆ

ਲੱਛਮੀ ਵੀ ਅਸਥਾਈ ਹੈ, ਪ੍ਰਾਣ-ਚੇਤਨਾ (ਸਾਡੇ ਜੀਵਨ ਦਾ ਮੂਲ ਆਧਾਰ-'ਸਾਹ') ਵੀ ਸਦੀਵੀ ਨਹੀਂ ਹੈ, ਇਸੇ ਤਰ੍ਹਾਂ ਜੀਵਨ ਤੇ ਜੋਬਨ ਵੀ ਅਸਥਾਈ ਹਨ। ਇਸ ਨਾਸਵਾਨ ਸੰਸਾਰ ਵਿਚ ਦਰਅਸਲ ਸਿਰਫ਼ 'ਧਰਮ' ਹੀ ਹੈ, ਜੋ ਸਦੀਵੀ ਹੈ, ਅਮਰ ਹੈ।

## ਸੂਤਰ-97

शिक्षा कामदुघा धेनुः कन्था शीतनिवारिणी।

अचलातु शिवे भक्तिर्विभवैः किम्प्रयोजनम्।।९७।।

### ਪੰਜਾਬੀ ਉਚਾਰਣ

*ਸ਼ਿਕਸ਼ਾ ਕਾਮਦੁਧਾ ਧੇਨੁਹ ਕੰਥਾ ਸ਼ੀਤਨਿਵਾਰਿਣੀ।*

*ਅਚਲਾਂਤੁ ਸ਼ਿਵੇ ਭਕਤਿਰਵਿਭਵੈਹ ਕਿਮਪ੍ਰਯੋਜਨਮ॥*

### ਅਰਥ ਤੇ ਵਿਆਖਿਆ

ਜਦੋਂ ਸਾਡਾ ਜੀਵਨ-ਨਿਰਬਾਹ ਭਿਖਿਆ ਨਾਲ ਹੀ ਹੋਈ ਜਾਂਦਾ ਹੈ, ਸਾਡਾ ਸਾਰਾ ਸਿਆਲ ਇਕ ਫਟੇ-ਪੁਰਾਣੇ ਕੱਪੜੇ (ਓੜਨੀ) ਸਹਾਰੇ ਹੀ ਲੰਘ ਜਾਂਦਾ ਹੈ ਤੇ ਸਾਡੀ ਭਗਤੀ ਤੇ ਭਰੋਸਾ ਇਕ ਭਗਵਾਨ ਸ਼ਿਵ 'ਤੇ ਹੀ ਹੈ, ਤਾਂ ਫੇਰ ਸਾਨੂੰ ਕਿਸੇ ਸ਼ਾਨੋ-ਸ਼ੌਕਤ, ਧਨ-ਦੌਲਤ ਦੀ ਭਲਾ ਕੀ ਲੋੜ ਹੈ? ਅਸੀਂ ਤਾਂ ਉਵੇਂ ਹੀ ਪਰਮ-ਆਨੰਦ ਵਿਚ ਹਾਂ।

## ਸੂਤਰ-98

कदा संसार जालान्तर्बद्ध त्रिगुणारज्जुभिः।
आत्मानं मोचयिष्यामि शिवभक्तिशलाकया।।९८।।

### ਪੰਜਾਬੀ ਉਚਾਰਣ

*ਕਦਾ ਸੰਸਾਰ ਜਾਲਾਂਤਰਬੱਧ ਤ੍ਰਿਗੁਣਾਰੱਜੁਭਿਹ।*
*ਆਤਮਾਨਮ ਮੋਚਯਿਸ਼ਯਾਮਿ ਸ਼ਿਵਭਕਤਿਸ਼ਲਾਕਯਾ॥*

### ਅਰਥ ਤੇ ਵਿਆਖਿਆ

ਇਸ ਭਵਸਾਗਰ (ਸੰਸਾਰਕ ਬੰਧਨ) ਅੰਦਰ ਤ੍ਰੈਗੁਣੀ ਰਜੋ-ਗੁਣ (ਮਾਇਆ ਦੇ ਤਿੰਨ ਗੁਣਾਂ ਤਮੋ ਗੁਣ, ਰਜੋ ਗੁਣ ਤੇ ਸਤੋ ਗੁਣ ਵਿਚੋਂ ਮੋਹ-ਅਹੰਕਾਰ ਨਾਲ ਜੁੜਿਆ ਇਕ ਗੁਣ) ਨਾਲ ਬੰਨ੍ਹੀ ਹੋਈ ਆਪਣੀ ਅੰਤਰ-ਆਤਮਾ ਨੂੰ ਮੈਂ ਭਗਵਾਨ ਸ਼ਿਵ ਦੀ ਭਗਤੀ-ਰੂਪੀ ਸਲਾਖ਼ (ਸੀਖ਼) ਨਾਲ ਆਖ਼ਿਰ ਕਦੋਂ ਛੁਡਾ ਸਕਾਂਗਾ!

## ਸੂਤਰ-99

चला विभूतिः क्षणभंगि यौवनं
कृतान्तदन्तान्तरवर्ति जीवितम्
तथाप्यवज्ञा परलोकसाधने
नृणामहो विस्मयकारि चेष्टितम्।।९९।।

### ਪੰਜਾਬੀ ਉਚਾਰਣ

*ਚਲਾ ਵਿਭੂਤਿਹ ਕਸ਼ਣਭੰਗਿ ਯੌਵਨਮ*
*ਕ੍ਰਿਤਾਂਤਦੰਤਾਂਤਰਵਰਤਿ ਜੀਵਿਤਮ*
*ਤਥਾਪਯਵਗਿਆ ਪਰਲੋਕਸਾਧਨੇ*
*ਨ੍ਰਿਣਾਮਹੋ ਵਿਸਮਯਕਾਰਿ ਚੇਸ਼ਟਿਤਮ॥*

### ਅਰਥ ਤੇ ਵਿਆਖਿਆ

ਮਨੁੱਖ ਦੀ ਸਾਰੀ ਧਨ-ਦੌਲਤ ਤੇ ਖ਼ੁਸ਼ਹਾਲੀ ਅਸਥਾਈ ਹੈ, ਜੁਆਨੀ ਕੁਝ ਘੜੀਆਂ ਦੀ ਮਹਿਮਾਨ ਹੈ, ਮਨੁੱਖ ਦਾ ਜੀਵਨ ਹੀ ਜਮਦੂਤ ਦੇ ਜੁਬਾੜੇ ਵਿਚ ਰੱਖਿਆ ਹੋਇਆ ਹੈ, ਪਰ ਫੇਰ ਵੀ ਮਨੁੱਖ 'ਧਰਮ' ਦੇ ਮਾਰਗ ਪ੍ਰਤੀ ਉਦਾਸੀਨ, ਬੇਪਰਵਾਹ ਹੀ ਬਣਿਆ ਹੋਇਆ ਹੈ। ਉਫ਼! ਮਨੁੱਖ ਦੇ ਇਹ ਕਾਰੇ ਕਿੰਨੇ ਹੈਰਾਨੀਜਨਕ ਤੇ ਫ਼ਜ਼ੂਲ ਹਨ!

### ਸੂਤਰ-100

पृथिवी दह्यते यत्र मेरुश्चापि विशीर्यते।
शुष्यत्यम्भोनिधिजलं शरीरे तत्र का कथा।।१००।।

### ਪੰਜਾਬੀ ਉਚਾਰਣ

*ਪ੍ਰਿਥਿਵੀ ਦਹਯਤੇ ਯਤਰ ਮੇਰੁਸ਼ਚਾਪਿ ਵਿਸ਼ੀਰਯਤੇ।*
*ਸ਼ੁਸ਼ਯਤਯੰਭੋਨਿਧਿਜਲਮ ਸ਼ਰੀਰੇ ਤਤਰ ਕਾ ਕਥਾ॥*

### ਅਰਥ ਤੇ ਵਿਆਖਿਆ

ਜਿਸ ਵਿਧਾਤਾ (ਕਰਤਾ-ਪੁਰਖ ਪਰਮਾਤਮਾ) ਦੀ ਸਾਜੀ ਸ੍ਰਿਸ਼ਟੀ ਵਿਚ ਧਰਤੀ ਸੜ ਕੇ ਸੁਆਹ ਹੋ ਜਾਂਦੀ ਹੈ, ਸੁਮੇਰ ਪਰਬਤ ਵੀ ਖੇਰੂੰ-ਖੇਰੂੰ ਹੋ ਜਾਂਦਾ ਹੈ, ਸਮੁੰਦਰ ਵੀ ਸੁੱਕ ਜਾਂਦਾ ਹੈ, ਉੱਥੇ ਸਾਡੇ ਇਸ ਸਰੀਰ ਦੀ ਭਲਾ ਕੀ ਹਸਤੀ ਤੇ ਹੈਸੀਅਤ ਹੋ ਸਕਦੀ ਹੈ। ਭਾਵ ਇਹ ਕਿ ਇਸ ਸਮੁੱਚੀ ਸ੍ਰਿਸ਼ਟੀ ਵਿਚ ਇਕ 'ਪਰਮਾਤਮਾ' ਤੋਂ ਬਿਨਾਂ ਬਾਕੀ ਸਭ ਚਲਾਏਮਾਨ (ਇਥੋਂ ਚਲਾ ਜਾਣਾ ਵਾਲਾ) ਹੈ। ਹੇ ਮਨੁੱਖ! ਤੇਰਾ ਸਰੀਰ ਵੀ ਸਦਾ ਤੇਰਾ ਨਹੀਂ ਰਹਿਣ ਵਾਲਾ, ਇਸ ਲਈ ਛਿਣ-ਭਰ ਦੇ ਦੁਨਿਆਵੀ ਤੇ ਇੰਦਰਿਆਵੀ ਵਿਸ਼ਿਆਂ-ਭੋਗਾਂ ਤੋਂ ਮਨ ਨੂੰ ਹਟਾ ਕੇ ਪ੍ਰਭੂ-ਚਰਨਾਂ ਵਿਚ ਧਿਆਨ ਲਗਾ ਤੇ 'ਸਦਾ ਆਨੰਦ' ਦੀ ਅਵਸਥਾ ਪ੍ਰਾਪਤ ਕਰ ਕੇ 'ਜੀਵਨ-ਮੁਕਤ' ਹੋ।

**'ਵੈਰਾਗ ਸ਼ਤਕ ਸਮਾਪਤ'**

# ਨਿਚੋੜ

ਭਾਰਤੀ ਅਧਿਆਤਮ-ਪਰੰਪਰਾ ਵਿਚ ਚਾਰ ਪਰਮਾਰਥ (ਪਰਮ-ਅਰਥ) ਪ੍ਰਵਾਨ ਕੀਤੇ ਗਏ ਹਨ- ਧਰਮ, ਅਰਥ, ਕਾਮ, ਮੋਕਸ਼। ਕਾਮ ਦਾ ਅਰਥ ਹੈ-ਕਰਮ ਕਰਨਾ, ਭੋਗਣਾ, ਸਾਡਾ ਕਿਸੇ ਕਰਮ ਨੂੰ ਕਰਨਾ ਜਾਂ ਭੋਗਣਾ ਅਜਿਹਾ ਹੋਣਾ ਚਾਹੀਦਾ ਹੈ ਕਿ ਅਸੀਂ ਉਸ ਨੂੰ ਕਰਦੇ ਹੋਏ ਵੀ ਨਿਹਕਾਮੀ ਰਹਿ ਕੇ ਵਿਚਰੀਏ, ਨਿਰਸੁਆਰਥ ਰਹੀਏ, ਨਿਰਵਿਕਾਰ ਰਹੀਏ, ਜੇਕਰ ਅਸੀਂ ਨਿਸ਼ਕਾਮ ਭਾਵਨਾ ਨਾਲ ਕਰਮ ਨੂੰ ਨਹੀਂ ਕਰਦੇ, ਨਹੀਂ ਭੋਗਦੇ ਤਾਂ ਉਹੀ ਕਾਮ, ਉਹੀ ਕਰਮ ਨਿਰੋਲ ਭੋਗ-ਵਿਲਾਸ ਬਣ ਕੇ ਰਹਿ ਜਾਂਦਾ ਹੈ, ਜੋ ਕਿ ਮਨੁੱਖ ਦਾ ਸਭ ਤੋਂ ਵੱਡਾ ਵੈਰੀ ਹੈ। ਇਸੇ ਤਰ੍ਹਾਂ 'ਅਰਥ'- ਅਰਥ ਦਾ ਭਾਵ ਹੈ ਕਰਮਫਲ, ਪ੍ਰਾਪਤ ਫਲ ਜਾਂ ਸੁੱਖ- ਜਿਸ ਪ੍ਰਾਪਤ ਫਲ ਜਾਂ ਸੁੱਖ ਨੂੰ ਅਸੀਂ ਆਪਣੀ ਹੀ ਨਿੱਜੀ ਜਾਗੀਰ ਸਮਝਣ ਲੱਗਦੇ ਹਾਂ, ਉਹ 'ਅਰਥ' ਸਿਵਾਇ 'ਅਨਰਥ' ਦੇ ਹੋਰ ਕੁਝ ਨਹੀਂ ਰਹਿੰਦਾ, ਸੁੱਖ ਉਹੀ ਹੋਵੇ, ਜੋ ਸਰਬੱਤ ਦੇ ਭਲੇ ਦਾ ਲਖਾਇਕ ਹੋਵੇ। ਇਨ੍ਹਾਂ ਦੋਵਾਂ ਕਾਮ ਤੇ ਅਰਥ ਦਾ ਕਾਰਨ-ਰੂਪ ਧਰਮ ਹੁੰਦਾ ਹੈ। ਧਰਮ ਦਾ ਅਰਥ ਹੈ- ਫ਼ਰਜ਼ ਪਾਲਣਾ, ਕਰਤੱਵ ਪਾਲਣਾ, ਬਿਨਾਂ ਧਰਮ ਪਾਲਣਾ ਤੋਂ, ਬਿਨਾਂ ਫ਼ਰਜ਼ ਪਾਲਣਾ ਤੋਂ ਕੀਤਾ ਗਿਆ, ਭੋਗਿਆ ਗਿਆ 'ਕਾਮ' ਸਿਵਾਇ ਪਾਪ ਦੇ ਹੋਰ ਕੁਝ ਨਹੀਂ, ਬਿਨਾਂ ਧਰਮ ਪਾਲਣਾ ਦੇ ਕਮਾਇਆ ਗਿਆ 'ਅਰਥ' (ਸੁੱਖ), ਹੰਢਾਇਆ ਗਿਆ 'ਅਰਥ' ਸਿਵਾਇ ਅਨਰਥ ਦੇ ਹੋਰ ਕੁਝ ਨਹੀਂ ਹੈ।

ਅਤੇ ਮੁਕਤੀ (ਮੋਕਸ਼)? ਮੁਕਤੀ ਕੋਈ ਪਹਿਰਾਵਾ ਨਹੀਂ ਹੈ, ਕੋਈ ਭਾਂਡਾ ਨਹੀਂ ਹੈ, ਕੋਈ ਪਦਾਰਥ ਨਹੀਂ ਹੈ, ਕੋਈ ਯੋਗਤਾ-ਪੱਤਰ ਨਹੀਂ ਹੈ, ਕੋਈ ਪ੍ਰਮਾਣ ਪੱਤਰ ਨਹੀਂ ਹੈ, ਕੋਈ ਸਰੀਰਕ ਤਬਦੀਲੀ ਨਹੀਂ ਹੈ, ਇਥੋਂ ਤੱਕ ਕਿ ਕੋਈ ਆਤਮਿਕ ਤਬਦੀਲੀ ਵੀ ਨਹੀਂ ਹੈ, ਕੋਈ ਮਿਹਨਤ ਦਾ ਫਲ ਨਹੀਂ ਹੈ, ਕੋਈ ਸੁਰਗਾਂ ਵਿਚ ਪ੍ਰਾਪਤ ਹੋਣ ਵਾਲੀ ਚੀਜ਼ ਨਹੀਂ ਹੈ, ਕੋਈ ਨਰਕਾਂ 'ਚ ਖੁੱਸ ਜਾਣ ਵਾਲੀ ਚੀਜ਼ ਨਹੀਂ ਹੈ। ਦਰਅਸਲ ਮੁਕਤੀ ਅਜਿਹੀ ਕੋਈ ਚੀਜ਼ ਨਹੀਂ ਹੈ, ਜੋ ਸਾਨੂੰ ਬਾਹਰੋਂ ਪ੍ਰਾਪਤ ਹੁੰਦੀ ਹੋਵੇ, ਜਿਸ ਦੇ ਲਈ ਜਤਨ ਕਰਨੇ ਪੈਣ, ਜਿਸ ਦੇ ਲਈ ਵਰਤ ਰੱਖਣੇ ਪੈਣ, ਜਿਸ ਦੇ ਲਈ ਹਵਨ ਕਰਨੇ ਪੈਣ, ਜਿਸ ਦੇ ਲਈ ਗ੍ਰੰਥ ਪੜ੍ਹਨੇ ਪੈਣ, ਜਿਸ ਦੇ ਲਈ ਜੰਗਲਾਂ 'ਚ ਭਟਕਣਾ ਪਏ, ਸਰੀਰ 'ਤੇ ਸੁਆਹ ਮਲਣੀ ਪਵੇ, ਭਗਵੇਂ ਕੱਪੜੇ ਪਾਉਣੇ ਪੈਣ, ਕਿਸੇ ਵੀ ਤਰ੍ਹਾਂ ਨਾਲ ਸਰੀਰਕ ਕਸ਼ਟ ਝੱਲਣੇ ਪੈਣ ਜਾਂ ਹੋਰ ਕਿਸੇ ਵੀ ਤਰ੍ਹਾਂ ਦੇ ਕਰਮ-ਕਾਂਡ ਕਰਨੇ ਪੈਣ।

ਮੁਕਤੀ ਏਦਾਂ ਪ੍ਰਾਪਤ ਨਹੀਂ ਹੁੰਦੀ। ਕਿਉਂ ਕਿ ਮੁਕਤੀ ਪ੍ਰਾਪਤ ਕਰਨੀ ਹੀ ਨਹੀਂ ਹੈ, ਮਨੁੱਖ ਤਾਂ ਜਨਮ ਤੋਂ ਲੈ ਕੇ ਮਰਨ ਤੱਕ ਤੇ ਮਰਨ ਤੋਂ ਬਾਅਦ ਵੀ ਹਮੇਸ਼ਾ ਮੁਕਤ ਹੀ ਹੈ। ਬੰਧਨ ਸਿਰਫ਼ ਸਰੀਰ ਲਈ ਹਨ। ਆਤਮਾ ਤਾਂ ਮੂਲੋਂ ਹੀ ਮੁਕਤ ਹੈ, ਅਸੰਗ ਹੈ, ਕਿਸੇ ਦਾ ਸੰਗ ਨਹੀਂ ਰੱਖਦੀ, ਕਿਰਿਆ-ਰਹਿਤ ਹੈ, ਸਵੈ-ਪ੍ਰਕਾਸ਼ ਹੈ, ਨਿਰੰਜਨ ਹੈ, ਨਿਰਦੋਸ਼ ਹੈ, ਨਿਰਸੁਆਰਥ ਹੈ

ਤੇ ਬੰਧਨ ਮੁਕਤ ਹੈ। ਬੰਧਨ ਵਿਚ ਸਿਰਫ਼ ਸਾਡਾ ਬੋਧ ਹੈ, ਜੋ ਸਿਰਫ਼ ਸਰੀਰ ਦੇ ਪੱਧਰ 'ਤੇ ਹੀ ਜਾਗਿਆ ਹੈ, ਜਦੋਂ ਸਾਡਾ ਬੋਧ ਆਤਮਾ ਦੇ, ਆਤਮ-ਪ੍ਰਕਾਸ਼ ਦੇ ਪੱਧਰ ਤੱਕ ਜਾਗ ਜਾਏਗਾ ਤਾਂ ਪਤਾ ਚੱਲੇਗਾ ਕਿ ਮੈਂ ਤਾਂ ਪਹਿਲਾਂ ਹੀ ਮੁਕਤ ਹਾਂ।

ਅਸਲ ਵਿਚ, ਉਹ ਆਦਿ ਸਚਿ ਤੇ ਜੁਗਾਦਿ ਸਚੁ 'ਮੂਲ', ਜੋ ਨਿਰਗੁਣ, ਨਿਰਾਕਾਰ ਤੇ ਅਕਾਲਿ ਮੂਰਤਿ ਹੈ ਅਤੇ ਜਿਸ ਦੇ ਨੂਰ ਤੋਂ ਹੀ ਇਸ ਸ੍ਰਿਸ਼ਟੀ ਦੀ ਰਚਨਾ ਹੋਈ ਹੈ। ('ਏਕ ਨੂਰੁ ਤੇ ਸਭ ਜਗ ਉਪਜਿਆ'-ਕਬੀਰ ਬਾਣੀ), ਉਹ ਕਿਧਰੇ ਬਾਹਰ ਨਹੀਂ ਸਗੋਂ ਸਾਡੇ ਅੰਦਰ ਹੀ ਲੁਕਿਆ ਹੋਇਆ ਹੈ। ('ਤੈ ਅੰਦਰ ਆਬ ਹਯਾਤੀ ਹੂ'-ਸੁਲਤਾਨ ਬਾਹੂ ਅਤੇ 'ਮੇਰੀ ਬੁੱਕਲ ਦੇ ਵਿਚ ਚੋਰ'-ਬੁੱਲ੍ਹੇ ਸ਼ਾਹ), ਤੇ ਉਸ ਨੂੰ ਪਛਾਣਨਾ 'ਆਪਣਾ ਮੂਲ' ਪਛਾਣਨ ਦੇ ਹੀ ਤੁੱਲ ਹੈ, ਜਿਸ ਨੂੰ ਪਛਾਣੇ ਬਿਨਾਂ ਉਸ ਵਿਚ ਅਭੇਦ ਨਹੀਂ ਹੋਇਆ ਜਾ ਸਕਦਾ। ਇਸ ਅਧਿਆਤਮਕ ਪੜਾਅ ਦੀ ਸੱਚਾਈ ਤੇ ਸਿਫ਼ਤ ਬਾਰੇ ਸ਼ਾਹ ਹੁਸੈਨ ਨੇ ਵੀ ਲਿਖਿਐ-

'ਆਪ ਨੂੰ ਪਛਾਣ ਬੰਦੇ, ਆਪ ਨੂੰ ਪਛਾਣ।
ਜੋ ਤੁਧ ਆਪਣਾ ਆਪ ਪਛਾਤਾ,
ਸਾਹਿਬ ਨੂੰ ਮਿਲਣ ਆਸਾਨ।'

ਉਰਦੂ ਦੇ ਮਸ਼ਹੂਰ ਸ਼ਾਇਰ ਅਲਾਮਾ ਇਕਬਾਲ ਨੇ ਵੀ ਇਕ ਸ਼ੇਅਰ ਵਿਚ ਇਸ ਅਟੱਲ ਸੱਚਾਈ ਨੂੰ ਬਿਆਨਿਐ- 'ਖ਼ੁਦੀ ਮੇਂ ਗੁਮ ਹੈ ਖ਼ੁਦਾਈ, ਤਲਾਸ਼ ਕਰ ਗ਼ਾਫ਼ਿਲ।' ਪਰ ਖ਼ੁਦੀ (ਆਪੇ) ਵਿਚ ਗੁੰਮ ਇਸ ਖ਼ੁਦਾਈ (ਰੱਬੀ ਨੂਰ) ਨੂੰ ਗ਼ਾਫ਼ਿਲ (ਬੇਖ਼ਬਰ, ਬੇਪਰਵਾਹ) ਆਖ਼ਿਰ ਕਿਵੇਂ ਲੱਭੇ ? ਇਸ ਦਾ ਜੁਆਬ ਸੂਫ਼ੀਮਤ ਨੇ ਬਾਖ਼ੂਬੀ ਦਿੱਤੈ- 'ਮਰ ਜਾ ਬੰਦਿਆ , ਮਰ ਜਾਣ ਤੋਂ ਪਹਿਲਾਂ।' ਯਾਨੀ ਕਿ ਆਪਣੀ ਖ਼ੁਦੀ (ਮੈਂ ਜਾਂ ਆਪਾ) ਨੂੰ ਮਾਰ ਕੇ ਹੀ ਖ਼ੁਦਾਈ ਵਿਚ ਅਭੇਦ ਹੋਇਆ ਜਾ ਸਕਦਾ ਹੈ।

ਇਸ ਵਿਸਮਾਦੀ ਅਵਸਥਾ ਦਾ ਸੁਆਦ ਇਸ ਅਵਸਥਾ ਨੂੰ ਪ੍ਰਾਪਤ ਕਰ ਕੇ ਹੀ ਜਾਣਿਆ ਜਾ ਸਕਦਾ ਹੈ, ਵੇਦਾਂ-ਕਤੇਬਾਂ ਵਿਚੋਂ ਨਹੀਂ, ਬਿਲਕੁਲ ਇਵੇਂ, ਜਿਵੇਂ ਪਹਾੜ ਨੂੰ ਸਰ ਕਰਨ ਦਾ, ਉਸ 'ਤੇ ਚੜ੍ਹਨ ਦਾ ਆਨੰਦ ਖ਼ੁਦ ਪਹਾੜ 'ਤੇ ਚੜ੍ਹਨ ਨਾਲ ਹੀ ਮਹਿਸੂਸ ਹੁੰਦਾ ਹੈ, ਨਾ ਕਿ ਇਸ ਸੰਬੰਧੀ ਕੋਈ ਕਿਤਾਬ ਆਦਿ ਪੜ੍ਹ ਕੇ ਜਾਂ ਕਿਸੇ ਦਾ ਅਨੁਭਵ ਸੁਣ ਕੇ। ਹੁਕਮ ਵਿਚ ਰਹਿ ਕੇ, ਰਜ਼ਾ ਵਿਚ ਰਹਿ ਕੇ, ਭਾਣੇ ਵਿਚ ਰਹਿ ਕੇ ਸੂਲੀ ਚੜ੍ਹਨ ਦਾ ਸੁਖ, ਤੱਤੀ ਤਵੀ 'ਤੇ ਬੈਠਣ ਦਾ ਸਕੂਨ, ਜ਼ਹਿਰ-ਪਿਆਲਾ ਪੀਣ ਦੀ ਸ਼ਾਂਤੀ ਅਨੁਭਵ ਕਰਨ ਲਈ ਹੁਕਮ ਵਿਚ, ਰਜ਼ਾ ਵਿਚ, ਭਾਣੇ ਵਿਚ ਆਪਣੀ ਸੁਰਤ-ਸਮਾਧੀ ਜੋੜਨੀ ਹੀ ਪਵੇਗੀ, ਹੋਰ ਕੋਈ ਰਾਹ ਨਹੀਂ, ਵਸੀਲਾ ਨਹੀਂ। ਤਥਾਸਤੁ ! (ਇੱਦਾਂ ਹੀ ਹੋਵੇ !)

ਜਸਪ੍ਰੀਤ ਸਿੰਘ ਜਗਰਾਓਂ



ਜੋਗੀ ਭਰਥਰੀ ਹਰੀ ਦੇ ਇਹ ਤਿੰਨੇ ਗ੍ਰੰਥ (ਨੀਤੀ ਸ਼ਤਕ, ਸ਼ਿੰਗਾਰ ਸ਼ਤਕ, ਵੈਰਾਗ ਸ਼ਤਕ) ਅਸਲ ਵਿਚ ਮਨੁੱਖੀ ਜੀਵਨ ਦੀਆਂ ਤਿੰਨ ਅਵਸਥਾਵਾਂ ਦੇ ਮਾਰਗ-ਦਰਸ਼ਕ ਬਣੇ ਹਨ। ਇਹ ਤਿੰਨ ਅਵਸਥਾਵਾਂ ਹਨ- ਬਚਪਨ, ਜੁਆਨੀ ਤੇ ਬੁਢੇਪਾ। ਜੇਕਰ ਅਸੀਂ ਇਹ ਕਹਿ ਲਈਏ ਕਿ 'ਨੀਤੀ' (ਨੈਤਿਕਤਾ) ਸਮਾਜਿਕ ਜੀਵਨ ਦੀ ਰੀੜ੍ਹ ਹੈ, 'ਸ਼ਿੰਗਾਰ' ਭੌਤਿਕ ਜੀਵਨ ਦੀ ਤੇ 'ਵੈਰਾਗ' ਪਰਮਾਰਥਕ ਜੀਵਨ ਦੀ, ਤਾਂ ਵੀ ਕੋਈ ਅਤਿਕਥਨੀ ਨਹੀਂ ਹੋਵੇਗੀ।

ਇਸ ਪੁਸਤਕ ਨੂੰ ਲਿਖਣ ਪਿੱਛੇ ਮੇਰੇ ਮੁੱਖ ਪ੍ਰੇਰਨਾ ਸਰੋਤ ਗਿਆਨੀ ਸੰਤ ਸਿੰਘ ਮਸਕੀਨ ਜੀ ਹੀ ਹਨ। ਉਨ੍ਹਾਂ ਦੀ ਇਕ ਕਥਾ ਵਿਚ ਭਰਥਰੀ ਹਰੀ ਦੇ ਇਨ੍ਹਾਂ ਗ੍ਰੰਥਾਂ ਦੀ ਪ੍ਰਸੰਸਾ ਸੁਣ ਕੇ ਹੀ ਮੈਂ ਇਨ੍ਹਾਂ ਦਾ ਅਨੁਵਾਦ ਤੇ ਵਿਆਖਿਆ ਕਰਨ ਲਈ ਪ੍ਰੇਰਿਤ ਹੋਇਆ ਹਾਂ। ਮਸਕੀਨ ਜੀ ਦੇ ਆਖੇ ਬੋਲਾਂ ਦਾ ਸਾਰ ਕੁਝ ਇਸ ਤਰ੍ਹਾਂ ਹੈ-

**'ਭਾਰਤੀ ਧਰਮ ਸ਼ਾਸਤਰਾਂ ਵਿਚ ਤਿੰਨ ਨੀਤੀ-ਸ਼ਾਸਤਰ ਬੜੇ ਪ੍ਰਸਿੱਧ ਹੋਏ ਹਨ- ਚਾਣਕਯ ਨੀਤੀ, ਵਿਦੁਰ ਨੀਤੀ ਤੇ ਭਰਥਰੀ ਹਰੀ ਦਾ 'ਨੀਤੀ ਸ਼ਤਕ'। ਦਾਸ ਨੇ ਇਨ੍ਹਾਂ ਤਿੰਨਾਂ ਦਾ ਪਾਠ ਕੀਤਾ ਹੈ, ਤੇ ਨੈਤਿਕਤਾ ਤੇ ਅਧਿਆਤਮਕਤਾ ਦੀ ਜਿਸ ਉਚਾਈ ਨੂੰ ਭਰਥਰੀ ਹਰੀ ਨੇ ਛੋਹਿਆ ਹੈ, ਦੂਸਰੇ ਨਹੀਂ ਛੋਹ ਸਕੇ ਹਨ। ਇਸੇ ਤਰ੍ਹਾਂ ਉਨ੍ਹਾਂ ਦੇ ਦੂਸਰੇ ਗ੍ਰੰਥ ਵੈਰਾਗ ਸ਼ਤਕ ਤੇ ਸ਼ਿੰਗਾਰ ਸ਼ਤਕ ਵੀ ਬਹੁਤ ਹੀ ਡੂੰਘੀਆਂ ਰਮਜ਼ਾਂ ਨੂੰ ਖੋਲ੍ਹਦੇ ਹਨ। ਉਨ੍ਹਾਂ ਦੇ ਇਹ ਤਿੰਨੇ ਗ੍ਰੰਥ ਬੜੇ ਹੀ ਦੁਰਲੱਭ ਹਨ, ਦਾਸ ਨੇ ਵੀ ਬੜੀ ਮੁਸ਼ੱਕਤ ਤੋਂ ਬਾਅਦ ਇਨ੍ਹਾਂ ਨੂੰ ਪ੍ਰਾਪਤ ਕਰ ਕੇ ਪੜ੍ਹਿਆ ਸੀ।'**

***(ਈ. ਟੀ. ਸੀ. ਪੰਜਾਬੀ ਦੇ ਪ੍ਰੋਗਰਾਮ 'ਗਿਆਨ ਦਾ ਸਾਗਰ' ਵਿਚੋਂ ਧੰਨਵਾਦ ਸਹਿਤ)।***



**SANGAM** PUBLICATIONS

*Publishing Past, Present and Future*

S.C.O 94-95 (Basement)
New Leela Bhawan, Patiala-147001
Ph: 0175-2305347, 9915103490, 9815243917
E-mail:- sangam541@gmail.com

